੧ਓ ਸਤਿਗੁਰ ਪ੍ਰਸਾਦਿ ॥

# ਜਨਮ ਸਾਖੀ

ਬ੍ਰਹਮ ਗਿਆਨੀ

# ਭਗਤ ਨਾਮਦੇਵ ਜੀ

***Life of Bhagat Namdev Ji***

(The MAHARASHTRA SAINT)
by
GYANI KHAZAN SINGH JI

ਲੇਖਕ

## ਗਿਆਨੀ ਖਜ਼ਾਨ ਸਿੰਘ ਜੀ

ਲੈਕਚਰਾਰ ਪੰਜਾਬੀ ਯੂਨੀਵਰਸਿਟੀ
ਅਤੇ
ਸਾਬਕਾ ਮਿਊਂਨਿਸਪਲ ਕਮਿਸ਼ਨਰ, ਅੰਮ੍ਰਿਤਸਰ ।

ਪ੍ਰਕਾਸ਼ਕ :

## ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਭੇਟਾ : Rs 90-00

ਪ੍ਰਕਾਸ਼ਕ -

**ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ :**

ਜਲ੍ਹਿਆਂ ਵਾਲਾ ਬਾਗ , ਅੰਮ੍ਰਿਤਸਰ ।



Publisher:

B.Jawahar Singh Kirpal Singh & Co

Jallianwala Bagh , Amritsar -143006.

Website : www.jsks.co.in Email: contact@jsks.co.in

Phone/Fax : 0183-2545421

Mob-093169-85040,098786-48612

(Printed In India)

# ਤਤਕਰਾ

# ਇਸ ਐਡੀਸ਼ਨ ਦੀ ਭੂਮਿਕਾ

ਮੇਰਾ ਜਨਮ ਭਾਵੇਂ ਇਨਕਲਾਬੀ ਆਗੂਆਂ ਦੀ ਜਨਮ ਭੂਮੀ ਦੁਆਬੇ ਦੇ ਪ੍ਰਸਿਧ ਨਗਰ ਜੰਡਿਆਲਾ ਜ਼ਿਲ੍ਹਾ ਜਲਧਰ ਵਿਖੇ ੧੯੯੩ਈ: ਵਿਚ ਹੋਇਆ, ਪਰ ਮੈਂ ਆਪਣੇ ਸਤਕਾਰ ਯੋਗ ਪਿਤਾ ਜੀ ਦੇ ਆਸਟ-ਰੇਲੀਆ ਜਾਣ ਪਰ ੧੯੦੧ ਵਿਚ ਆਪਣੇ ਸਨਮਾਨ ਯੋਗ ਚਾਚਿਆਂ ਨਾਲ ਪੰਜਾਬ ਦੀ ਰਾਜਧਾਨੀ ਲਾਹੌਰ ਚਲਾ ਗਿਆ।

ਇਹ ਸਹਿਰ ਮੁਢ ਤੋਂ ਹੀ ਰਾਜਧਾਨੀ ਅਤੇ ਹੋਰ ਹਰ ਤਰ੍ਹਾਂ ਦੇ ਅੰਦੋਲਨਾਂ ਦਾ ਜਨਮ ਦਾਤਾ ਰਿਹਾ ਹੈ। ਏਥੇ ਬਾਦਸ਼ਾਹੀਆਂ ਕਾਇਮ ਹੁੰਦੀਆਂ ਰਹੀਆਂ ਤੇ ਖਤਮ ਹੋ ਗਈਆਂ। ਇਸ ਸ਼ਹਿਰ ਵਿਚੋਂ ਹੀ ਰਾਜਨੀਤਕ, ਭਾਈਚਾਰਕ ਤੇ ਧਾਰਮਕ ਲਹਿਰਾਂ ਉਮਗਦੀਆਂ ਰਹੀਆਂ ਤੇ ਸਿਖਰ ਤੇ ਪੁਜਦੀਆਂ ਰਹੀਆਂ।

ਸ੍ਰੀ ਮਾਨ ਗਿਆਨੀ ਦਿਤ ਸਿੰਘ ਜੀ ਦੀ ਚਲਾਈ ਹੋਈ ਸਿੰਘ ਸਭਾ ਦੀ ਧਾਰਮਿਕ ਲਹਿਰ ਮੇਰੇ ਲਾਹੌਰ ਜਾਣ ਵਾਲੇ ਸਮੇਂ ਵਿਚ ਆਪਣੇ ਜੋਬਨ ਤੇ ਸੀ। ਹਫਤੇ ਵਾਰੀ ਦੀਵਾਨ ਸਜਦੇ ਅਤੇ ਗੁਰਪਰਬ ਮਨਾਏ ਜਾਂਦੇ ਸਨ। ਮੇਰੇ ਸਾਹਮਣੇ ਆਰੀਆ ਸਮਾਜ ਦੇਵ ਸਮਾਜ, ਬ੍ਰਹਮੂ ਸਮਾਜ ਤੇ ਸਨਾਤਨ ਧਰਮ ਸਭਾ ਆਦਿ ਧਾਰਮਕ ਸੰਸਥਾਵਾਂ ਜੋਰਾਂ ਵਿਚ ਆਈਆਂ। ਮੈਂ ਉਕਤ ਧਾਰਮਿਕ ਸਭਾਵਾਂ ਦੇ ਸਪਤਾਹਕ ਸਤਸੰਗਾਂ ਵਾਰਸਿਕ ਸਮਾਗਮਾਂ ਅਤੇ ਬਹਿਸ ਮੁਬਾਹਸਿਆਂ ਵਿਚ ਜਾਂਦਾ ਤੇ ਸਭ ਕਾਰਵਾਈਆਂ ਸੁਣਦਾ ਰਿਹਾ। ਮੇਰੇ ਸਾਹਮਣੇ ਹੀ ਲਲਾ ਲਾਜਪਤ ਰਾਏ ਅਤੇ ਸ: ਅਜੀਤ ਸਿੰਘ ਜੀ ਨੇ ਰਾਜਨੀਤਕ ਲਹਿਰ ਅਰੰਭ ਕੀਤੀ ਤੇ 'ਭਾਰਤ ਮਾਤਾ' ਨਾਮ ਦੀ ਸੰਸਥਾ ਕਾਇਮ ਕੀਤੀ। ਉਸਦੇ ਜੋਸ਼ੀਲੇ ਜਲਸਿਆਂ ਤੇ ਲੈਕਚਰਾਂ ਨੇ ਆਸਾ ਦੀ ਤੜਪ ਪੈਦਾ ਕੀਤੀ।

ਮੇਰੇ ਸਾਹਮਣੇ ਰੋਜ਼ਾਨਾ ਅਖਬਾਰ ਪੇਸ਼ਵਾ, ਆਮ, ਪੈਸਾ, ਹਿੰਦੁ-ਸਤਾਨ, ਛਪਣੀਆਂ ਅਰੰਭ ਹੋਈਆਂ। ਗਲ ਕੀ ਮੇਰੇ ਲਾਹੌਰ ਜਾਣ ਤੋਂ

ਪਿਛੋਂ ਧਾਰਮਕ, ਰਾਜਨੀਤਕ ਤੇ ਭਾਈਚਾਰਕ ਲਹਿਰਾਂ ਉਠੀਆਂ ਤੇ ਜ਼ੋਰ ਪਕੜਕੇ ਆਪਣੇ ਅਸਰ ਨਾਲ ਸੋਹਣੇ ਸਿਟੇ ਕੱਢਦੀਆਂ ਰਹੀਆਂ। ਮੇਰੇ ਧੰਨ ਵਾਗ ਜੋ ਮੈਂ ਸਭ ਵਿਚ ਹਿਸਾ ਲੈਂਦਾ ਰਿਹਾ ਤੇ ਅਖਬਾਰਾਂ ਦਾ ਪਾਠਕ ਅਰ ਲੈਕਚਰਾਂ ਦਾ ਸਰੋਤਾ ਬਨਿਆਂ ਰਿਹਾ।

ਉਕਤ ਸਭ ਤਰ੍ਹਾਂ ਦੀਆਂ ਲਹਿਰਾਂ ਵਿਚ ਹਿਸਾ ਲੈਣ ਦੇ ਬਾਵਜੂਦ ਵੀ ਮੈਂ ਧਰਮ ਦ੍ਰਿੜ ਹੁੰਦਾ ਗਿਆ। ਮੇਰੇ ਅੰਤਸ਼ਕਰਣ ਵਿਚ ਜੋ ਸਿਖੀ ਦਾ ਅੰਕੁਰ ਪ੍ਰਵੇਸ਼ ਕਰ ਚੁਕਾ ਸੀ ਉਹ ਇਹਨਾਂ ਖਿਆਲਾਂ ਵਿਚ ਵਹਿ ਨ ਸਕਿਆ। ਸਗੋਂ ਦਿਨੋ ਦਿਨ ਪ੍ਰਫਲਤ ਹੁੰਦਾ ਗਿਆ ਤੇ ਇਕ ਦਿਨ ਉਹ ਐਸਾ ਆਇਆ ਕਿ ਮੈਂ ਸਹਿਜਧਾਰੀ ਅਵਸਥਾ ਤੋਂ ਉਚਾ ਹੋ ਕੇ ਅੰਮ੍ਰਿਤਧਾਰੀ ਸਿੰਘ ਸਜ ਗਿਆ।

ਜਿਹਨਾਂ ਗੁਰਮਖਾਂ ਪਾਸੋਂ ਮੈਂ ਗੁਰਬਾਣੀ ਦਾ ਅਰਥ ਬੋਧ ਆਰੰਭ ਕੀਤਾ ਸੀ ਉਹਨਾਂ ਮੈਨੂੰ ਪਹਿਲਾਂ 'ਭਗਤ ਬਾਣੀ' ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਸ਼ੁਰੂ ਕਰਵਾਈਆਂ ਸਨ।

ਮੈਂ ਜਿਉਂ ਜਿਉਂ ਭਗਤ ਬਾਣੀ ਦਾ ਪਾਠ ਕੀਤਾ ਅਤੇ ਅਰਥ ਸਮਝੇ, ਤਿਉਂ ਤਿਉਂ ਮੈਨੂੰ ਭਗਤਾਂ ਦੇ ਜੀਵਨ ਪੜ੍ਹਨ ਦਾ ਸ਼ੌਕ ਪੈਦਾ ਹੋਇਆ ਅਤੇ ਪ੍ਰੇਮ ਅਰ ਸ਼ਰਧਾ ਵਧੀ। ਇਸ ਸ਼ਰਧਾ ਦੇ ਵਸ ਹੋ ਕੇ 'ਮੈਂ ਭਗਤ ਨਾਮਦੇਵ ਜੀ' ਦੇ ਨਾਮ ਪਰ ੧੯੧੨ ਵਿਚ ਲਾਹੌਰ ਤੋਂ ਇਕ ਮਾਸਕ ਅਖਬਾਰ 'ਨਾਮਦੇਵ ਪੱਤਰ' ਜਾਰੀ ਕੀਤਾ। ਇਹ ਪੱਤਰ 'ਕਾਮਾ ਗਾਟਾ ਮਾਰੂ' ਜਹਾਜ਼ ਦੀ ਘਟਨਾ ਸਮੇਂ ਇਕ ਦਰਦ ਭਰਿਆ ਜੋਸ਼ੀਲਾ ਨੋਟ ਲਿਖਣ ਕਰਕੇ ੧੯੧੪ ਵਿਚ ਸਰਕਾਰ ਦੀ ਕਰੋਪੀ ਦਾ ਸ਼ਿਕਾਰ ਹੋ ਗਿਆ। ਸਰਕਾਰ ਨੇ ਉਕਤ ਨੋਟ ਲਿਖਣ ਪਰ ਤਕੜੀ ਜਮਾਨਤ ਮੰਗ ਲਈ ਜੋ ਦਾਖਲ ਨਾ ਕਰਨ ਕਰਕੇ ਸਦਾ ਲਈ ਬੰਦ ਹੋ ਗਿਆ।

ਇਸ ਅਰਸੇ ਵਿਚ ਮੈਂ ਭਗਤਾਂ ਦੇ ਜੀਵਨ ਪੜ੍ਹਨ ਲਈ 'ਭਗਤ ਮਾਲ' 'ਭਗਤਾਂ ਦੀਆਂ ਪਰਚੀਆਂ ਆਦਿ ਪੁਸਤਕਾਂ ਵਾਚੀਆਂ। ਇਹਨਾਂ ਪੁਸਤਕਾਂ ਵਿਚ ਭਗਤਾਂ ਦੇ ਜੀਵਨ ਨੂੰ ਬਹੁਤ ਹੀ ਵਿਗਾੜ ਕੇ ਲਿਖਿਆ

ਹੋਇਆ ਸੀ। ਜਿਸ ਨਾਲ ਮੇਰੇ ਮਨ ਨੂੰ ਬੜਾ ਕਲੇਸ਼ ਹੋਇਆ।

ਇਹਨਾਂ ਪੁਸਤਕਾਂ ਵਿਚ ਭਗਤ ਨਾਮਦੇਵ ਜੀ ਦੇ ਜੀਵਨ ਨੂੰ ਤਾਂ ਐਸਾ ਉਲਟ ਪੁਲਟ ਲਿਖਿਆ ਹੋਇਆ ਸੀ ਤੇ ਭੁਲੇਖੇ ਪਾਏ ਹੋਏ ਸਨ, ਜਿਸ ਨਾਲ ਮੇਰਾ ਦਿਲ ਕੰਬਿਆ। ਪੁਰਾਣੇ ਲਿਖਾਰੀਆਂ ਨੇ ਭਗਤ ਜੀ ਦੀ ਮੁਖਾਰਬਿਦ ਬਾਣੀ ਤੋਂ ਉਲਟ ਅਤੇ ਕਾਨੂੰਨ ਕੁਦਰਤ ਦੇ ਬਰਖਿਲਾਫ ਐਸੇ ਪ੍ਰਸੰਗ ਲਿਖ ਦਿਤੇ ਜਿਸ ਕਰਕੇ ਮੇਰੇ ਮਨ ਵਿਚ ਭਗਤ ਜੀ ਦਾ ਅਸਲੀ ਜੀਵਨ ਲਿਖਣ ਦੀ ਲਗਨ ਉਤਪੰਨ ਹੋਈ। ਇਸ ਲਗਨ ਵਿਚ ਮੈਂ ਕਈ ਲਾਇਬਰੇਰੀਆਂ ਛਾਣ ਮ ਰੀਆਂ ਤੇ ਅਨੇਕ ਪੁਸਤਕਾਂ ਪੜ੍ਹੀਆਂ। ਭਗਤ ਜੀ ਦੇ ਜਨਮ ਦੇਸ਼ ਮਹਾਂਰਾਸ਼ਟਰ ਤੋਂ ਕਿਤਾਬਾਂ ਮੰਗਾਕੇ ਦੇਖੀਆਂ। ਇਤਨਾ ਪ੍ਰਸ਼ਿਰਮ ਕਰਨ ਤੋਂ ਉਪਰੰਤ ਮੈ ੧੯੧੪ ਵਿਚ ਇਹ ਪੁਸਤਕ ਲਿਖਣ ਵਿਚ ਸਫਲ ਹੋਇਆ। ਇਹ ਪੁਸਤਕ ਪਹਿਲੀ ਵਾਰ ਮੈਂ ਦੋ ਹਿਸਿਆਂ ਵਿਚ ਛੋਟੇ ਸਾਈਜ ੨੦X੩੦, ੧੬ ਪਰ ਛਾਪੀ।

ਇਸ ਦੇ ਪਿਛੋਂ ਮੈਂ ਪੰਥਕ ਅਤੇ ਭਾਈਚਾਰਕ ਕੰਮਾਂ ਵਿਚ ਬਹੁਤ ਰੁਝ ਗਿਆ। ਗੁਰਦੁਆਰਾ ਅੰਦੋਲਨ ਸਮੇਂ ੧੯੨੨ ਵਿਚ ਮੈਨੂੰ ਜੇਹਲ ਯਾਤਰਾ ਵੀ ਕਰਨੀ ਪਈ। ੧੯੨੭ ਵਿਚ ਜਦ ਗੁਰਦੁਆਰਾ ਐਕਟ ਬਣਿਆਂ ਤਾਂ ਮੈਂ ਪਹਿਲੀ ਚੋਣ ਵਿਚ ਹੀ ਗੁਰਦੁਆਰਾ ਕਮੇਟੀ ਲਾਹੌਰ ਦਾ ਮੈਂਬਰ ਚੁਣਿਆ ਗਿਆ। ਫੇਰ ਏਸੇ ਸਾਲ ਵਿਚ ਹੀ ਸੰਗਤਾਂ ਨੇ ਮੈਨੂੰ ਮਿਊਂਨਿਸਪਲ ਕਮੇਟੀ ਲਾਹੌਰ ਦਾ ਮੈਂਬਰ ਬਣਾ ਦਿਤਾ। ਇਹਨਾਂ ਰੁਝੇਵਿਆਂ ਕਰਕੇ ਮੈਂ ਇਸ ਪੁਸਤਕ ਦੇ ਖਤਮ ਹੋਣ ਦੇ ਬਾਵਜੂਦ ਵੀ ਦੁਬਾਰਾ ਨਾ ਛਪਾ ਸਕਿਆ। ਕੁਝ ਸਮੇਂ ਦੇ ਪਿਛੋਂ ਅੰਮ੍ਰਿਤਸਰ ਦੇ ਪ੍ਰਸਿਧ ਪੁਸਤਕਾਂ ਵਾਲੇ ਸਵਰਗਵਾਸੀ ਭਾਈ ਬੂਟਾ ਸਿੰਘ ਜੀ ਨੇ ਮੇਰੇ ਪਾਸੋਂ ਇਕ ਐਡੀਸ਼ਨ ਛਾਪਣ ਦੀ ਆਗਿਆ ਲੈਕੇ ਦੂਜੀ ਐਡੀਸ਼ਨ ਛਾਪ ਲਈ ਪਰ ਇਹ ਵੀ ਦੇਰ ਦੀ ਖਤਮ ਹੋ ਚੁਕੀ ਹੈ।

ਪੰਜਾਬ ਦੀ ਵੰਡ ਹੋਣ ਨਾਲ ੧੪ ਅਗਸਤ ੧੯੪੭ ਨੂੰ ਮੇਰੇ ਮਕਾਨ ਪਰ ਪਾਕਸਤਾਨੀ ਧਾੜ ਨੇ ਹੱਲਾ ਬੋਲ ਦਿਤਾ ਮੇਰੇ ਪਰ ਤਿੰਨ

ਚਾਰ ਫਾਇਰ ਵੀ ਕੀਤੇ। ਮੈਨੂੰ ਓਸੇ ਹਾਲਤ ਤੇ ਅਫੜਾਦਫੜੀ ਪਈ ਬੇਸਰੋ ਸਾਮਾਨ ਇਕ ਦਮ ਮਕਾਨ ਛਡਣਾ ਪਿਆ। ਇਹ ਸਾਰੇ ਹਾਲਾਤ ਮੈਨੂੰ ਇਥੇ ਵਿਸਥਾਰ ਨਾਲ ਲਿਖਣ ਦੀ ਲੋੜ ਨਹੀਂ ਪਰ ਏਨਾਕੁ ਲਿਖਣਾ ਜ਼ਰੂਰੀ ਸਮਝਦਾ ਹਾਂ ਕਿ ਲਾਹੌਰ ਵਿਚ ਜਿਥੇ ਮੈਂ ਆਪਣੀ ਸਾਰੀ ਉਮਰ ਦੀ ਕਮਾਈ, ਮਕਾਨ, ਸਾਮਾਨ ਤੇ ਹੋਰ ਕੀਮਤੀ ਚੀਜ਼ਾਂ ਛਡ ਆਇਆ ਹਾਂ ਓਥੇ ਬੜੀ ਮੇਹਨਤ ਨਾਲ ਇਕੱਤ੍ਰ ਕੀਤੀਆਂ ਅਮੁਲ ਤੇ ਦੁਰਲਭ ਪੁਸਤਕਾਂ ਵੀ ਗਵਾ ਆਇਆ ਹਾਂ, ਬਲਕਿ ਮੈਂ ਆਪਣੇ ਮਕਾਨ ਵਿਚੋਂ ਅਧੂਰੇ ਕਪੜਿਆਂ ਨਾਲ ਅਤੇ ਜੋੜੇ ਤੋਂ ਬਗੈਰ ਹੀ ਨਿਕਲਿਆ ਸੀ। ਇਸ ਘਬਰਾਹਟ ਵਿਚ ਆਪਣੀਆਂ ਲਿਖੀਆਂ ਤੇ ਛਾਪੀਆਂ ਪੁਸਤਕਾਂ ਦਾ ਸੈੱਟ ਵੀ ਨਹੀਂ ਲਿਆ ਸਕਿਆ। ਏਧਰ ਪ੍ਰਕਾਸ਼ਕਾਂ ਪਾਸੋਂ ਵੀ ਕੋਈ ਪੁਸਤਕਾਂ ਨਾ ਮਿਲ ਸਕੀਆਂ, ਜਿਸ ਕਰਕੇ ਅਖਬਾਰਾਂ ਵਿਚ ਨੋਟ ਛਪਾ-ਇਆ ਤੇ ਕ੍ਰਿਪਾਲੂ ਮਿਤਰਾਂ ਨੇ ਮੈਨੂੰ ਮੇਰੀਆਂ ਪੁਸਤਕਾਂ ਭੇਜੀਆਂ। ਉਨ੍ਹਾਂ ਵਿਚ ਭਗਤ ਨਾਮਦੇਵ ਜੀਦੀ ਜਨਮ ਸਾਖੀ ਵੀ ਆ ਗਈ, ਜਿਸ ਨੂੰ ਤਦੋਂ ਤੋਂ ਹੀ ਛਾਪਣ ਦੇ ਯਤਨ ਵਿਚ ਲਗਾ ਹੋਇਆਂ ਸਾਂ ਪਰ ਕਈ ਤਰ੍ਹਾਂ ਦੀਆਂ ਔਕੜਾਂ ਤੇ ਰੁਕਾਵਟਾਂ ਇਸ ਦੇ ਰਾਹ ਵਿਚ ਆਈਆਂ। ਅੰਤ ਫੇਰ ਛਬੀਲ ਤੇ ਲੰਗਰ ਕਮੇਟੀ ਲਾਹੌਰ ਤੇ ਕੁਛ ਹੋਰ ਸਭਾਵਾਂ ਦੀ ਸਹਾ-ਇਤਾ ਨਾਲ ਇਸ ਪੁਸਤਕ ਦੇ ਛਾਪਣ ਵਿਚ ਕਾਮਯਾਬ ਹੋਇਆ ਸਾਂ। ਹੁਣ ਇਹ ਪੁਸਤਕ ਜੀਵਨ ਬ੍ਰਿਤਾਂਤ ਭਗਤ ਨਾਮਦੇਵ ਜੀ ਦੇ ਛਾਪਣ ਦਾ ਹੱਕ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ: ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ, ਨੂੰ ਦੇ ਦਿਤਾ ਗਿਆ ਹੈ।

ਪ੍ਰੇਮੀ ਸੱਜਣ ਇਸ ਪੋਥੀ ਨੂੰ ਵਿਚਾਰ ਸਹਿਤ ਪੜ੍ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਧਾਨ ਬਾਣੀ ਵਾਲੇ ਭਗਤਾਂ ਵਿਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਮਹਾਂਵਾਕ ਅਨੁਸਾਰ 'ਨਾਮੇ ਨਾਰਾਇਣ ਨਾਹੀ ਭੇਦ' ਵਾਲੀ ਉਚੀ ਅਵਸਥਾ ਵਾਲੇ ਮਹਾਂਪੁਰਸ਼ ਦਾ ਜੀਵਨ ਪੜ੍ਹਕੇ ਆਤਮਕ ਅਨੰਦ ਪ੍ਰਾਪਤ ਕਰਨ। ਹੋ ਸਕਦਾ ਹੈ ਕਿ ਕਿਸੇ ਪ੍ਰੇਮੀ ਦੇ ਜੀਵਨ ਤੇ ਭਗਤ ਜੀ ਦੀ ਉਚ ਆਤਮਕ ਬਿਵਸਥਾ ਦਾ ਪ੍ਰਭਾਵ ਪੈਕੇ ਕੋਈ ਨਵਾਂ ਰੰਗ ਤੇ ਖੇੜਾ ਲੈ ਆਵੇ ਅਤੇ ਹੋਰ ਰੂਪ ਵਿਚ ਸਰਬ ਸ਼ਕਤੀਮਾਨ ਦੀ ਖੋਜ ਦਿਸ ਪਵੇ।

ਦਾਸ—ਗਿਆਨੀ ਖਜ਼ਾਨ ਸਿੰਘ

ਹਾਲ ਦਿੱਲੀ ਅਪ੍ਰੈਲ (੧੯੫੯)

# ਪੁਸਤਕ ਲਿਖਣ ਦਾ ਕਾਰਣ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਨ੍ਹਾਂ ਮਹਾਂ ਪੁਰਸ਼ਾਂ ਦੀ ਬਾਣੀ ਦਰਜ ਹੈ। ਉਨ੍ਹਾਂ ਵਿਚੋਂ ਹੀ ਇਕ ਬ੍ਰਹਮ ਗਿਆਨੀ ਸ੍ਰੀ ਭਗਤ ਨਾਮਦੇਵ ਜੀ ਹਨ। ਆਪ ਮਹਾਂਰਾਸ਼ਤਰ ਪ੍ਰਾਂਤ ਵਿਚ ਉਚ ਕੋਟੀ ਦੇ ਮਹਾਂ ਪੁਰਸ਼ ਆਤਮ ਦਰਸੀ ਬਜੁਰਗ, ਹਰੀ ਸਿਮਰਨ ਵਿਚ ਅਠੇ ਪਹਿਰ ਲੀਨ ਰਹਿਣ ਵਾਲੇ ਈਸ਼ਵਰ ਭਗਤ, ਸਤ ਮਾਰਗ ਦਾ ਆਤਮ ਉਪਦੇਸ਼ ਦੇਣ ਵਾਲੇ ਆਗੂ, ਮਹਾਨ ਵਿਦਵਾਨ, ਉਚ ਲੇਖਕ ਤੇ ਕਵੀ ਮੰਨੇ ਗਏ ਹਨ।

ਮਹਾਂਰਾਸ਼ਟਰ ਪ੍ਰਾਂਤ ਵਿਚ ਭਗਤ ਜੀ ਦੀ ਯਾਦਗਾਰ ਵਿਚ ਕਈ ਧਰਮ ਮੰਦਰ ਕਾਇਮ ਹਨ। ਜਿਥੇ ਹਜ਼ਾਰਾਂ ਇਸਤਰੀ ਪੁਰਸ਼ ਨਿਤਾਪ੍ਰਤੀ ਪੂਜਾ ਪਾਠ ਕਰਨ ਜਾਂਦੇ ਹਨ ਅਤੇ ਵਾਰਸ਼ਕ ਮੇਲਿਆਂ ਤੇ ਲੱਖਾਂ ਸ਼ਰਧਾਲੂ ਇਕੱਤਰ ਹੁੰਦੇ ਹਨ। ਉਸ ਪ੍ਰਾਂਤ ਵਿਚ ਹਰ ਜਾਤ, ਵਰਣ ਅਤੇ ਗੋਤ ਦੇ ਬੇਅੰਤ ਇਸਤਰੀ ਪੁਰਸ਼ ਉਨ੍ਹਾਂ ਦੇ ਸੰਪ੍ਰਦਾਈ ਕਹਿਲਾਉਣ ਤੇ ਫਖਰ ਕਰਦੇ ਹਨ ਅਤੇ ਨਾਮਲੇਵਾ ਸਦਾਉਣ ਤੇ ਮਾਣ ਕਰਦੇ ਹਨ।

ਬੰਬਈ ਦੀ ਸਰਕਾਰ ਨੇ ਭਗਤ ਜੀ ਦੀ ਮਰਹੱਟੀ ਬਾਣੀ ਨੂੰ ਉਚੀ ਅਤੇ ਲੋਕ ਲਾਭ ਲਈ ਚੰਗਾ ਸਮਝ ਕੇ ਆਪਣੇ ਖਰਚ ਤੇ ਵਧੀਆ ਕਿਸਮ ਦੀ ਛਪਾ ਕੇ ਸਸਤੇ ਭਾਅ ਜਨਤਾ ਦੇ ਹੱਥਾਂ ਵਿਚ ਪੁਚਾਈ।

ਮਹਾਂਰਾਸ਼ਟਰ ਪ੍ਰਾਂਤ ਦੇ ਪ੍ਰਸਿਧ ਰਾਜਨੀਤਕ ਨੇਤਾ ਬੈਕੁੰਠ ਵਾਸੀ ਸ੍ਰੀ 'ਤਿਲਕ' ਜੀ ਜਦ ੧੯੧੯ ਨੂੰ ਕਾਂਗਰਸ ਦੇ ਵਾਰਸਕ ਸਮਾਗਮ ਪਰ ਸ੍ਰੀ ਅੰਮ੍ਰਿਤਸਰ ਜੀ ਆਏ ਤਾਂ ਉਹਨਾਂ ਇਕ ਇਕੱਠ ਵਿਚ ਭਾਸ਼ਨ ਦਿੰਦਿਆਂ ਹੋਇਆਂ ਫਰਮਾਇਆ—

ਸਾਡੇ ਦੇਸ਼ ਦੇ ਮਹਾਂਪੁਰਸ਼ ਭਗਤ ਨਾਮਦੇਵ ਜੀ ਹਨ, ਜਿਨ੍ਹਾਂ ਦੇ ਨਾਮਲੇਵਾ ਕਹਿਲਾਉਣਾ ਅਸੀਂ ਫਖਰ ਸਮਝਦੇ ਹਾਂ ਅਰ ਜਿਨ੍ਹਾਂ ਦੀ ਬਰਕਤ ਨਾਲ ਸਾਡੀ ਪੰਜਾਬ ਨਾਲ ਸਾਂਝ ਬਣੀ ਹੋਈ ਹੈ ਅਰਥਾਤ ਉਨ੍ਹਾਂ ਦੀ ਪਵਿਤ੍ਰ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੋਣ ਕਰਕੇ

ਸਾਡਾ ਆਪਸ ਦਾ ਪ੍ਰੇਮ ਪ੍ਰਪੱਕ ਹੋ ਗਿਆ ਹੈ।

ਇਸ ਤੋਂ ਇਲਾਵਾ ਮਹਾਂਰਾਸ਼ਟਰ ਪ੍ਰਾਂਤ ਦੇ ਪ੍ਰਸਿਧ ਕਾਨੂੰਨਦਾਨ ਜਸਟਸ ਭਿੱਡੇ ਜੱਜ ਪੰਜਾਬ ਹਾਈਕੋਰਟ ਲਾਹੌਰ, ਇਕ ਵਾਰ ਭਗਤ ਜੀ ਦੇ ਯਾਦਗਾਰੀ ਅਸਥਾਨ ਦੇਹੁਰਾ ਸਾਹਿਬ ਘੁਮਾਣ ਜ਼ਿਲ੍ਹਾ ਗੁਰਦਾਸ ਪੁਰ ਵਿਚ ਦਰਸ਼ਨਾਂ ਨੂੰ ਗਏ। ਆਪ ਜਦ ਪਿੰਡ ਦੇ ਪਾਸ ਗਏ ਤਾਂ ਬਾਰਸ਼ ਸ਼ੁਰੂ ਹੋ ਗਈ। ਜਦ ਅਸਥਾਨ ਨਜ਼ਦੀਕ ਆ ਗਿਆ ਤਾਂ ਆਪ ਨੇ ਜਰਾਬਾਂ ਤੇ ਬੂਟ ਉਤਾਰ ਦਿਤੇ ਅਤੇ ਨੰਗੇ ਪੈਰੀਂ ਦਰਸ਼ਨਾਂ ਨੂੰ ਗਏ ਅਰ ਅਤਯੰਤ ਸ਼ਰਧਾ ਪ੍ਰਗਟ ਕੀਤੀ ਅਰ ਕਿਹਾ ਮੈਂ ਭਗਤ ਜੀ ਦੀ ਬਜ਼ੁਰਗੀ ਅਤੇ ਆਤਮ ਦਰਸੀ ਹੋਣ ਤਾਂ ਕਾਇਲ ਹਾਂ ਅਤੇ ਉਨ੍ਹਾਂ ਦਾ ਸ਼ਰਧਾਲੂ ਹਾਂ।

ਇਹ ਗੱਲਾਂ ਦਸਦੀਆਂ ਹਨ ਕਿ ਭਗਤ ਜੀ ਦੀ ਮਾਨਤਾ ਉਨ੍ਹਾਂ ਦੇ ਆਪਣੇ ਮਹਾਂਰਾਸ਼ਟਰ ਦੇਸ਼ ਵਿਚ ਕਿਤਨੀ ਅਧਿਕ ਹੈ। ਇਸ ਤੋਂ ਇਲਾਵਾ ਉਨ੍ਹਾਂ ਦੀ ਮਾਨਤਾ ਤੇ ਉਚਤਾ ਇਸ ਗਲ ਤੋਂ ਸਿਧ ਹੈ ਕਿ ਉਨ੍ਹਾਂ ਦੀ ਬਾਨੀ ਕਲਜੁਗ ਦੇ ਬੋਹਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੀ ਗਈ। ਜਿਸ ਨੂੰ ਸਰਬੱਤ ਖਾਲਸਾ ਅਤੇ ਸਮੂੰਹ ਸਿੱਖ ਸੰਗਤਾਂ ਹੀ ਨਹੀਂ ਸਗੋਂ ਸਾਰਾ ਜਗਤ ਹੀ ਅਤਯੰਤ ਸ਼ਰਧਾ ਅਤੇ ਪ੍ਰੇਮ ਨਾਲ ਪੜ੍ਹਦੇ ਸੁਣਦੇ ਤੇ ਪੂਜਦੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਕਲਜੁਗੀ ਜੀਵਾਂ ਦੇ ਉਧਾਰ ਕਰਨ ਅਤੇ ਉਨ੍ਹਾਂ ਨੂੰ ਸੰਸਾਰ ਸਾਗਰ ਤੋਂ ਪਾਰ ਉਤਾਰਨ ਲਈ ਧਰਮ ਦਾ ਬੇੜਾ ਤਿਆਰ ਕਰਨ ਲਗੇ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਬੰਨ੍ਹਣ ਲਗੇ, ਤਦੋਂ ਇਸ ਧਰਮ ਦੇ ਜਹਾਜ਼ ਵਿਚ ਹਿੱਸਾ ਪਾਉਣ ਲਈ ਮਹਾਂਪੁਰਸ਼ਾਂ ਦੀ ਚੋਣ ਦਾ ਸੰਕਲਪ ਉਠਿਆ। ਸਚੇ ਪਾਤ-ਸ਼ਾਹ ਜੀ ਨੇ ਆਪਣੀ ਵਿਸ਼ਾਲ ਦਿੱਬ ਦ੍ਰਿਸ਼ਟੀ ਨਾਲ ਸੰਸਾਰ ਭਰ ਦੇ ਵਿਦਵਾਨ, ਭਗਤ, ਪ੍ਰੇਮੀ, ਆਗੂ, ਗੱਦੀਦਾਰ ਤੱਕੇ। ਪਹਿਲਾਂ ਹੋ ਚੁਕੇ ਮੱਠ ਧਾਰੀਆਂ ਨੂੰ ਦੇਖਿਆ। ਧਾਰਮਿਕ ਆਗੂ ਕਹਿਲਾਉਣ ਵਾਲਿਆਂ ਨੂੰ ਪਰਖਿਆ ਆਪਣੇ ਆਪ ਨੂੰ ਮਹਾਤਮਾਂ ਸਦਾਉਣ ਵਾਲਿਆਂ ਨੂੰ ਠੋਕ

ਵਜਾਇਆ। ਸੰਸਾਰ ਨੂੰ ਮਿਥਿਆ ਮਿਥਿਆ ਆਖ ਕੇ ਜੰਗਲਾਂ ਵਿਚ ਜਾ ਵਸਿਆਂ ਨੂੰ ਤਾੜਿਆ ਪਰ ਉਸ ਉਚੀ ਨਜ਼ਰ ਵਾਲੇ ਪਾਤਸ਼ਾਹ ਨੂੰ ਇਨ੍ਹਾਂ ਵਿਚੋਂ ਕੋਈ ਵੀ ਨਾ ਜਚਿਆ, ਕਿਉਂਕਿ ਉਨ੍ਹਾਂ ਦੀ ਚੋਣ ਨਿਰਾਲੀ ਅਤੇ ਇੰਤਖਾਬ ਵਚਿੱਤ੍ਰ ਸੀ।

ਸਤਿਗੁਰਾਂ ਦੀ ਨਜ਼ਰ ਵਿਚ ਨਾ ਕੋਈ ਧਨੀ ਟਿਕਦਾ ਸੀ, ਨਾ ਲੰਬੇ ਚੋਲੇ ਵਾਲਾ ਠਹਿਰਦਾ ਸੀ, ਨਾ ਹੀ ਲੰਬੀਆਂ ਜਟਾਂ ਵਾਲਾ ਜਚਦਾ ਤੇ ਨਾ ਹੀ ਬਹੁਤੀ ਸੰਪਰਦਾ ਵਾਲਾ ਪੂਰਾ ਉਤਰਦਾ ਸੀ। ਓਥੇ ਤਾਂ ਕੇਵਲ ਹਰੀ ਭਗਤ ਵਾਹਿਗੁਰੂ ਦੇ ਸਿਮਰਨ ਵਿਚ ਅਠੇ ਪਹਿਰ ਜੁੜੇ ਰਹਿਣ ਵਾਲਾ ਬੰਦਾ, ਰਬ ਦੀ ਬਣਾਈ ਹੋਈ ਸਮੂਹ ਖਲਕਤ ਨੂੰ ਪ੍ਰੇਮ ਦੀ ਨਜ਼ਰ ਨਾਲ ਇਕੋ ਜਿਹਾ ਤੱਕਣ ਵਾਲਾ ਤਤਵੇਤਾ ਹੀ ਟਿਕ ਸਕਦਾ ਸੀ। ਜੋ ਬਾਣੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਨੀ ਪ੍ਰਵਾਨ ਕੀਤੀ। ਉਨ੍ਹਾਂ ਵਿਚੋਂ ਇਕ ਮਹਾਨ ਸ਼ਕਤੀ ਬ੍ਰਹਮ ਗਿਆਨੀ ਭਗਤ ਨਾਮਦੇਵ ਜੀ ਦੀ ਹੈ। ਜਿਨ੍ਹਾਂ ਸਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਕ ਆਉਂਦਾ ਹੈ–

ਸਕਲ ਕਲੇਸ ਨਿੰਦਕ ਭਇਆ ਖੇਦੁ ॥
ਨਾਮੇ ਨਾਰਾਇਨ ਨਾਹੀ ਭੇਦੁ ॥
ਪੁਨਾ–ਨਾਮਦੇਵ ਹਰਿ ਜੀਉ ਬਸਹਿ ਸੰਗਿ ॥

ਇਹ ਤੁਕਾਂ ਸਾਬਤ ਕਰਦੀਆਂ ਹਨ ਕਿ ਸਤਿਗੁਰੂ ਜੀ ਨੇ ਆਪਣੇ ਆਤਮਕ ਗਿਆਨ ਨਾਲ ਅਨੁਭਵ ਕਰ ਲਿਆ ਸੀ ਕਿ ਭਗਤ ਨਾਮਦੇਵ ਜੀ ਦੀ ਹਸਤੀ ਐਨੀ ਉਚੀ ਹੈ ਕਿ ਉਹ ਵਾਹਿਗੁਰੂ ਵਿਚ ਅਭੇਦ ਹੋ ਗਏ ਹਨ ਅਰਥਾਤ ਉਨ੍ਹਾਂ ਵਿਚ ਤੇ ਵਾਹਿਗੁਰੂ ਵਿਚ ਕੋਈ ਅੰਤਰਾ ਨਹੀਂ ਰਿਹਾ।

ਇਸ ਸਤਰਾਂ ਨੂੰ ਲਿਖਣ ਦਾ ਸਾਡਾ ਮਨੋਰਥ ਇਹੋ ਹੈ ਕਿ ਪਾਠਕਾਂ ਨੂੰ ਦਸਿਆ ਜਾਵੇ ਕਿ ਭਗਤ ਜੀ ਦੀ ਵਿਅਕਤੀ ਕਿੰਨੀ ਕੁ ਉਚੀ ਹੈ। ਐਸੇ ਮਹਾਂਪੁਰਸ਼ਾਂ ਦੇ ਮੁਤੱਲਕ ਅਨਹੋਣੀਆਂ ਗੱਲਾਂ ਜਾਂ ਗਲਤ ਸਾਖੀਆਂ ਘੜੀਆਂ ਜਾਣ ਤੇ ਭੁਲੇਖੇ ਪਾਏ ਜਾਣ ਤਾਂ ਕਿਤਨੇ ਅਫਸੋਸ ਦੀ ਗੱਲ ਹੈ।

ਅਸੀਂ ਸਮਝਦੇ ਹਾਂ ਕਿ ਇਹ ਸਾਰਾ ਕਸੂਰ ਪੁਰਾਣੇ ਲਿਖਾਰੀਆਂ ਦਾ ਹੈ ਜਿਨ੍ਹਾਂ ਨੇ ਬਗੈਰ ਕਿਸੇ ਖੋਜ ਤੋਂ ਸੁਣਾਏ ਜਾਂ ਕਲਪਤ ਪ੍ਰਸੰਗ ਲਿਖੇ।

ਜਦ ਅਸੀਂ ਪੰਜਾਬ ਦੇ ਪੁਰਾਣੇ ਲੇਖਕਾਂ ਦੀਆਂ ਲਿਖਤਾਂ ਨੂੰ ਮਹਾਂ ਰਾਸ਼ਟਰ ਦੇਸ਼ ਦੀਆਂ ਲਿਖਤਾਂ ਨਾਲ ਟਾਕਰਾਂ ਕਰਦੇ ਹਾਂ ਤਾਂ ਸਾਡਾ ਹਿਰਦਾ ਬਹੁਤ ਦੁਖੀ ਹੁੰਦਾ ਹੈ।

ਕਿਸੇ ਲੇਖਕ ਨੇ ਭਗਤ ਜੀ ਦਾ ਜਨਮ ਕਾਨੂੰਨ ਕੁਦਰਤ ਤੋਂ ਉਲਟ ਰਖ ਦਿਤਾ।

ਕਿਸੇ ਨੇ ਮਾਤਾ ਪਿਤਾ ਦਾ ਨਾਂ ਹੀ ਹੋਰ ਦਾ ਹੋਰ ਦਰਜ ਕਰ ਦਿਤਾ।

ਕਿਸੇ ਨੇ ਮੰਦਰ ਪ੍ਰਵੇਸ਼ ਦਾ ਪ੍ਰਸੰਗ ਗਲਤ ਛਾਪ ਦਿਤਾ।

ਕਿਸੇ ਨੇ ਉਨ੍ਹਾਂ ਦੀ ਜ਼ਾਤ ਕੁਛ ਦੀ ਕੁਛ ਆਖ ਦਿਤੀ।

ਕਿਸੇ ਨੇ ਉਨ੍ਹਾਂ ਦੀ ਬਾਣੀ ਦੇ ਅਰਥਾਂ ਦੇ ਅਨਰਥ ਕਰ ਦਿਤੇ।

ਕਿਸੇ ਨੇ ਉਨ੍ਹਾਂ ਦੀ ਆਤਮਕ ਸ਼ਕਤੀ ਦਾ ਅੰਦਾਜ਼ਾ ਲਗਾਉਣ ਤੋਂ ਬਗੈਰ ਹੀ ਕਰਾਮਾਤਾਂ ਪਰ ਨੁਕਤਾ ਚੀਨੀ ਕਰਨੀ ਸ਼ੁਰੂ ਕਰ ਦਿਤੀ।

ਵਡੇ ਅਫਸੋਸ ਵਾਲੀ ਗੱਲ ਤਾਂ ਇਹ ਹੈ ਕਿ ਸਿਖ ਲਿਖਾਰੀਆਂ ਅਤੇ ਪ੍ਰਚਾਰਕਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਵਾਨ ਚੜ੍ਹੇ ਸ਼ਬਦਾਂ ਨੂੰ ਵੀ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਸਗੋਂ ਐਨ ਉਸਦੇ ਉਲਟ ਲਿਖੀ ਗਏ। ਬਸ ਸਾਡਾ ਇਸ ਪੁਸਤਕ ਦੇ ਲਿਖਣ ਦਾ ਇਹੋ ਪ੍ਰਯੋਜਨ ਹੈ ਕਿ ਭਗਤ ਜੀ ਦੇ ਜੀਵਨ ਸਬੰਧੀ ਪਾਏ ਹੋਏ ਭੁਲੇਖਿਆਂ, ਗਲਤ ਰਵਾਇਤਾਂ, ਮਨੋਕਲਪਤ ਪ੍ਰਸੰਗਾਂ ਅਤੇ ਇਤਿਹਾਸਕ ਗੁੰਝਲਾਂ ਨੂੰ ਦੂਰ ਕੀਤਾ ਜਾਵੇ। ਸਾਡੀ ਏਸ ਸਾਰੀ ਲਿਖਤ ਦਾ ਅਧਾਰ ਗੁਰਬਾਣੀ ਤੇ ਪ੍ਰਮਾਣੀਕ ਇਤਿਹਾਸ ਹੈ। ਮੈਂ ਆਪਣੇ ਧੰਨ ਭਾਗ ਸਮਝਾਂਗਾ ਜੇ ਮੇਰੀ ਮੇਹਤਨ ਸਫਲ ਹੋਵੇ।

ਨੋਟ–ਪੁਸਤਕ ਦੇ ਅੰਤ ਵਿਚ 'ਅੰਤਮ ਵਿਚਾਰ' ਦੇ ਸਿਰਲੇਖ ਹੇਠ ਹਰ ਇਕ ਗੱਲ ਪਰ ਵਿਸਥਾਰ ਨਾਲ ਵਿਚਾਰ ਕੀਤੀ ਗਈ ਹੈ। ਪਾਠਕ ਉਸ ਨੂੰ ਜ਼ਰੂਰ ਪੜ੍ਹਨ, ਕੋਈ ਖੋਜੀ ਆਪਣੀ ਵਿਚਾਰ ਲਿਖੇਗਾ ਤਾਂ ਧੰਨ-ਵਾਦ ਸਹਿਤ ਵਿਚਾਰ ਕੀਤੀ ਜਾਵੇਗੀ। (ਲੇਖਕ)

੧ ੴ ਵਾਹਿਗੁਰੂ ਜੀ ਕੀ ਫਤਹਿ ॥

# ਜਨਮ ਸਾਖੀ

### ਜੀਵਨ ਬ੍ਰਿਤਾਂਤ

# ਬ੍ਰਹਮ ਗਿਆਨੀ ਭਗਤ ਨਾਮਦੇਵ ਜੀ

## ਭਗਤ ਜੀ ਦੇ ਬਜ਼ੁਰਗ

ਭਗਤ ਨਾਮਦੇਵ ਜੀ ਦਾ ਜਨਮ ਮਹਾਂਰਾਸ਼ਟਰ ਪਰਾਂਤ ਦੇ ਮਸ਼ਹੂਰ ਨਗਰ 'ਪੰਡਰਪੁਰ' ਵਿਖੇ ਹੋਇਆ ਅਤੇ ਆਪਣੀ ਆਯੂ ਦਾ ਬਹੁਤ ਸਮਾਂ ਆਪ ਨੇ ਇਥੇ ਹੀ ਬਤੀਤ ਕੀਤਾ। ਆਪ ਦੇ ਪਿਤਾ ਪਿਤਾਮਾ ਇਥੋਂ ਦੇ ਅਸਲੀ ਵਸਨੀਕ ਨਹੀਂ ਸਨ, ਬਲਕਿ ਉਹਨਾਂ ਦਾ ਜੱਦੀ ਪਿੰਡ ਸ਼ੋਲਾ-ਪੁਰ ਦੇ ਜ਼ਿਲੇ ਵਿਚ 'ਨਰਸੀ ਵਾਮਨੀ' ਕਰਹਾੜ ਵਿਚ ਕ੍ਰਿਸ਼ਨਾ ਨਦੀ ਦੇ ਕਿਨਾਰੇ ਸੀ।

ਆਮ ਲੋਕ ਇਨ੍ਹਾਂ ਦੀ ਜ਼ਾਤ 'ਸਿੱਪੀ' *ਦੇ ਨਾਮ ਨਾਲ ਬੁਲਾਉਂਦੇ ਸਨ, ਪਰ ਅਸਲ ਵਿਚ ਉਨ੍ਹਾਂ ਦੀ ਜ਼ਾਤ ਕਸ਼ੱਤ੍ਰੀ ਅਥਵਾ ਛੱਤਰੀ ਜਾਂ ਖੱਤਰੀ ਸੀ ਅਤੇ ਉਹ ਵਿਉਪਾਰ ਦਾ ਕੰਮ ਕਰਦੇ ਸਨ।

ਭਗਤ ਜੀ ਦੇ ਪੜਦਾਦੇ ਦੇ ਬਾਬਾ ਸ੍ਰੀ 'ਹਰਸ਼ੇਟ' ਜੀ ਬਾਲ ਅਵਸਥਾ ਤੋਂ ਹੀ ਪਰੇਮ ਦੇ ਪੁਤਲੇ ਅਤੇ ਧਰਮ ਦੀ ਮੂਰਤ ਸਨ। ਆਪ

*ਜ਼ਾਤ, ਜਨਮ ਦੀ ਤਾਰੀਖ ਅਤੇ ਹੋਰ ਗੱਲਾਂ ਲਈ ਵਿਚਾਰ ਭਰੀ ਖੋਜ ਇਸ ਪੁਸਤਕ ਦੇ ਅੰਤ ਵਿਚ 'ਅੰਤਮ ਵਿਚਾਰ' ਦੇ ਸਿਰਲੇਖ ਹੇਠ ਪੜ੍ਹੋ।

ਆਪਣੇ ਨਿਤਨੇਮ ਵਿਚ ਦ੍ਰਿੜ ਅਤੇ ਪੂਰੇ ਭਜਨੀਕ ਸਨ, ਆਪ ਹਰ ਵਰ੍ਹੇ ਸ੍ਰੀ ਪੰਡਰਪੁਰ ਦੀ ਅਸ਼ਾੜ੍ਹੀ ਕੱਤਕ ਦੀ ਵਾਰੀ ਦਿਆ ਕਰਦੇ ਸਨ। ਜਦ ਇਹਨਾਂ ਦੀ ਅਵਸਥਾ ਬਹੁਤ ਬਿਰਧ ਹੋ ਗਈ ਤਦੋਂ ਭੀ ਆਪ ਇਸ ਧਰਮ ਦੇ ਨਿਯਮ ਦੀ ਪਾਲਣਾ ਕਰਦੇ ਰਹੇ। ਇਕ ਸਾਲ ਉਹ ਆਪਣੇ ਇਸ ਧਰਮ ਨਿਯਮ ਨੂੰ ਨਿਬਾਹੁਣ ਲਈ ਸ੍ਰੀ ਪੰਡਰਪੁਰ ਦੇ ਮੰਦਰ ਦੀ ਯਾਤਰਾ ਕਰਨ ਗਏ ਉਥੇ ਹੀ ਆਪਣੇ ਇਸ਼ਟ ਦੇਵ ਦੇ ਚਰਨਾਂ ਵਿਚ ਸਮਾ ਗਏ।

ਉਕਤ ਬਾਬਾ ਜੀ ਦੇ ਸਪੁਤਰ ਸ੍ਰੀ 'ਗੁਪਾਲਸ਼ੇਟ' ਜੀ ਆਪਣੇ ਪਿਤਾ ਦੀ ਤਰ੍ਹਾਂ ਇਕ ਤਕੜੇ ਵਿਉਪਾਰੀ ਸਨ ਪਰ ਉਹਨਾਂ ਦਾ ਕੰਮ ਕਾਰ ਇਤਨਾ ਵਧ ਗਿਆ ਸੀ ਕਿ ਉਹਨਾਂ ਨੂੰ ਸ੍ਰੀ ਪੰਡਰਪੁਰ ਦੇ ਮੰਦਰ ਦੀ ਯਾਤਰਾ ਜਾਣ ਦੀ ਵੇਹਲ ਹੀ ਨਹੀਂ ਸੀ ਮਿਲਦੀ। ਆਪਣੇ ਪੂਜਯ ਪਿਤਾ ਜੀ ਦੇ ਦਿਹਾਂਤ ਤੋਂ ਪਿਛੋਂ ਉਹ ਕਿਸੇ ਸਾਲ ਵੀ ਸ੍ਰੀ ਪੰਡਰਪੁਰ ਦੀ ਯਾਤਰਾ ਨੂੰ ਨਾ ਜਾ ਸਕੇ।

ਇਸ ਸਮੇਂ ਵਾਹਿਗੁਰੂ ਦਾ ਭਾਣਾ ਐਸਾ ਵਰਤਿਆ ਕਿ 'ਗੁਪਾਲ-ਸ਼ੇਤ' ਜੀ ਦੀ ਧਰਮ ਪਤਨੀ ਅਤੇ ਵੱਡਾ ਪੁਤਰ, 'ਰਘੂਸ਼ੇਟ' ਥੋੜੇ ਹੀ ਦਿਨਾਂ ਦੀ ਵਿਥ ਪਰ ਦੋਵੇਂ ਹੀ ਕਾਲ ਵਸ ਹੋ ਗਏ। ਇਸ ਅਚਾਨਕ ਖੇਦ ਨੇ ਇਹਨਾਂ ਦੇ ਦਿਲ ਪਰ ਬੜੀ ਸਖਤ ਸੱਟ ਮਾਰੀ ਤੇ ਉਹਨਾਂ ਨੇ ਅਨੁਭਵ ਕੀਤਾ ਕਿ ਮੈਂ ਆਪਣੇ ਪਿਤਾ ਜੀ ਦੇ ਸੁਰਗਵਾਸ ਹੋਣ ਤੋਂ ਪਿਛੋਂ ਸ੍ਰੀ ਪੰਡਰਪੁਰ ਦੇ ਮੰਦਰ ਦੀ ਵਾਰੀ ਨਹੀਂ ਦੇ ਸਕਿਆ ਇਸੇ ਹੀ ਅਵੱਗਿਆ ਕਰਕੇ ਸ੍ਰੀ ਠਾਕਰ ਜੀ ਦੀ ਕਰੋਪੀ ਨਾਲ ਇਹ ਦੋਵੇਂ ਸਰੀਰ ਬਿਨਸ ਗਏ ਹਨ। ਇਸ ਵਿਚਾਰ ਦੀ ਲਹਿਰ ਨੇ ਉਹਨਾਂ ਦੇ ਹਿਰਦੇ ਨੂੰ ਧਰਮ ਵਲ ਮੋੜਿਆ ਜਿਸ ਪਰ ਉਹਨਾਂ ਹੁਣ ਪ੍ਰਣ ਕਰ ਲਿਆ ਕਿ ਆਪਣੇ ਸੁਵਰਗ-ਵਾਸੀ ਪਿਤਾ ਦੀ ਤਰ੍ਹਾਂ ਹਰ ਸਾਲ ਸ੍ਰੀ ਪੰਡਰਪੁਰ ਜੀ ਦੇ ਦਰਸ਼ਨਾਂ ਨੂੰ ਜਾਇਆ ਕਰਾਂਗਾ। ਸੋ ਇਹ ਬਜ਼ੁਰਗ ਅੰਤ ਸਮੇਂ ਤਕ ਇਹ ਧਰਮ ਨਿਯਮ ਨਿਭਾਉਂਦੇ ਹੋਏ ਵਿਠਲ ਜੀ ਦੇ ਮੰਦਰ ਦੀ ਯਾਤਰਾ ਲਈ ਹਰ

ਸਾਲ ਜਾਂਦੇ ਰਹੇ।

ਇਹ ਆਪਣੇ ਅੰਤ ਸਮੇਂ ਆਪਣੇ ਪੁਤਰ 'ਸ੍ਰੀ ਗੋਬਿੰਦ ਸ਼ੇਟ' ਜੀ ਨੂੰ ਇਸ ਨਿਯਮ ਦੀ ਪਾਲਣਾ ਕਰਨ ਦੀ ਤਾਕੀਦ ਕਰ ਗਏ। ਸ੍ਰੀ ਗੋਬਿੰਦ ਸ਼ੇਟ ਜੀ ਹਰ ਸਾਲ ਸ੍ਰੀ ਪੰਡਰਪੁਰ ਜੀ ਦੀ ਯਾਤਰਾ ਜਾਣ ਸਮੇਂ ਆਪਣੇ ਪੁਤਰ 'ਨਰ ਹਰ ਸ਼ੇਟ' ਜੀ ਨੂੰ ਬਾਲ ਅਵਸਥਾ ਤੋਂ ਹੀ ਨਾਲ ਲੈ ਜਾਇਆ ਕਰਦੇ ਸਨ ਇਸੇ ਲਈ ਇਹਨਾਂ ਦੀ ਰੁਚੀ ਸ਼ੁਰੂ ਤੋਂ ਹੀ ਧਰਮ ਵਲ ਲਗ ਗਈ ਤੇ ਅਵਸਥਾ ਦੇ ਨਾਲ ਨਾਲ ਉਹ ਭੀ ਪਰਫੁਲਤ ਹੁੰਦੀ ਗਈ।

ਪਿਤਾ ਦੇ ਚਲਾਣੇ ਪਿਛੋਂ 'ਨਰ ਹਰ ਸ਼ੇਟ' ਜੀ ਆਪਣੇ ਧਰਮ ਨਿਯਮ ਵਿਚ ਇਤਨੇ ਪਰਪੱਕ ਹੋ ਗਏ ਕਿ ਉਹ ਸਾਲ ਦੀ ਥਾਂ ਹਰ ਮਹੀਨੇ ਸ੍ਰੀ ਪੰਡਰਪੁਰ ਦੇ ਮੰਦਰ ਦੀ ਯਾਤਰਾ ਨੂੰ ਜਾਣ ਲਗ ਪਏ। ਇਹ ਆਪਣੇ ਇਸ ਮਾਸਕ ਨਿਯਮ ਦੇ ਨਾਲ ੨ ਪੰਡਰਪੁਰ ਦੀ ਯਾਤਰਾ ਗਏ ਹੋਏ, ਦੁਕਾਨ ਲਈ ਸੌਦਾ ਸੂਤ ਭੀ ਖਰੀਦ ਲਿਆਇਆ ਕਰਦੇ ਸਨ।

ਸ੍ਰੀ 'ਨਰ ਹਰ ਸ਼ੇਟ' ਜੀ ਦੇ ਇਤਨੇ ਧਰਮ ਧਾਰਨੀ ਅਤੇ ਨਿਤਨੇਮ ਵਿਚ ਪੱਕੇ ਹੋਣ ਦੇ ਕਾਰਨ ਇਹਨਾਂ ਦੇ ਸਪੁਤਰ ਸ੍ਰੀ ਦਾਮਸ਼ੇਟ ਜੀ (ਸ੍ਰੀ ਨਾਮਦੇਵ ਜੀ ਦੇ ਪੂਜਯ ਪਿਤਾ) ਕੇਵਲ ਦੋ ਸਾਲਾਂ ਦੀ ਅਵਸਥਾ ਵਿਚ ਹੀ ਸ੍ਰੀ ਵਿਠਲ (ਪਰਮਾਤਮਾ) ਦਾ ਸਿਮਰਨ ਕਰਨ ਲਗ ਪਏ। ਇਸ ਬਾਲਕ ਦੀ ਅਵਸਥਾ ਜਿਉਂ ਜਿਉਂ ਵਡੀ ਹੁੰਦੀ ਗਈ ਤਿਉਂ ਤਿਉਂ ਇਹ ਧਰਮ ਦੇ ਨਿਯਮਾਂ ਵਿਚ ਵਧੇਰੇ ਪੱਕਾ ਹੁੰਦਾ ਗਿਆ।

ਇਕ ਵਾਰੀ ਸ੍ਰੀ ਨਰ ਹਰ ਸ਼ੇਟ ਜੀ ਆਪਣੀ ਧਰਮ ਪਤਨੀ ਅਤੇ ਪੁਤਰ ਦਾਮ ਸ਼ੇਟ (ਜਿਹਨਾਂ ਦੀ ਉਮਰ ਉਸ ਵਕਤ ੧੫ ਸਾਲ ਦੀ ਸੀ) ਸਮੇਤ ਸ੍ਰੀ ਪੰਡਰਪੁਰ ਦੀ ਵਾਰੀ ਦੇਣ ਗਏ ਤਾਂ ਵਾਹਿਗੁਰੂ ਦਾ ਭਾਣਾ ਐਸਾ ਵਰਤਿਆ ਕਿ ਉਹ ਇਕ ਦਮ ਬੀਮਾਰ ਹੋ ਗਏ ਅਤੇ ਐਸੀ ਅਵ-ਸਥਾ ਆ ਗਈ ਕਿ ਬਚਣ ਦੀ ਕੋਈ ਉਮੀਦ ਨਾ ਰਹੀ। ਅਖੀਰ ਨੂੰ

ਅੰਤ ਸਮਾਂ ਜਾਣਕੇ ਉਹਨਾਂ ਆਪਣੇ ਸਪੁਤਰ ਦਾਮਸ਼ੇਟ ਨੂੰ ਆਪਣੇ ਪਾਸ ਬੁਲਾਇਆ ਤੇ ਤਾਕੀਦ ਕੀਤੀ।

ਹੇ ਬੇਟਾ ! ਮੇਰੀ ਅੰਤਮ ਸਿਖਿਆ ਯਾਦ ਰੱਖੀਂ ਕਿ ਪੰਡਰਪੁਰ ਦੇ ਮੰਦਰ ਦੀ ਯਾਤਰਾ ਦਾ ਕਦੀ ਨਾਗਾ ਨਾ ਪਾਵੀਂ।

ਸ੍ਰੀ ਦਾਮਸ਼ੇਟ ਜੀ ਦੇ ਪੂਜਯ ਪਿਤਾ ਜੀ ਚਲਾਣਾ ਕਰ ਗਏ। ਵਾਹਿਗੁਰੂ ਦੀ ਨੇਤ ਐਸੀ ਹੋਈ ਕਿ ਇਸਦੇ ਦੂਜੇ ਦਿਨ ਹੀ ਉਹਨਾਂ ਦੀ ਪਰਮ ਪਿਆਰੀ ਮਾਤਾ ਜੀ ਭੀ ਸਦਾ ਦਾ ਵਿਛੋੜਾ ਦੇ ਗਏ। ਮਾਤਾ ਪਿਤਾ ਜੀ ਦੇ ਇਸ ਅਚਾਨਕ ਵਿਛੋੜੇ ਦੀ ਸੱਟ ਨੂੰ ਸਹਾਰਕੇ ਤੇ ਸ੍ਰੀ ਵਿਠਲ ਜੀ ਦਾ ਭਾਣਾ ਸਿਰ ਪਰ ਮੰਨਕੇ ਦਾਮਸ਼ੇਟ ਜੀ ਆਪਣੇ ਪਿੰਡ ਵਾਪਸ ਆ ਗਏ ਅਤੇ ਆਪਣੇ ਪਿਤਾ ਜੀ ਦੇ ਕਾਰ ਵਿਹਾਰ ਨੂੰ ਉਸੇ ਤਰਾਂ ਚਲਾਉਣਾ ਸ਼ੁਰੂ ਕਰ ਦਿਤਾ।

ਕੁਝ ਸਮਾਂ ਬਤੀਤ ਹੋਣ ਪਰ 'ਕਰ ਕਲਿਆਨ' ਨਾਮੀ ਨਗਰ ਦੇ ਰਹਿਣ ਵਾਲੇ ਸ੍ਰੀ 'ਗੋਬਿੰਦ ਸ਼ੇਟ' ਨਾਮ ਦੇ ਇਕ ਵਡੇ ਵਿਉਪਾਰੀ ਨੇ ਆਪਣੀ ਸਪੁਤਰੀ ਸ੍ਰੀ 'ਗੋਣਾਬਾਈ' ਜੀ ਦਾ ਵਿਆਹ ਸ੍ਰੀ ਦਾਮਸ਼ੇਟ' ਜੀ ਨਾਲ ਕਰ ਦਿਤਾ। ਇਸ ਤੋਂ ਕੁਝ ਸਮਾਂ ਪਸਚਾਤ ਸ੍ਰੀ ਦਾਮਸ਼ੇਟ ਜੀ ਦੇ ਗ੍ਰਿਹਿ ਵਿਖੇ ਕੰਨਿਆਂ ਨੇ ਜਨਮ ਲਿਆ, ਜਿਸਦਾ ਨਾਮ ਉਹਨਾਂ 'ਆਊ ਬਾਈ' ਰਖਿਆ। ਸ੍ਰੀ ਦਾਮਸ਼ੇਟ ਜੀ ਦੀ ਧਰਮ ਪਤਨੀ ਦੇ ਮਨ ਅੰਦਰ ਇਸ ਗਲ ਦੀ ਇਛਾ ਉਤਪੰਨ ਹੋਈ ਕਿ ਮੇਰੀ ਕੁਖ ਤੋਂ ਸਪੁਤ੍ਰ ਦਾ ਜਨਮ ਹੋਵੇ ਇਹ ਇੱਛਾ ਦਿਨੋ ਦਿਨ ਵਧਦੀ ਗਈ ਤੇ ਤੀਬਰ ਹੁੰਦੀ ਗਈ।

ਸ੍ਰੀ ਦਾਮਸ਼ੇਟ ਜੀ ਆਪਣੇ ਕਾਰ ਵਿਹਾਰ ਨੂੰ ਹੋਰ ਵਧਾਉਣ ਦੀ ਖਾਤਰ ਅਤੇ ਆਪਣੇ ਇਸ਼ਟ ਦੇਵ ਦੇ ਨਿਤਾਪ੍ਰਤੀ ਦਰਸ਼ਨ ਕਰਨ ਦੀ ਲਾਲਸਾ ਕਰਕੇ ਸ੍ਰੀ ਪੰਡਰਪੁਰ ਹੀ ਆ ਰਹੇ ਸ੍ਰੀ 'ਮਾਤਾ ਗੋਣਾ ਬਾਈ' ਜੀ ਨੇ ਇਕ ਦਿਨ ਆਪਣੇ ਇਸ਼ਟ ਦੇਵ ਦੇ ਚਰਨਾਂ ਵਿਚ ਬਿਰਤੀ ਜੋੜ ਕੇ ਇਕ ਮਨ ਹੋ ਕੇ ਪੁਤਰ ਦੀ ਯਾਚਨਾ ਕੀਤੀ ਜੋ ਵਾਹਿਗੁਰੂ ਦੀ ਦਰਗਾਹ ਵਿਚ ਪਰਵਾਨ ਹੋ ਗਈ।

# ਭਗਤ ਨਾਮਦੇਵ ਜੀ ਦਾ ਜਨਮ

ਜਦੋਂ ਸੂਰਜ ਦੀ ਗਰਮੀ ਅੱਤ ਦਰਜੇ ਤੇ ਪਹੁੰਚ ਜਾਂਦੀ ਹੈ ਅਤੇ ਇਸ ਤਪਸ਼ ਨਾਲ ਸੰਸਾਰ ਵਾਸੀ ਜੀਵ ਦੁਖੀ ਹੁੰਦੇ ਹਨ ਅਰ ਇਸਤਰੀ ਪੁਰਸ਼, ਬਾਲ ਬ੍ਰਿਧ ਸਭ ਇਸ ਕਸ਼ਟ ਕਰਕੇ ਵਿਲੂੰ ੨ ਕਰਦੇ ਹਨ ਤਾਂ ਉਹ ਵਾਹਿਗੁਰੂ ਆਪਣੀ ਸਾਜੀ ਹੋਈ ਸ੍ਰਿਸ਼ਟੀ ਦੇ ਇਸ ਦੁਖ ਨੂੰ ਦੇਖਕੇ ਜਰ ਨਹੀਂ ਸਕਦਾ। ਉਹ ਮੇਹਰ ਦੇ ਘਰ ਵਿਚ ਆਉਂਦਾ ਹੈ ਅਤੇ ਉਸ ਦੀ ਦਿਆਲਤਾ ਬਾਰਸ਼ ਦਾ ਰੂਪ ਧਾਰਕੇ ਵਰਸਦੀ ਹੈ ਤੇ ਜੀਵ ਜੰਤ ਦੇ ਸੇਕ ਰੂਪੀ ਦੁਖ ਨੂੰ ਦੂਰ ਕਰਨ ਲਈ ਠੰਡ ਵਰਤ ਜਾਂਦੀ ਹੈ।

ਜਦ ਰਾਤ ਦਾ ਅੰਧੇਰਾ ਦੌਹੀਂ ਪਾਸੀਂ ਪਸਰ ਜਾਂਦਾ ਹੈ ਤੇ ਸੰਸਾਰ ਵਾਸੀ ਜੀਵਾਂ ਨੂੰ ਕੁਝ ਸੁਝਦਾ ਨਹੀਂ ਤਾਂ ਉਸ ਸਿਰਜਣਹਾਰ ਦੀ ਦਿਆ-ਲਤਾ ਸੂਰਜ ਦਾ ਰੂਪ ਧਾਰਕੇ ਪਰਗਟ ਹੁੰਦੀ ਹੈ ਅਤੇ ਪਰਕਾਸ਼ ਕਰਕੇ ਸਭ ਅੰਧੇਰਾ ਦੂਰ ਕਰ ਦਿੰਦੀ ਹੈ। ਠੀਕ ਇਸੇ ਤਰ੍ਹਾਂ ਜਦੋਂ ਸੰਸਾਰ ਦੇ ਲੋਕ ਵਿਸ਼ੇ ਵਿਕਾਰਾਂ ਦੀ ਤਪਸ਼ ਨਾਲ ਸੜਨ ਲਗ ਪੈਂਦੇ ਹਨ ਅਤੇ ਲੋਕ ਇਹਨਾਂ ਦੇ ਸੇਕ ਨਾਲ ਅਤਯੰਤ ਦੁਖੀ ਹੁੰਦੇ ਹਨ। ਜਦੋਂ ਮਾਤ ਲੋਕ ਦੇ ਵਾਸੀ ਅਗਯਾਨਤਾ ਦੇ ਅੰਧੇਰੇ ਵਿਚ ਫਸ ਜਾਂਦੇ ਹਨ ਤੇ ਉਹਨਾਂ ਨੂੰ ਕੋਈ ਰਸਤਾ ਨਹੀਂ ਦਿਸਦਾ ਅਰ ਥਾਂ ਥਾਂ ਭਟਕਦੇ ਤੇ ਠੇਡੇ ਖਾਂਦੇ ਫਿਰਦੇ ਹਨ ਤਾਂ ਉਹ ਦਿਆਲੂ ਪਿਤਾ ਸੰਸਾਰ ਪਰ ਮੇਹਰ ਦੀ ਨਜ਼ਰ ਕਰਦਾ ਹੈ ਅਰ ਆਪਣੀ ਅਲੌਕਿਕ ਸ਼ਕਤੀ ਦੇਕੇ ਆਪਣੇ ਕਿਸੇ ਪਿਆਰੇ ਨੂੰ ਸੰਸਾਰ ਪਰ ਭੇਜਦਾ ਹੈ, ਜੋ ਪ੍ਰਗਟ ਹੋ ਕੇ ਆਪਣੇ ਸ਼ੁਭ ਬਚਨਾਂ ਦੀ ਬਰਖਾ ਕਰਦਾ ਹੈ ਤੇ ਸੁੰਦਰ ਉਪਦੇਸ਼ਾਂ ਦਾ ਮੀਂਹ ਵਰਸਾਉਂਦਾ ਹੈ, ਜਿਸ ਨਾਲ ਵਿਸ਼ੇ ਵਿਕਾਰਾਂ ਦੀ ਤਪਸ਼ ਦੂਰ ਹੋ ਜਾਂਦੀ ਹੈ ਤੇ ਦੁਨੀਆਂ ਪਰ ਠੰਢ ਵਰਤ ਜਾਂਦੀ ਹੈ। ਉਹਨਾਂ ਮਹਾਂ ਸ਼ਕਤੀਮਾਨ ਪੁਰਸ਼ਾਂ ਦੇ ਉਤਮ ਉਪਦੇਸ਼ਾਂ ਦੇ ਸ਼ੁਭ ਵਿਚਾਰਾਂ ਨਾਲ ਅਗਿਆਨਤਾ ਦਾ ਅੰਧੇਰਾ ਦੂਰ ਹੋ ਜਾਂਦਾ ਹੈ ਤੇ ਗਿਆਨ ਦਾ ਸੂਰਜ ਪ੍ਰਕਾਸ਼ ਕਰਦਾ ਹੈ। ਬਸ ਦੁਨੀਆਂ ਸੁਖੀ ਵਸਦੀ ਹੈ

ਤੇ ਸੰਸਾਰ ਵਾਸੀ ਜੀਵ ਕਲੇਸ਼ਾਂ ਤੋਂ ਛੁਟਕਾਰਾ ਪਾ ਜਾਂਦੇ ਹਨ।

ਜਦ ਸਾਰੇ ਸੰਸਾਰ ਪਰ ਅਗਿਆਨਤਾ ਦਾ ਘੋਰ ਅੰਧੇਰਾ ਛਾ ਗਿਆ, ਖਾਸ ਕਰ ਮਹਾਂਰਾਸ਼ਟਰ ਦੇਸ਼ ਵਾਸੀ ਵਾਹਿਗੁਰੂ ਨੂੰ ਭੁਲ ਗਏ ਅਤੇ ਉਸ ਸਰਬ ਵਿਆਪੀ ਅਕਾਲ ਪੁਰਖ ਦੀ ਪੂਜਾ ਛੱਡ ਕੇ ਕ੍ਰਿਤਮ ਵਸਤੂਆਂ ਦੀ ਪੂਜਾ ਵਿਚ ਲੰਪਟ ਹੋ ਗਏ। ਜਦੋਂ ਇਕ ਅਕਾਲ ਪੁਰਖ ਦੇ ਪੈਦਾ ਕੀਤੇ ਹੋਏ ਆਦਮੀ ਜ਼ਾਤ ਪਾਤ, ਗਰੀਬ, ਅਮੀਰ ਪੜ੍ਹੇ ਅਨਪੜ੍ਹੇ ਦੇਸ ਪ੍ਰਦੇਸ ਦੇ ਵਿਤਕਰੇ ਕਰਕੇ ਇਕ ਦੂਜੇ ਤੋਂ ਨਫਰਤ ਕਰਨ ਲਗ ਪਏ, ਬਲਕਿ ਅਪਣੀਆਂ ਕੁਟਲ ਚਾਲਾਂ ਕਰਕੇ ਇਕ ਹਿਸੇ ਨੂੰ ਸਦਾ ਲਈ ਦਬਾ ਰੱਖਣ ਜਾਂ ਆਪਣੇ ਗੁਲਾਮ ਬਨਾਉਣ ਲਈ ਕਈ ਤਰ੍ਹਾਂ ਦੀਆਂ ਕੁਟਲ ਚਾਲਾਂ ਚੱਲਣ ਲੱਗ ਪਏ ਤਾਂ ਉਹ ਵਾਹਿਗੁਰੂ ਦੀਨਾਂ ਦੇ ਦੁਖ ਦੂਰ ਕਰਨ ਲਈ ਤੱਤਪਰ ਹੋਇਆ ਅਤੇ ਉਪਦੇਸ਼ ਦੁਆਰਾ ਇਸ ਅਗਿਆਨਤਾ ਦੇ ਦੁਖ ਅਤੇ ਹੰਕਾਰ ਦੀ ਪੀੜਾ ਨੂੰ ਦੂਰ ਕਰਨ ਲਈ ਆਪਣੀ ਆਤਮ ਸੱਤਾ ਬਖਸ਼ ਕੇ, ਮਹਾਂਰਾਸ਼ਟਰ ਦੇਸ਼ ਦੇ ਜ਼ਿਲ੍ਹਾ ਸ਼ੋਲਾਪੁਰ ਦੇ ਪ੍ਰਸਿਧ ਨਗਰ ਬਲਕਿ ਉਸ ਇਲਾਕੇ ਦੇ ਉਘੇ ਤੀਰਥ 'ਸ੍ਰੀ ਪੰਡਰਪੁਰ' ਵਿਖੇ ਪੂਜਯ ਪਿਤਾ 'ਸ੍ਰੀ ਦਾਮ ਸ਼ੇਟ' ਅਤੇ ਪਰਮ ਸਤਿਕਾਰ ਯੋਗ ਸ੍ਰੀ ਮਾਤ 'ਗੋਣਾ ਬਾਈ' ਜੀ ਦੇ ਗ੍ਰਹਿ ਵਿਖੇ ਕੱਤਕ ਸੁਦੀ ਇਕਾਦਸ਼ੀ ਐਤਵਾਰ ਦੇ ਦਿਨ ਪ੍ਰਾਤਕਾਲ ਸੂਰਜ ਚੜ੍ਹਨ ਸਮੇਂ ਸਾਲਵਾਹਨ ਸੰਮਤ ੧੧੯੨ ਬਿਕ੍ਰਮੀ ੧੩੨੭ ਅਤੇ ੨੬ ਅਕਤੂਬਰ ੧੨੭੦ ਈਸਵੀ ਨੂੰ ਬ੍ਰਹਮ ਗਿਆਨੀ ਸ੍ਰੀ ਭਗਤ ਨਾਮਦੇਵ ਜੀ ਮਹਾਰਾਜ ਨੂੰ ਇਸ ਸੰਸਾਰ ਪਰ ਭੇਜਿਆ। ਭਗਤ ਜੀ ਦੇ ਜਨਮ ਹੋਣ ਪਰ ਮਾਤਾ ਪਿਤਾ ਨੂੰ ਅਤਿਅੰਤ ਖੁਸ਼ੀ ਅਤੇ ਹੋਰ ਭਰਾ ਭਾਈਆਂ ਅਤੇ ਸਾਕ ਸਬੰਧੀਆਂ ਨੂੰ ਬੇਅੰਤ ਪ੍ਰਸੰਨਤਾ ਹੋਈ। ਬਾਲਕ ਦੇ ਜਨਮ ਹੋਣ ਦੇ ਬਾਰਾਂ ਦਿਨ ਉਪਰੰਤ ਨਾਮ ਸੰਸਕਾਰ ਕੀਤਾ ਗਿਆ। ਸੱਜਣ ਮਿਤਰ, ਸਾਕ, ਸਬੰਧੀ, ਮੇਲੀ ਜੋਲੀ ਇਕੱਤ੍ਰ ਹੋਏ, ਸਭ ਨੇ ਵਧਾ-ਈਆਂ ਦਿਤੀਆਂ, ਬਾਲਕ ਨੂੰ ਸ਼ਗਨ ਪਾਏ ਅਤੇ ਵਿਦਵਾਨ ਪੁਰਸ਼ਾਂ ਨੇ ਇਨ੍ਹਾਂ ਦਾ ਨਾਮ 'ਨਾਮਦੇਵ' ਰਖਿਆ। ਇਸ ਇਕੱਤ੍ਰਾ ਵਿਚ ਆਏ ਇਕ

ਵਿਦਵਾਨ ਪੁਰਸ਼ ਨੇ ਬਾਲਕ ਦੇ ਚਿਹਨ ਚੱਕਰ ਨੂੰ ਦੇਖ ਕੇ ਕਿਹਾ, ਇਸ ਬਾਲਕ ਦਾ ਮੁਖੜਾ ਬੜਾ ਪ੍ਰਕਾਸ਼ਮਾਨ ਤੇ ਮੋਹਣੀ ਮੂਰਤੀ ਹੈ, ਇਹ ਬੜੇ ਭਾਗਾਂ ਵਾਲਾ ਜੀਵ ਹੈ, ਇਹ ਹਰੀ ਭਗਤ ਤੇ ਮਹਾਂ ਪੁਰਸ਼ ਹੋਵੇਗਾ।

ਬਾਲਕ ਨਾਲ ਮਾਤਾ ਦਾ ਪਿਆਰ ਤਾਂ ਅਕਸਰ ਅਧਿਕ ਹੀ ਹੁੰਦਾ ਹੈ, ਪਰ ਇਹਨਾਂ ਦੇ ਪਿਤਾ ਜੀ ਦਾ ਪਿਆਰ ਵੀ ਪੁਤਰ ਨਾਲ ਬਹੁਤ ਸੀ। ਸ੍ਰੀ ਨਾਮਦੇਵ ਜੀ ਦੀ ਉਮਰ ਜਦ ਹਾਲਾਂ ਦੋ ਸਾਲ ਦੀ ਹੀ ਸੀ ਤਾਂ ਉਹ ਹਰ ਸਮੇਂ ਆਪਣੀ ਪਿਆਰ ਭਰੀ ਤੋਤਲੀ ਜ਼ਬਾਨ ਨਾਲ ਵਿਠਲ ਵਿਠਲ (ਵਾਹਿਗੁਰੂ) ਦਾ ਸਿਮਰਨ ਕਰਦੇ ਰਹਿੰਦੇ ਜੋ ਸਭ ਨੂੰ ਅਤਿਅੰਤ ਪਿਆਰਾ ਲਗਦਾ ਸੀ।

## ਅਗਨ ਸ਼ਾਂਤ ਹੋ ਗਈ

ਅੱਗ ਦਾ ਧਰਮ ਹੈ ਸਾੜਨਾ ਪਰ ਜਿਥੇ ਇਸ ਦੇ ਮੁਕਾਬਲੇ ਪਰ ਸੀਤਲਤਾ ਵਧੀਕ ਹੋਵੇ ਓਥੇ ਇਸ ਦਾ ਸਾੜਨ ਦਾ ਸੁਭਾਵ ਕਿਸ ਤਰ੍ਹਾਂ ਮੁਕਾਬਲਾ ਕਰ ਸਕਦਾ ਹੈ ? ਇਸੇ ਤਰ੍ਹਾਂ ਦੀ ਇਕ ਵਾਰਤਾ ਭਗਤ ਜੀ ਦੇ ਬਾਲ ਜੀਵਨ ਵਿਚ ਆਉਂਦੀ ਹੈ।

ਇਕ ਦਿਨ ਭਗਤ ਜੀ ਦੀ ਪੂਜਯ ਮਾਤਾ ਜੀ ਨੇ ਪ੍ਰਸ਼ਾਦਿ ਪਾਣੀ ਤਿਆਰ ਕਰਨ ਲਈ ਚੌਂਕੇ ਵਿਚਲਾ ਚੁਲ੍ਹਾ ਪ੍ਰਫੁਲਤ ਕੀਤਾ, ਅਰਥਾਤ ਅਗਨਿ ਜਲਾਈ ਤੇ ਆਪ ਕਿਸੇ ਕੰਮ ਬਾਹਰ ਚਲੀ ਗਈ ਜਦ ਅੱਗ ਦੀਆਂ ਲਾਟਾਂ ਉਚੀਆਂ ਹੋਈਆਂ ਤੇ ਉਹਨਾਂ ਦਾ ਪ੍ਰਕਾਸ਼ ਅਰ ਚਮਕ ਤੇਜ਼ ਹੋਈ, ਓਧਰ ਪਾਸ ਹੀ ਬਾਲ ਅਵਸਥਾ ਵਿਚ ਭਗਤ ਜੀ ਬੈਠੇ ਸਨ, ਉਨ੍ਹਾਂ ਨੂੰ ਇਹ ਪ੍ਰਕਾਸ਼ ਅਰ ਚਮਕ ਬਹੁਤ ਪਿਆਰੀ ਲਗੀ ਤੇ ਉਸ ਵਿਚ ਈਸ਼ਵਰੀ ਜਲਵਾ ਭਾਸਿਆ, ਉਹ ਆਪਣੀ ਸਰਲ ਬੁਧੀ, ਪਿਆਰ ਅਵਸਥਾ ਤੇ ਮਨੋਵੇਗ ਵਿਚ ਅਗੇ ਵਧੇ ਅਰ ਉਸ ਜੋਤ ਨੂੰ ਜੱਫੀ ਪਾ ਲਈ। ਅਸੀਂ ਉਪਰ ਲਿਖਿਆ ਹੈ ਕਿ ਅੱਗ ਦਾ ਸੁਭਾ ਭਾਵੇਂ ਸਾੜ ਦੇਣਾ ਹੈ ਪਰ ਜਿਥੇ ਸੀਤਲਤਾ ਵਧੇਰੇ ਹੋਵੇ ਓਥੇ ਇਹ ਮੁਕਾਬਲਾ ਨਹੀਂ

ਕਰ ਸਕਦੀ। ਠੀਕ ਇਸੇ ਤਰ੍ਹਾਂ ਉਸ ਸਮੇਂ ਭਗਤ ਜੀ ਦੀ ਉਮਰ ਭਾਵੇਂ ਬਹੁਤ ਛੋਟੀ ਸੀ ਪਰ ਸੀਤਲਤਾ ਵਧੇਰੇ ਸੀ, ਨਾਲੇ ਭਗਤ ਜੀ ਨੂੰ ਤਾਂ ਉਹ ਅਗ ਭਾਸਦੀ ਨਹੀਂ ਸੀ, ਉਹਨਾਂ ਨੂੰ ਤਾਂ ਉਹ ਪ੍ਰਕਾਸ਼ ਈਸ਼ਵਰੀ ਜੋਤ ਦਿਸ ਰਹੀ ਸੀ ਜਿਸ ਕਰਕੇ ਉਹ ਉਸ ਨਾਲ ਲਿਪਟ ਗਏ ਤੇ ਉਸ ਨਾਲ ਇਕ ਸਰੂਪ ਹੋ ਗਏ ਅਰ ਇਸ ਬਾਲ ਅਵਸਥਾ ਵਿਚ ਹੀ 'ਨਾਮੇ ਨਰਾਇਣ ਨਾਹੀ ਭੇਦ' ਵਾਲਾ ਸਮਾਂ ਬੱਝ ਗਿਆ। ਮਾਤਾ ਜੀ ਨੇ ਜਦ ਦੂਰ ਤੋਂ ਹੀ ਆਪਣੇ ਬੱਚੇ ਨੂੰ ਅੱਗ ਨਾਲ ਜੱਫਾ ਮਾਰਦੇ ਤੱਕਿਆ ਤਾਂ ਡਰ ਗਈ ਤੇ ਆਕੇ ਬਾਲਕ ਨੂੰ ਛੇਤੀ ਨਾਲ ਚੁਕ ਲਿਆ ਪਰ ਜਦ ਉਸਨੇ ਅੱਗ ਨੂੰ ਸੀਤਲ ਹੋਈ ਦੇਖਿਆ ਤਾਂ ਅਚਰਜ ਰਹਿ ਗਈ। ਜਦ ਇਸ ਅਦਭੁਤ ਕੌਤਕ ਦੀ ਵਾਰਤਾ ਗਲੀ ਗੁਆਂਢ ਦੇ ਲੋਕਾਂ ਨੇ ਸੁਣੀ ਤਾਂ ਸਭ ਅਚੰਭਤ ਰਹਿ ਗਏ ਤੇ ਇਸ ਬਾਲਕ ਨੂੰ ਸ਼ਕਤੀਵਾਨ ਸਮਝਕੇ ਸਤਿਕਾਰ ਕਰਨ ਲਗ ਪਏ।

## ਈਸ਼ਵਰ ਪੂਜਾ ਦਾ ਚਾਉ

ਭਗਤ ਜੀ ਦੇ ਬਜ਼ੁਰਗ ਕਈ ਪੀੜ੍ਹੀਆਂ ਤੋਂ ਪੱਕੇ ਧਰਮ ਧਾਰਨੀ ਅਤੇ ਨਿਤਨੇਮੀ ਚਲੇ ਆਉਂਦੇ ਸਨ ਅਤੇ ਇਸ ਖਾਨਦਾਨ ਤੇ ਪ੍ਰਮਾਤਮਾ ਦੀ ਐਸੀ ਕਿਰਪਾ ਰਹੀ ਹੈ ਕਿ ਜਿਉਂ ਜਿਉਂ ਪੀੜ੍ਹੀ ਬਦਲਦੀ ਰਹੀ ਤਿਉਂ ਤਿਉਂ ਇਹ ਧਰਮ ਦੀ ਰੁਚੀ ਵਧਦੀ ਹੀ ਗਈ। ਇਸੇ ਪ੍ਰਭਾਵ ਕਰਕੇ ਭਗਤ ਜੀ ਦੇ ਪੂਜਯ ਪਿਤਾ ਸ੍ਰੀ 'ਦਾਮ ਸ਼ੇਟ' ਜੀ ਆਪਣੇ ਧਾਰਮਕ ਖਿਆਲਾਂ ਵਿਚ ਬੜੇ ਦ੍ਰਿੜ੍ਹ ਤੇ ਆਪਣੇ ਨਿਤਨੇਮ ਦੇ ਪੱਕੇ ਸਨ। ਉਹ ਰੋਜ਼ ਅੰਮ੍ਰਿਤ ਵੇਲੇ ਉਠਦੇ ਅਤੇ ਇਸ਼ਨਾਨ ਪਾਨ ਕਰਕੇ ਮੰਦਰ ਵਿਚ ਸ੍ਰੀ ਠਾਕੁਰ ਜੀ ਦੀ ਪੂਜਾ ਕਰਨ ਜਾਂਦੇ ਸਨ। ਇਸ ਧਾਰਮਕ ਨਿਤਕਰਮ ਲਈ ਉਹਨਾਂ ਨੇ ਖਾਸ ਬਹੁਮੁਲੀਆਂ ਚੀਜ਼ਾਂ ਬਣਾਈਆਂ ਹੋਈਆਂ ਸਨ, ਠਾਕੁਰ ਜੀ ਦੇ ਭੋਗ ਲੁਆਉਣ ਲਈ ਦੁਧ ਵਾਸਤੇ 'ਕਪਲ ਗਊ' ਰਖੀ ਹੋਈ ਸੀ।

ਗੁਰਵਾਕ—ਦੂਧ ਕਟੋਰੇ ਗਡਵੇ ਪਾਨੀ ॥
'ਕਪਲ ਗਊ' ਨਾਮੇ ਦੁਹਿਆਨੀ ॥

ਜਿਸਦਾ ਦੁਧ ਚੋ ਕੇ ਠਾਕਰ ਜੀ ਨੂੰ ਭੋਗ ਲੁਆਉਂਦੇ ਸਨ, ਭੋਗ ਲੁਔਣ ਲਈ ਦੁਧ ਲੈ ਜਾਣ ਵਾਸਤੇ ਸੋਨੇ ਦੇ ਬਰਤਨ ਸਨ ।

'ਸੋਇਨ ਕਟੋਰੀ' ਅੰਮ੍ਰਿਤ ਭਰੀ, ਲੇ ਨਾਮੇ ਹਰਿ ਆਗੈ ਧਰੀ ॥

'ਸ੍ਰੀ ਦਾਮਸ਼ੇਟ' ਜੀ ਪਿਤਾ ਪੁਰਖੀ ਰੀਤ ਅਤੇ ਧਰਮ ਨਿਯਮ ਅਨੁਸਾਰ ਇਹ ਨਿਤਕਰਮ ਕਰਦੇ ਸਨ ਕਿ ਮੰਦਰ ਵਿਚ ਜਾਣਾ ਉਥੇ 'ਮੂਰਤੀ' ਦੀ ਪੂਜਾ ਕਰਨੀ ਤੇ ਭੋਗ ਲੁਆਉਣ ਲਈ ਦੁਧ ਲੈ ਜਾਣਾ ਅਰ ਮੰਦਰ ਅੰਦਰ ਰਖਕੇ ਘੰਟੀ ਵਜਾਉਣੀ ਤੇ ਵਾਪਸ ਆ ਜਾਣਾ । ਚੂੰਕਿ ਦੁਨੀਆਂ ਵਿਚ ਉਸ ਸਮੇਂ ਇਸ ਤਰਾਂ ਦੀ ਕ੍ਰਿਤਮ ਪੂਜਾ ਦਾ ਰਿਵਾਜ ਹੋਣ ਕਰਕੇ ਉਸ ਸਿਰਜਨਹਾਰ ਦੇ ਜੀਵ ਆਪਣੇ ਅਸਲੀ ਨਿਸ਼ਾਨੇ ਅਰਥਾਤ ਵਾਹਿਗੁਰੂ ਦੀ ਭਗਤੀ ਤੋਂ ਭੁਲੇ ਹੋਏ ਸਨ । ਇਸ ਉਕਤ ਭੁਲੇਖੇ ਨੂੰ ਦੂਰ ਕਰਨ ਵਾਸਤੇ ਹੀ ਸ੍ਰੀ ਨਾਮਦੇਵ ਜੀ ਮਹਾਰਾਜ ਨੇ ਜਨਮ ਧਾਰਿਆ ਸੀ । ਭਗਤ ਜੀ ਨੇ ਇਸ ਅਗਿਆਨ ਨੂੰ ਦੂਰ ਕਰਨ ਲਈ ਆਪਣੇ ਘਰ ਤੋਂ ਹੀ 'ਗਨੇਸ਼ਾ ਏ ਨਮਹ' ਅਰਥਾਤ ਕੰਮ ਅਰੰਭ ਕਰਨਾ ਚੰਗਾ ਜਾਣਿਆ । ਉਹਨਾਂ ਇਸ ਛੋਟੀ ਅਵਸਥਾ ਵਿਚ ਹੀ ਆਪਣੇ ਪਿਤਾ ਜੀ ਨੂੰ ਆਖਣਾ ਸ਼ੁਰੂ ਕਰ ਦਿਤਾ—'ਪਿਤਾ ਜੀ ! ਮੈਨੂੰ ਭੀ ਆਗਿਆ ਦਿਓ ਕਿ ਇਕ ਦਿਨ ਮੈਂ ਭੀ ਠਾਕਰ ਜੀ ਦੀ ਪੂਜਾ ਆਪ ਕਰਾਂ ।'

ਇਸ ਪਰ ਪਿਤਾ ਨੇ ਕਿਹਾ ਬੇਟਾ ! ਤੇਰੀ ਅਵਸਥਾ ਅਜੇ ਛੋਟੀ ਹੈ ਜਦ ਵੱਡਾ ਹੋਵੇਂਗਾ ਤਾਂ ਬੇਸ਼ਕ ਰੋਜ਼ ਹੀ ਪੂਜਾ ਕਰਿਆ ਕਰੀਂ । ਸ੍ਰੀ ਨਾਮਦੇਵ ਜੀ ਨੇ ਪਿਤਾ ਜੀ ਨੂੰ ਬੜੇ ਪਿਆਰ ਨਾਲ ਕਿਹਾ ਪਿਤਾ ਜੀ ! ਆਪ ਇਕ ਦਿਨ ਮੈਨੂੰ ਆਗਿਆ ਦੇ ਕੇ ਦੇਖ ਲਵੋ ਮੈਂ ਪੂਰਨ ਵਿਧੀ ਅਨੁਸਾਰ ਠਾਕਰ ਜੀ ਦੀ ਪੂਜਾ ਕਰਾਂਗਾ । ਇਹ ਪਰ ਉਹਨਾਂ ਦੇ ਪਿਤਾ ਜੀ ਨੇ ਇਕਰਾਰ ਕੀਤਾ ਕਿ ਜਿਸ ਦਿਨ ਮੈਂ ਕਿਤੇ ਬਾਹਰ ਜਾਵਾਂਗਾ ਉਸ ਦਿਨ ਤੂੰ ਹੀ ਪੂਜਾ ਕਰੀਂ ।

# ਪੜ੍ਹਨੇ ਪਾਉਣਾ

ਜਦ ਭਗਤ ਜੀ ਦੀ ਅਵਸਥਾ ਪੰਜ ਸਾਲ ਦੀ ਹੋ ਗਈ ਤਾਂ ਪਿਤਾ 'ਦਾਮਸ਼ੇਟ' ਜੀ ਦੇ ਮਨ ਅੰਦਰ ਸੰਕਲਪ ਉਠਿਆ ਕਿ ਪੁਤਰ ਦੀ ਅਵਸਥਾ ਵਿਦਿਆ ਪ੍ਰਾਪਤੀ ਦੇ ਅਰੰਭ ਦੀ ਹੋ ਗਈ ਹੈ ਇਸ ਲਈ ਕਿਸੇ ਵਿਦਵਾਨ ਪਾਸ ਇਸ ਨੂੰ ਬੈਠਾ ਦੇਣਾ ਚਾਹੀਦਾ ਹੈ। ਇਸ ਵਿਚਾਰ ਅਨੁਸਾਰ ਇਕ ਸ਼ੁਭ ਦਿਨ ਜਾਣਕੇ ਪਰਵਾਰ ਦੇ ਇਸਤਰੀ ਪੁਰਸ਼ਾਂ ਨੂੰ ਨਾਲ ਲੈ ਕੇ ਮਿੱਠੀਆਂ ਵਸਤਾਂ ਦਾ ਪ੍ਰਸ਼ਾਦਿ ਥਾਲਾਂ ਵਿਚ ਪਾ ਕੇ ਪਾਠ-ਸ਼ਾਲਾ ਵਿਚ ਪਹੁੰਚ ਗਏ ਅਤੇ ਓਥੋਂ ਦੇ ਮੁਖ ਅਧਿਆਪਕ ਨੂੰ ਬੇਨਤੀ ਕੀਤੀ ਕਿ ਇਸ ਬਾਲਕ ਨੂੰ ਵਿਦਿਆ ਦਾਨ ਬਖਸ਼ੋ। ਅਧਿਆਪਕ ਨੇ ਆਏ ਸਜਣਾਂ ਦਾ ਸਨਮਾਨ ਕਰਕੇ ਬਾਲਕ ਨੂੰ ਬੜੇ ਪਿਆਰ ਨਾਲ ਸਨਮੁਖ ਬੈਠਾਇਆ ਤੇ ਪੱਟੀ ਪਰ ਅੱਖਰ ਪਾਕੇ ਪੜ੍ਹਨ ਲਿਖਣ ਲਈ ਕਿਹਾ। ਭਗਤ ਜੀ ਤਾਂ ਸੰਸਾਰ ਵਾਸੀਆਂ ਨੂੰ ਉਸ ਵਾਹਿਗੁਰੂ ਦੀ ਭਗਤੀ ਦਾ ਸਬਕ ਦੇਣ ਲਈ ਇਸ ਸੰਸਾਰ ਪਰ ਆਏ ਸਨ ਤੇ ਉਹ ਹਰ ਪਰਕਾਰ ਦੀ ਵਿਦਿਆ ਧੁਰ ਦਰਗਾਹ ਤੋਂ ਹੀ ਪਰਾਪਤ ਕਰ ਕੇ ਆਏ ਸਨ। ਉਹਨਾਂ ਨੇ ਤਾਂ–

ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥੧॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥

ਦਾ ਸ਼ਬਦ ਪੱਲੇ ਬੱਧਾ ਹੋਇਆ ਸੀ ਤੇ ਉਹ ਉਸ ਅਕਾਲ ਪੁਰਖ ਦੇ ਭਜਨ ਤੋਂ ਬਿਨਾਂ ਹੋਰ ਕੁਛ ਪੜ੍ਹਨਾ ਹੀ ਨਹੀਂ ਸਨ ਚਾਹੁੰਦੇ, ਇਸ ਲਈ ਅਧਿਆਪਕ ਨੂੰ ਉਤਰ ਦਿਤਾ–

ਵਿਦਿਆ ਹਰਿ ਬਿਨ ਕਾਮ ਨ ਮੇਰੇ ॥ ਮੁਖ ਤੇ ਬਚਨ ਕਹੈ ਕਰ ਜੋਰੇ ॥
ਪਾਂਡੇ ਮੋਹਿ ਪੜ੍ਹਾਵੇ ਹਰੀ ॥ ਵਿਦਿਆ ਆਪਨੇ ਰਾਖੋ ਘਰੀ ॥
ਬਾਰਾਂ ਅਖਰ ਬਾਰਾਂ ਖਰੀ ॥ ਹਰਿ ਬਿਨੁ ਪੜਨੇ ਕੀ ਆਖਰੀ ॥
ਰਾਰੇ ਮਮੇ ਦੇ ਆਖਰਾ ॥ ਪਾਰ ਉਤਾਰੇ ਭੈ ਸਾਗਰਾ ॥
ਹਮ ਤੁਮ ਪਾਂਡੇ ਕੈਸਾ ਬਾਦ ॥ ਰਾਮ ਨਾਮ ਪੜਿਆ ਪ੍ਰਹਿਲਾਦ ॥
ਥੰਮ ਮਾਹਿ ਪ੍ਰਗਟਿਓ ਹੈ ਹਰੀ ॥ ਨਾਮੇ ਕਾ ਸੁਆਮੀ ਹੈ ਨਰਹਰੀ ॥

ਇਸ ਬਾਲ ਅਵਸਥਾ ਵਿਚ ਹੀ ਇਤਨਾ ਗਿਆਨ ਭਰਪੂਰ ਅਤੇ ਹਰੀ ਸਿਮਰਨ ਵਿਚ ਗੁਧਾ ਹੋਇਆ ਉਪਦੇਸ਼ ਸੁਣਕੇ ਸਭ ਚਕ੍ਰਿਤ ਹੋ

ਗਏ ਅਤੇ ਪੰਡਤ ਜੀ ਨੇ ਤਾਂ ਭਗਤ ਜੀ ਦੇ ਚਰਨਾਂ ਪਰ ਨਮਸ਼ਕਾਰ ਕੀਤੀ ਤੇ ਉਹਨਾਂ ਦੇ ਪਿਤਾ ਜੀ ਨੂੰ ਕਿਹਾ ਕਿ ਆਪ ਦੇ ਧੰਨ ਭਾਗ ਹਨ ਜੋ ਇਤਨਾਂ ਗਿਆਨਵਾਨ ਤੇ ਹਰੀ ਭਗਤ ਪੁਤਰ ਪਰਾਪਤ ਹੋਇਆ ਹੈ। ਇਹ ਤਾਂ ਕੋਈ ਮਹਾਂ ਪੁਰਸ਼ ਹੈ, ਮੈਂ ਇਸ ਨੂੰ ਕੀ ਪੜ੍ਹਾਉਣਾ ਹੈ ਇਹ ਤਾਂ ਸਰਬ ਵਿਦਿਆ ਭਰਪੂਰ ਤੇ ਸਰਬ ਕਲਾ ਸੰਪੂਰਨ ਆਪ ਹੀ ਹੈ। ਇਹ ਤਾਂ ਮੇਰੇ ਵਰਗੇ ਅਗਿਆਨੀਆਂ ਨੂੰ ਗਿਅ ਨ ਪ੍ਰਾਪਤ ਕਰਾਏਗਾ ਅਤੇ ਕਈ ਜੀਵਾਂ ਦਾ ਉਧਾਰ ਕਰੇਗਾ।

ਇਸ ਪ੍ਰਸੰਗ ਦਾ ਇਹ ਭਾਵ ਹਰਗਿਜ਼ ਨਹੀਂ ਕਿ ਸੰਸਾਰਕ ਅਖਰੀ ਵਿਦਿਆ ਨਹੀਂ ਪੜ੍ਹਨੀ ਚਾਹੀਦੀ । ਅਖਰੀ ਵਿਦਿਆ ਜ਼ਰੂਰ ਪੜ੍ਹਨੀ ਚਾਹੀਦੀ ਹੈ, ਕਿਉਂਕਿ ਇਸ ਤੋਂ ਬਿਨਾਂ ਮਨੁਖ ਕਿਸੇ ਕੰਮ ਦਾ ਨਹੀਂ ਪਰੰਤੂ ਇਹ ਵਿਦਿਆ ਜਦ ਨਿਰੀ ਅਖਰੀ ਵਿਦਿਆ ਹੀ ਦਿਤੀ ਜਾਵੇ ਅਤੇ ਇਸ ਵਿਚ ਨਿਰਾ ਘੋਟੇ ਅਤੇ ਚਪਲਤਾ ਤੋਂ ਬਿਨਾਂ ਕੁਝ ਨਾ ਦਸਿਆ ਜਾਵੇ ਤਾਂ ਇਹ ਹਾਨੀਕਾਰਕ ਹੁੰਦੀ ਹੈ। ਵਿਦਿਆ ਦੇ ਅਸਲੀ ਅਰਥ ਹਨ ਗਿਆਨ ਅਥਵਾ ਸੂਝ ਤੇ ਉਸ ਵਿਚ ਜੇ ਧਰਮ ਦੇ ਮੋਟੇ ਮੋਟੇ ਅੰਗ ਜੈਸਾ ਕਿ ਈਸ਼ਵਰ ਭਗਤੀ, ਸੱਚ ਬੋਲਣਾ, ਪ੍ਰਾਣੀ ਮਾਤ੍ਰ ਨਾਲ ਪਰੇਮ ਕਰਨਾ, ਦੁਖੀ ਦੀਨ ਦੀ ਰਖਿਆ, ਦੇਸ਼ ਦੀ ਸੇਵਾ ਤੇ ਧਰਮ ਦੇ ਨਿਯਮਾਂ ਦਾ ਪਾਲਣ ਕਰਨਾ ਆਦਿ ਨਾ ਦਸੇ ਜਾਣ ਤਾਂ ਉਸ ਨਾਲੋਂ ਨਾ ਪੜ੍ਹਨਾ ਚੰਗਾ ਹੈ। ਤਾਂਤੇ ਯਤਨ ਕਰੇ ਕਿ ਬਚੇ ਉਸ ਵਿਦਿਆਲੇ ਵਿਚ ਪੜ੍ਹਨੇ ਪਾਏ ਜਾਣ ਜਿਥੇ ਉਕਤ ਧਰਮ ਨਿਯਮਾਂ ਦੀ ਸਿਖਿਆ ਮਿਲੇ।

ਉਹ ਸੁਭਾਗ ਦਿਨ ਨਜ਼ਦੀਕ ਆ ਗਿਆ ਜਿਸ ਦਿਨ ਸ੍ਰੀ ਨਾਮ-ਦੇਵ ਜੀ ਮਹਾਰਾਜ ਨੇ ਆਪਣਾ ਮਿਸ਼ਨ ਆਰੰਭ ਕਰਨਾ ਸੀ ਜਾਂ ਸੰਸਾਰ ਵਾਸੀਆਂ ਨੂੰ ਗਯਾਨ ਦਾਨ ਦੇਣਾ ਸ਼ੁਰੂ ਕਰਨਾ ਸੀ। ਇਕ ਦਿਨ ਸ੍ਰੀ ਦਾਮਸ਼ੇਟ ਜੀ ਨੇ ਕਿਹਾ ਕਿ—ਹੇ ਬੇਟਾ ! ਮੈਂ ਕਲ੍ਹ ਬਾਹਰ ਜਾਣਾ ਹੈ ਇਸ ਲਈ ਸਵੇਰੇ ਠਾਕੁਰ ਜੀ ਦੀ ਪੂਜਾ ਤੂੰ ਹੀ ਕਰਨੀ ਹੋਵੇਗੀ। ਪਿਤਾ ਦੇ ਮੁਖ ਤੋਂ ਇਹ ਗਲ ਸੁਣਕੇ ਭਗਤ ਜੀ ਅਤਯੰਤ ਪ੍ਰਸੰਨ ਹੋਏ, ਉਹਨਾਂ ਮਨ

ਅੰਦਰ ਜਿਸ ਈਸ਼ਵਰੀ ਜੋਤ ਦੇ ਦਰਸ਼ਨਾਂ ਲਈ ਦੇਰ ਤੋਂ ਸੰਕਲਪ ਉਠ ਰਹੇ ਸਨ ਉਹ ਸੁਭਾਗ ਘੜੀ ਬਹੁਤ ਨੇੜੇ ਆ ਗਈ। ਰਾਤ ਪੈਣ ਅਤੇ ਫੇਰ ਅੰਮ੍ਰਿਤ ਵੇਲਾ ਹੋਣ ਪਰ ਪਰੀਪੂਰਨ ਪਰਮਾਤਮਾ ਦੇ ਦਰਸ਼ਨਾਂ ਲਈ ਮਨ ਉਛਾਲੇ ਖਾਣ ਲਗ ਪਿਆ ਤੇ ਉਡੀਕ ਦੀ ਘੜੀ ਵਿਚ ਲੀਨ ਹੋਕੇ ਸ਼ਬਦ ਉਚਾਰਨ ਕੀਤਾ—

ਰਾਗ ਗੋਂਡ ॥
ਮੋਹਿ ਲਾਗਤੀ ਤਾਲਾ ਬੇਲੀ ॥ ਬਛਰੇ ਬਿਨੁ ਗਾਇ ਅਕੇਲੀ ॥ ੧ ॥
ਪਾਨੀਆ ਬਿਨੁ ਮੀਨੁ ਤਲਫੈ ॥ ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥ ੧ ॥ ਰਹਾਉ ॥
ਜੈਸੇ ਗਾਇ ਕਾ ਬਾਛਾ ਛੂਟਲਾ ॥ ਥਨ ਚੋਖਤਾ ਮਾਖਨੁ ਘੂਟਲਾ ॥ ੨ ॥
ਨਾਮਦੇਉ ਨਾਰਾਇਨੁ ਪਾਇਆ ॥ ਗੁਰੁ ਭੇਟਤ ਅਲਖੁ ਲਖਾਇਆ ॥ ੩ ॥
ਜੈਸੇ ਬਿਖੈ ਹੇਤ ਪਰ ਨਾਰੀ ॥ ਐਸੇ ਨਾਮੇ ਪ੍ਰੀਤਿ ਮੁਰਾਰੀ ॥ ੪ ॥
ਜੈਸੇ ਤਾਪ ਤੇ ਨਿਰਮਲ ਘਾਮਾ ॥ ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥ ੫ ॥ ੪ ॥

ਸਚਮੁਚ ਜਿਸ ਤਰਾਂ ਪਾਣੀ ਲਈ ਮੱਛੀ, ਬੱਦਲਾਂ ਲਈ ਮੋਰ ਤੇ ਚੰਦ ਲਈ ਚਕੋਰ ਤੜਫਦਾ ਹੈ ਇਸੇ ਤਰਾਂ ਭਗਤ ਜੀ ਉਸ ਵਾਹਿਗੁਰੂ ਦੇ ਦਰਸ਼ਨਾਂ ਲਈ ਤੜਫਦੇ ਹਨ ਤੇ ਪਲ ਪਲ ਉਡੀਕਾਂ ਵਿਚ ਬਤੀਤ ਕਰ ਰਹੇ ਹਨ। ਮਸਾਂ ਰਾਤ ਬੀਤੀ ਤੇ ਅੰਮ੍ਰਿਤ ਵੇਲਾ ਹੋਇਆ। ਭਗਤ ਜੀ ਸਾਵਧਾਨ ਹੋਏ ਤੇ ਇਸ਼ਨਾਨ ਕੀਤਾ ਬੜੇ ਸਵੱਛ ਬਰਤਨ ਵਿਚ ਕਪਲ ਗਊ ਦਾ ਦੁਧ ਚੋਇਆ ਅਰ ਬੜੇ ਪਰੇਮ ਸਹਿਤ ਸਵਰਨ ਕਟੋਰੀ ਵਿਚ ਪਾਇਆ ਤੇ ਮੁਖਾਰਬਿੰਦ ਤੋਂ ਹਰੀ ਜਾਪ ਕਰਦੇ ਹੋਏ ਬੜੀ ਸ਼ਰਧਾ ਅਤੇ ਪਰੇਮ ਨਾਲ ਮੰਦਰ ਪਹੁੰਚੇ। ਹੁਣ ਜੇ ਤਾਂ ਉਸ ਪੱਥਰ ਦੀ ਮੂਰਤੀ ਨੂੰ ਹੀ ਈਸ਼ਵਰ ਸਮਝਦੇ ਹੁੰਦੇ ਤਾਂ ਆਪਣੇ ਪਿਤਾ ਜੀ ਦੀ ਤਰਾਂ ਦੁਧ ਰਖਕੇ ਘੰਟੀ ਖੜਕਾ ਕੇ ਭੋਗ ਲੁਆਉਣ ਦੀ ਰਸਮ ਪੂਰੀ ਕਰਕੇ ਘਰ ਵਾਪਸ ਆ ਜਾਂਦੇ ਪਰ ਉਹ ਤਾਂ ਉਸ ਸਚੇ ਪਿਤਾ ਵਾਹਿਗੁਰੂ ਨੂੰ ਠਾਕੁਰ ਸਮਝਦੇ ਸਨ ਅਤੇ ਉਹਨਾਂ ਦੇ ਮਨ ਅੰਦਰ ਤਾਂ ਨਿਸਚਾ ਸੀ—'ਠਾਕੁਰ ਹਮਰਾ ਸਦ ਬੋਲੰਤਾ ॥' ਤੇ ਉਹ ਉਸ ਸਚੇ ਠਾਕੁਰ ਨੂੰ ਸਰਬ ਵਿਆਪੀ, ਸਰਬ ਰਖਸ਼ਕ ਤੇ ਸਰਬ ਇੱਛਾ ਪੂਰਕ ਸਮਝਦੇ ਸਨ, ਇਸ ਲਈ ਦੁਧ ਦੀ ਭੇਟਾ ਅਗੇ ਰਖਕੇ ਉਸ ਦੇ ਚਰਨਾਂ ਵਿਚ ਲਿਵ

ਜੋੜ ਲਈ ਤੇ ਸ਼ਬਦ ਉਚਾਰਨ ਕੀਤਾ।

ਨਾਮਦੇਵ ਜੀ ॥
ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ ੧ ॥ ਰਹਾਉ ॥
ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥ ੧ ॥
ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥
ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥ ੨ ॥
ਤੂੰ ਦਾਨਾਂ ਤੂੰ ਬੀਨਾਂ ਮੈ ਬਿਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥ ੩ ॥

ਭਗਤ ਜੀ ਨੇ ਠਾਕਰ ਜੀ ਅਗੇ ਆਪਣੀ ਭੇਟਾ (ਦੁਧ) ਰਖ ਕੇ ਅੰਤਰ ਧਿਆਨ ਹੋਕੇ ਉਕਤ ਸ਼ਬਦ ਦੁਆਰਾ ਬੇਨਤੀ ਕੀਤੀ–ਹੇ ਪ੍ਰਭੂ ! ਮੈਂ ਅਤੀ ਗਰੀਬ ਅਤੇ ਮਸਕੀਨ ਹਾਂ, ਇਕ ਤੇਰੇ ਨਾਮ ਦਾ ਹੀ ਆਧਾਰ ਹੈ। ਤੂੰ ਬਖਸ਼ਸ਼ਾਂ ਕਰਨ ਵਾਲਾ ਹੈਂ ਤੂੰ ਹਰ ਥਾਂ ਹਾਜ਼ਰ ਨਾਜ਼ਰ ਹੈਂ, ਤੂੰ ਦਾਤਾ ਹੈਂ ਤੇ ਦਰਿਆ ਦਿਲ ਹੈਂ ਤੂੰ ਮੇਰੇ ਵਾਸਤੇ ਇਕੋ ਹੀ ਹੈਂ ਹੋਰ ਕੋਈ ਨਹੀਂ। ਤੂੰ ਸਿਆਣਾ ਹੈਂ ਤੇ ਸਭ ਜਾਣੀਜਾਣ ਹੈਂ। ਮੈਂ ਇਸ ਵਿਚ ਕੋਈ ਵਿਚਾਰ ਨਹੀਂ ਕਰ ਸਕਦਾ। ਤੂੰ ਹੀ ਮੇਰਾ ਮਾਲਕ ਤੇ ਬਖਸ਼ਸ਼ਾਂ ਕਰਨ ਵਾਲਾ ਹੈਂ।

ਬੇਨਤੀ ਕਰਨ ਤੋਂ ਪਸਚਾਤ ਜਦ ਭਗਤ ਜੀ ਨੇ ਨੇਤਰ ਖੋਹਲੇ ਤਾਂ ਦੁਧ ਦਾ ਬਰਤਨ ਓਸੇ ਤਰ੍ਹਾਂ ਭਰਿਆ ਦਿਸਿਆ, ਇਹ ਦੇਖ ਕੇ ਉਹ ਅਤੀ ਦੁਖੀ ਹੋਏ ਤੇ ਦਿਲ ਵਿਚ ਖਿਆਲ ਕੀਤਾ ਕਿ ਮੈਂ ਅਨਜਾਣ ਬੱਚਾ ਹਾਂ ਸ਼ਾਇਦ ਕੋਈ ਅਵੱਗਯਾ ਹੋ ਗਈ ਹੋਵੇ ਜਿਸ ਕਾਰਨ ਮੇਰੀ ਭੇਟਾ ਪਰਵਾਨ ਨਹੀਂ ਹੋਈ ਫੇਰ ਉਹਨਾਂ ਗਲ ਵਿਚ ਪੱਲਾ ਪਾਕੇ ਅਤੀ ਅਧੀਨ ਹੋਕੇ ਬੇਨਤੀ ਕੀਤੀ–ਹੇ ਦਿਆਲੂ ਪਿਤਾ ! ਮੈਂ ਅਨਜਾਣ ਬੱਚਾ ਤੇਰੇ ਦਰ ਤੇ ਭੇਟਾ ਲੈਕੇ ਹਾਜ਼ਰ ਹੋਇਆ ਹਾਂ। ਮੈਂ ਅਨੇਕ ਭੁਲਾਂ ਕੀਤੀਆਂ ਹੋਣਗੀਆਂ ਪਰ ਤੇਰਾ ਨਾਮ ਬਖਸ਼ਿੰਦ ਹੈ, ਇਸ ਲਈ ਤੂੰ ਮੈਨੂੰ ਬਖਸ਼ ਦੇਹ। ਜਦ ਤੂੰ ਮੇਰੇ ਪਿਤਾ ਦੀ ਭੇਟਾ ਰੋਜ਼ ਪ੍ਰਵਾਨ ਕਰਦਾ ਹੈਂ ਤਾਂ ਕੀ ਅਜ ਮੇਰੀ ਭੇਟਾ ਪ੍ਰਵਾਨ ਨਾ ਕਰੇਂਗਾ ਮੇਰਾ ਪਿਤਾ ਮੈਨੂੰ ਗੁਸੇ ਹੋਵੇਗਾ,

ਝਿੜਕਾਂ ਦੇਵੇਗਾ, ਤੂੰ ਮੇਰਾ ਲਿਆਂਦਾ ਹੋਇਆ ਦੂਧ ਪੀਵੇਂਗਾ ਤਾਂ ਮੇਰਾ ਮਨ ਪਤੀਜੇਗਾ। ਸ਼ਰਨ ਆਏ ਬੱਚੇ ਦਾ ਦਿਲ ਨਾ ਤੋੜ।

ਜਦ ਭਗਤ ਜੀ ਨੇ ਫੇਰ ਦੇਖਿਆ ਤਾਂ ਦੂਧ ਦਾ ਭਾਂਡਾ ਉਸੇ ਤਰ੍ਹਾਂ ਧਰਿਆ ਪਿਆ ਸੀ, ਫੇਰ ਤਾਂ ਪ੍ਰੇਮ ਭਰੇ ਜੋਸ਼ ਵਿਚ ਆ ਗਏ ਅਤੇ ਗਿੜ ਗਿੜਾ ਕੇ ਜੋਸ਼ ਭਰੀ ਆਵਾਜ਼ ਵਿਚ ਬੋਲੇ–ਹੇ ਦੀਨਾ ਨਾਥ ! ਮੈਂ ਸੁਣਿਆ ਸੀ ਤੂੰ ਸ਼ਰਨ ਆਏ ਦੀ ਬੇਨਤੀ ਬੜੀ ਛੇਤੀ ਸੁਣਦਾ ਹੈਂ, ਮੈਂ ਦੋ ਵਾਰ ਤਰਲੇ ਲਏ, ਬੇਨਤੀਆਂ ਕੀਤੀਆਂ ਪਰ ਤੂੰ ਮੋਨ ਧਾਰ ਛਡੀ ਹੈ। ਕੀ ਮੈਂ ਇਤਨਾ ਅਪਰਾਧੀ ਹਾਂ ਕਿ ਮੇਰੀ ਭੇਟਾ ਸਵੀਕਾਰ ਨਹੀਂ ਕੀਤੀ ਜਾਵੇਗੀ? ਕੀ ਮੈਂ ਇਤਨਾ ਭੈੜਾ ਹਾਂ ਕਿ ਮੇਰੀ ਬੇਨਤੀ ਦਾ ਉਤਰ ਹੀ ਨਹੀਂ ਦਿਤਾ ਜਾਵੇਗਾ ? ਜੇਕਰ ਐਸਾ ਹੀ ਹੈ ਤਾਂ ਮੇਰੇ ਜੀਵਨ ਦੀ ਕੀ ਲੋੜ ਹੈ, ਮੈਂ ਆਪਣੇ ਜੀਵਨ ਦਾ ਅੰਤ ਕਰ ਲਵਾਂਗਾ।

ਭਗਤ ਜੀ ਅੰਤਰ ਧਿਆਨ ਲਿਵਲੀਨ ਅਵਸਥਾ ਵਿਚ ਇਕਾ-ਗਰ ਚਿਤ ਸਨਿੰਮਰ ਬੇਨਤੀਆਂ ਕਰੀ ਜਾਂਦੇ ਸਨ ਕਿ ਉਹਨਾਂ ਨੂੰ ਇਕ ਦਮ ਮਹਾਨ ਪ੍ਰਕਾਸ਼ ਦੇ ਦਰਸ਼ਨ ਹੋਏ ਜਿਸ ਵਿਚ ਉਸ ਸਰਬ ਵਿਆਪੀ ਨਿਰਾਕਾਰ ਠਾਕਰ ਨੂੰ ਸਾਕਾਰ ਰੂਪ ਵਿਚ ਪ੍ਰਤੱਖ ਦੇਖਿਆ ਕਿ ਜੋ ਭਗਤ ਜੀ ਦੀ ਅਨਿਨ ਭਗਤੀ ਅਤੇ ਦ੍ਰਿੜ ਵਿਸ਼ਵਾਸ ਪਰ ਪ੍ਰਸੰਨ ਹੋਕੇ ਹਸ ਰਹੇ ਸਨ ਤੇ ਆਪਣੀ ਪਵਿਤਰ ਰਸਨਾਂ ਤੋਂ ਫੁਰਮਾ ਰਹੇ ਸਨ–'ਇਕ ਭਗਤ ਦਾ ਹੀ ਮੇਰੇ ਹਿਰਦੇ ਵਿਚ ਵਾਸਾ ਹੁੰਦਾ ਹੈ।' ਇਸ ਦੇ ਨਾਲ ਹੀ ਉਹਨਾਂ ਭਗਤ ਜੀ ਦਾ ਲਿਆਂਦਾ ਹੋਇਆ ਦੂਧ ਆਚਮਨ ਕਰ ਲਿਆ।

ਸ੍ਰੀ ਭਗਤ ਨਾਮਦੇਵ ਜੀ ਇਸ ਸਮੇਂ ਇਸ ਅਨੰਦ ਅਵਸਥਾ ਵਿਚ ਮਗਨ ਉਸ ਜੋਤਿ ਨਾਲ ਇਕਮਿਕ ਹੋ ਰਹੇ ਸਨ ਤੇ ਆਪਣੀ ਭੇਟਾ ਸਵੀਕਾਰ ਹੁੰਦੀ ਤੱਕਕੇ ਕ੍ਰਿਤ ਕ੍ਰਿਤ ਹੋ ਰਹੇ ਸਨ, ਭਗਤ ਜੀ ਠਾਕਰ ਜੀ ਨੂੰ ਦੂਧ ਪਿਆਕੇ ਅਤੇ ਦਰਸ਼ਨ ਪਾ ਕੇ ਪ੍ਰਸੰਨ ਚਿਤ ਆਪਣੇ ਘਰ ਵਾਪਸ ਆਏ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਇਸ ਪ੍ਰਸੰਗ ਪ੍ਰਥਾਇ ਸ਼ਬਦ ਦਰਜ ਹੈ–

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥ ੧ ॥ ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥ ੨ ॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥ ੩ ॥
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ॥ ੪ ॥ ੩ ॥

ਅਰਥ—ਨਾਮਦੇਵ ਜੀ ਨੇ ਕਪਲ ਗਊ ਦਾ ਦੁਧ ਚੋ ਕੇ ਠਾਕਰ ਜੀ ਦੇ ਅਗੇ ਰਖਿਆ ਤੇ ਬੇਨਤੀ ਕੀਤੀ— ਹੇ ਸਰਬ ਵਿਆਪੀ ਠਾਕੁਰ ਜੀ ! ਮੇਰੀ ਭੇਟਾ ਪ੍ਰਵਾਨ ਕਰੋ । ਨਾਮਦੇਵ ਜੀ ਦੀ ਇਹ ਗਲ ਸੁਣ ਕੇ ਠਾਕਰ ਜੀ ਹਸੇ ਤੇ ਪ੍ਰਸੰਨ ਹੋ ਕੇ ਆਖਿਆ ਕਿ ਇਕ ਭਗਤ ਹੀ ਮੇਰੇ ਹਿਰਦੇ ਵਿਚ ਵਸਦੇ ਹਨ । ਅੰਤ ਭਗਤ ਜੀ ਦਾ ਦੁਧ ਪ੍ਰਵਾਨ ਹੋਇਆ ਅਰਥਾਤ ਉਸ ਵਾਹਿਗੁਰੂ ਨੇ ਛਕ ਲਿਆ, ਉਹ ਪ੍ਰਸੰਨ ਹੋ ਕੇ ਘਰ ਗਏ ।

**ਭਗਤ ਜੀ ਵਾਹਿਗੁਰੂ ਦੇ ਦਰਸ਼ਨ ਕਰਕੇ ਇਕ ਅਲੌਕਿਕ ਅਵ-ਸਥਾ ਵਿਚ ਪਹੁੰਚ ਗਏ ਅਤੇ ਉਹ ਬੜੇ ਪ੍ਰਸੰਨ ਤੇ ਮਸਤ ਦਿਸਦੇ ਸਨ । ਮਾਤਾ ਜੀ ਆਪਣੇ ਪਿਆਰੇ ਪੁੱਤਰ ਦਾ ਚਿਹਰਾ ਅਤਯੰਤ ਪ੍ਰਸੰਨ ਦੇਖ ਕੇ ਬੜੇ ਖੁਸ਼ ਹੋਏ ਅਤੇ ਪੁਛਿਆ—ਬੇਟਾ ! ਅਜ ਮੰਦਰ ਵਿਚ ਪੂਜਾ ਕਰਨ ਗਿਆ ਸੀ ? ਤਾਂ ਪੁੱਤਰ ਨੇ ਉੱਤਰ ਦਿਤਾ—'ਹੇ ਮਾਤਾ ਜੀ ! ਠਾਕਰ ਜੀ ਲਈ ਦੁਧ ਲੈ ਕੇ ਗਿਆ ਸਾਂ, ਉਨ੍ਹਾਂ ਮੇਰੀ ਬੇਨਤੀ ਪ੍ਰਵਾਨ ਕਰਕੇ ਦੁੱਧ ਪੀ ਲਿਆ ਹੈ ।'**

**ਮਾਤਾ ਜੀ ਆਪਣੇ ਪੁੱਤ੍ਰ ਦੀ ਇਹ ਭੋਲੇ ਭਾਵ ਵਾਲੀ ਗੱਲ ਸਮਝ ਕੇ ਹੱਸ ਪਏ ਅਤੇ ਉਸ ਦੇ ਬ੍ਰਹਮ ਗਿਆਨ ਨੂੰ ਨਾ ਸਮਝ ਸਕੇ ।**

**ਸੰਧਿਆ ਵੇਲੇ ਪਿਤਾ ਜੀ ਬਾਹਰੋਂ ਵਾਪਸ ਆਏ ਤਾਂ ਭਗਤ ਜੀ ਨੇ ਨਮਸ਼ਕਾਰ ਕੀਤੀ, ਪਿਤਾ ਨੇ ਪਿਆਰ ਦਿਤਾ ਤੇ ਆਪਣੀ ਗੋਦੀ ਵਿਚ ਬਿਠਾਇਆ ਤੇ ਪੁਛਿਆ—'ਪੁੱਤਰ ! ਅੱਜ ਤੂੰ ਠਾਕਰ ਜੀ ਦੀ ਪੂਜਾ ਕਰਨ ਗਿਆ ਸੀ ?' ਅਗੋਂ ਭਗਤ ਜੀ ਨੇ ਉੱਤਰ ਦਿਤਾ—ਹਾਂ ਪਿਤਾ ਜੀ ! ਮੈਂ ਆਪ ਦੇ ਦਸੇ ਹੋਏ ਨਿਤਕਰਮ ਅਨੁਸਾਰ ਦੁਧ ਚੋਇਆ, ਸਵੱਛ ਭਾਂਡੇ ਵਿਚ ਪਾਇਆ ਅਤੇ ਮੰਦਰ ਜਾ ਕੇ ਠਾਕਰ ਜੀ ਦੇ ਅੱਗੇ ਰਖ ਦਿਤਾ ਅਤੇ ਅਤੀ ਅਧੀਨ ਹੋ ਕੇ ਬੇਨਤੀ ਕੀਤੀ ਕਿ ਹੇ ਠਾਕਰ ਜੀ ! ਮੈਂ ਅਨਜਾਣ ਬੱਚਾ ਹਾਂ, ਮੇਰੀ ਭੇਟਾ ਪ੍ਰਵਾਨ ਕਰੋ । ਪਹਿਲਾਂ ਤਾਂ ਠਾਕਰ ਜੀ ਚੁਪ ਕਰ ਰਹੇ ਪਰ ਜਦ ਮੈਂ ਫੇਰ ਅਤੀ ਅਧੀਨ ਹੋ ਕੇ ਕਿਹਾ ਕਿ ਹੇ ਠਾਕਰ ਜੀ !**

ਮੈਂ ਬੱਚਾ ਹਾਂ, ਮੇਰੀਆਂ ਭੁਲਾਂ ਬਖਸ਼ੋ ਤੇ ਭੇਟਾ ਪ੍ਰਵਾਨ ਕਰੋ। ਫੇਰ ਉਨ੍ਹਾਂ ਬੜੀ ਕ੍ਰਿਪਾ ਕਰਕੇ ਮੇਰੀ ਬੇਨਤੀ ਪ੍ਰਵਾਨ ਕਰ ਲਈ ਅਤੇ ਦੁਧ ਨੂੰ ਭੋਗ ਲਗਾਇਆ ਅਰਥਾਤ ਛਕ ਲਿਆ। ਪਿਤਾ ਆਪਣੇ ਬੱਚੇ ਦੀ ਇਹ ਭੋਲੇ ਭਾਵ ਦੀ ਗੱਲ ਸੁਣ ਕੇ ਹੱਸ ਪਏ ਅਤੇ ਕਿਹਾ–ਬੇਟਾ! ਠਾਕਰ ਦੁੱਧ ਪੀਂਦਾ ਨਹੀਂ ਹੁੰਦਾ, ਇਹ ਤਾਂ ਇਕ ਰਸਮ ਹੈ ਕਿ ਦੁੱਧ ਲੈ ਗਏ, ਠਾਕਰ ਜੀ ਦੇ ਅੱਗੇ ਰਖਿਆ–ਪੜਦਾ ਸੁਟਿਆ ਘੰਟੀ ਖੜਕਾਈ ਤੇ ਵਾਪਸ ਲੈ ਆਂਦਾ। ਭਗਤ ਜੀ ਆਪਣੇ ਪਿਤਾ ਦੀ ਇਹ ਗੱਲ ਸੁਣ ਕੇ ਹੈਰਾਨ ਹੋ ਗਏ ਤੇ ਆਖਣ ਲਗੇ ਕਿ ਦੁੱਧ ਲਿਜਾ ਕੇ ਵਾਪਸ ਲੈ ਆਂਦਾ ਤੇ ਫੇਰ ਭੋਗ ਕੀ ਤੇ ਠਾਕਰ ਕੀ? ਮੈਂ ਤਾਂ ਅਜ ਆਪਣੇ ਸਾਹਮਣੇ ਠਾਕਰ ਜੀ ਨੂੰ ਦੁੱਧ ਪਿਆ ਕੇ ਆਇਆ ਹਾਂ। ਪਿਤਾ ਨੇ ਇਹ ਗੱਲ ਸੁਣ ਕੇ ਕਿਹਾ ਚੰਗਾ ਪੁੱਤਰ ਜੇ ਇਹ ਗੱਲ ਠੀਕ ਹੈ ਤਾਂ ਮੇਰੇ ਨਾਲ ਮੰਦਰ ਚਲ ਤੇ ਠਾਕਰ ਜੀ ਨੂੰ ਮੇਰੇ ਸਾਹਮਣੇ ਦੁੱਧ ਪਿਆ ਕੇ ਦਿਖਾਲ।

ਭਗਤ ਜੀ ਨੇ ਕਿਹਾ–ਪਿਤਾ ਜੀ! ਜਿਸ ਠਾਕਰ ਨੇ ਮੇਰਾ ਦੁੱਧ ਪੀਤਾ ਹੈ ਉਹ ਕੇਵਲ ਮੰਦਰ ਵਿਚ ਹੀ ਨਹੀਂ ਸਗੋਂ ਹਰ ਥਾਂ ਵਿਆਪ ਰਿਹਾ ਹੈ ਤੇ ਘਟ ਘਟ ਵਿਚ ਵਸ ਰਿਹਾ ਹੈ। ਸ਼ਬਦ ਉਚਾਰਨ ਕੀਤਾ–

ਰਾਗੁ ਆਸਾ ॥

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥ ੧ ॥
ਸਭੁ ਗੋਬਿਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥ ੧ ॥ ਰਹਾਉ ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥ ੨ ॥
ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥ ੩ ॥
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥ ੪ ॥ ੧ ॥

ਅਰਥ–ਇਕ ਵਾਹਿਗੁਰੂ ਅਨੇਕ ਰੂਪਾਂ ਵਿਚ ਸਭ ਥਾਂ ਵਿਆਪ ਰਿਹਾ ਹੈ। ਜਿਧਰ ਦੇਖੋ ਉਹੀ ਹੈ। ਮਾਇਆ ਦੇ ਸੁੰਦਰ ਚਿੱਤਰਾਂ ਵਿਚ ਮੋਹੇ ਬੰਦਿਆਂ ਵਿਚੋਂ ਵਿਰਲਾ ਹੀ ਪਛਾਣਦਾ ਹੈ। ਸਭ ਗੋਬਿੰਦ ਹੀ ਗੋਬਿੰਦ ਹੈ ਉਸ ਤੋਂ ਬਿਨਾਂ ਹੋਰ ਕੋਈ ਨਹੀਂ। ਜਿਸ ਤਰ੍ਹਾਂ ਸੂਤ (ਡੋਰੀ) ਇਕ ਹੁੰਦੀ ਹੈ। ਮਣਕੇ ਭਾਵੇਂ ਹਜ਼ਾਰਾਂ ਹੋਣ। ਸਭ ਉਸੇ ਵਿਚ ਪਰੋਏ ਹੁੰਦੇ ਹਨ। ਜਿਸ ਤਰ੍ਹਾਂ ਪਾਣੀ ਦਾ ਬੁਲਬੁਲਾ ਉਸ ਤੋਂ ਵਖ ਨਹੀਂ ਹੁੰਦਾ। ਇਸ

ਇਹ ਸੰਸਾਰ ਵਾਹਿਗੁਰੂ ਦੀ ਲੀਲ੍ਹਾ ਹੈ। ਸੁਫਨੇ ਵਤ ਅਸੱਤ ਚੀਜ਼ਾਂ ਨੂੰ ਸੱਚੀ ਮਾਂ ਮੰਨ ਰਖਿਆ ਹੈ। ਜਿਨ੍ਹਾਂ ਦੀ ਮਤ ਚੰਗੀ ਹੈ ਅਰ ਗੁਰੂ ਦਾ ਉਪਦੇਸ਼ ਮੰਨਿਆ ਹੈ, ਉਨ੍ਹਾਂ ਦਾ ਮਨ ਮੰਨ ਗਿਆ ਹੈ। ਨਾਮਦੇਵ ਜੀ ਆਖਦੇ ਹਨ। ਹਿਰਦੇ ਵਿਚ ਵਿਚਾਰ ਕੇ ਦੇਖੋ ਉਹ ਵਾਹਿਗੁਰੂ ਸਭ ਥਾਂ ਘਟ ਘਟ ਵਿਆਪ ਰਿਹਾ ਹੈ।

**ਪਿਆਰੇ ਪੁੱਤਰ ਦੇ ਮੂੰਹ ਤੋਂ ਐਸੇ ਗਿਆਨ ਭਰੇ ਵਾਕ ਸੁਣ ਕੇ ਪਿਤਾ ਜੀ ਦੇ ਮਨ ਤੇ ਬੜਾ ਭਾਰਾ ਅਸਰ ਹੋਇਆ। ਚੂੰਕਿ ਉਸ ਦਾ ਹਿਰਦਾ ਭੀ ਧਰਮ ਭਰਪੂਰ ਤੇ ਈਸ਼ਵਰ ਪ੍ਰਸਤ ਸੀ ਕੇਵਲ ਭੁਲੇਖੇ ਦਾ ਪੜਦਾ ਪਿਆ ਹੋਇਆ ਸੀ ਜੋ ਪੁੱਤਰ ਦੇ ਸ਼ੁਧ ਅਤੇ ਸਰਲ ਹਿਰਦੇ ਵਿਚੋਂ ਨਿਕਲੇ ਹੋਏ ਪਵਿੱਤ੍ਰ ਵਾਕਾਂ ਨੇ ਦੂਰ ਕਰ ਦਿਤਾ। ਉਸ ਨੇ ਪੁੱਤਰ ਪਰ ਪ੍ਰਸ਼ਨ ਕੀਤਾ ਕਿ ਹੇ ਪੁੱਤਰ ! ਜਦ ਹਰੀ ਸਾਰੇ ਵਿਆਪਕ ਹੈ ਤਾਂ ਕੀ ਫੇਰ ਮੰਦਰ ਵਿਚ ਪਈ ਹੋਈ ਹੈ 'ਪਖਾਣ ਮੂਰਤੀ' ਬੀਠਲ (ਪ੍ਰਮਾਤਮਾ) ਨਹੀਂ ? ਭਗਤ ਜੀ ਨੇ ਉੱਤਰ ਦਿਤਾ–ਪਿਤਾ ਜੀ !**

"ਈਭੈ ਬੀਠਲ ਊਭੈ ਬੀਠਲ ਬੀਠਲ ਬਿਨੁ ਸੰਸਾਰ ਨਹੀ ॥"

ਅਰਥ–ਏਥੇ ਉਥੇ ਸਾਰੇ ਹੀ ਬੀਠਲ(ਪ੍ਰਮਾਤਮਾ)ਵਿਚਰ ਰਿਹਾ ਹੈ ਉਸ ਤੋਂ ਬਿਨਾਂ ਸੰਸਾਰ ਹੈ ਹੀ ਨਹੀਂ।

**ਫਿਰ ਪਿਤਾ ਨੇ ਕਿਹਾ–ਹੇ ਪੁੱਤਰ ! ਫੇਰ ਪੱਥਰ ਦੀ ਮੂਰਤ ਬੀਠਲ ਨਹੀਂ ? ਤਾਂ ਭਗਤ ਜੀ ਨੇ ਉੱਤਰ ਦਿਤਾ–**

ਯਥਾ–ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥

ਅਰਥ–ਇਕ ਪੱਥਰ ਉਪਰ ਅਸੀਂ ਪੈਰ ਧਰਦੇ ਹਾਂ ਅਤੇ ਦੂਜੇ ਪੱਥਰ ਦੀ ਬਣੀ ਮੂਰਤੀ ਦੀ ਪੂਜਾ ਕਰਦੇ ਹਾਂ। ਜੇ ਉਹ (ਪੱਥਰ ਦੀ ਮੂਰਤ) ਦੇਵ ਅਰਥਾਤ ਠਾਕਰ ਹੈ ਤਾਂ ਉਹ (ਪਹਿਲਾ ਪੱਥਰ) ਭੀ ਦੇਵ ਹੈ ਨਾਮਦੇਵ ਜੀ ਆਖਦੇ ਹਨ ਕਿ ਮੈਂ ਤਾਂ ਇਹ ਝਗੜੇ ਛਡ ਕੇ ਹਰ ਦੀ ਸੇਵਾ ਕਰਦਾ ਹਾਂ।

**ਪੁੱਤਰ ਦੇ ਬਚਨ ਸੁਣ ਕੇ ਪਿਤਾ ਜੀ ਨੂੰ ਪੂਰਨ ਗਿਆਨ ਹੋ ਗਿਆ ਅਤੇ ਅਗੋਂ ਲਈ ਕ੍ਰਿਤਮ ਪੂਜਾ ਛੱਡ ਕੇ ਸਰਬ ਵਿਆਪੀ ਠਾਕਰ ਦੇ ਭਜਨ ਵਿਚ ਲਗ ਗਿਆ।**

**ਲੋਕਾਂ ਵਿਚ ਇਹ ਅਗਿਆਨ ਘਰ ਕਰ ਗਿਆ ਸੀ ਕਿ ਮੰਦਰ ਵਿਚ ਜੋ ਪਾਖਾਣ ਮੂਰਤੀ ਹੈ ਇਹੋ ਹੀ ਭਗਵਾਨ ਹੈ ਤੇ ਇਸ ਦੀ ਵਿਖਾਵੇ ਦੀ ਪੂਜਾ ਹੀ ਈਸ਼ਵਰ ਪੂਜਾ ਤੇ ਹਰੀ ਭਜਨ ਹੈ। ਭਗਤ ਜੀ ਨੇ ਆਪਣੀ ਈਸ਼ਵਰ ਭਗਤੀ ਅਤੇ ਦ੍ਰਿੜ ਵਿਸ਼ਵਾਸ ਨਾਲ ਸਰਬ ਵਿਆਪੀ ਠਾਕਰ ਨੂੰ ਸਾਖਯਾਤ ਪ੍ਰਗਟ ਕਰਕੇ ਦੁਧ ਪਿਆ ਕੇ ਤੇ ਸਾਬਤ ਕਰਕੇ ਦਸ ਦਿਤਾ**

ਕਿ ਇਸ ਲੋਕਾਚਾਰੀ ਮੂਰਤੀ ਪੂਜਾ ਵਿਚ ਕੁਛ ਨਹੀਂ ਰਖਿਆ ਇਸ ਦਿਖਾਵੇ ਨੂੰ ਤਿਆਗ ਕੇ ਰਮੰਤੀ ਰਾਮ ਦਾ ਸਿਮਰਨ ਕਰੋ ਤੇ ਸਚੇ ਦਿਲੋਂ ਉਸ ਅਗੇ ਆਪਣੀ ਭੇਟ ਰਖੋ ਅਰ ਦ੍ਰਿੜ ਇਰਾਦੇ ਨਾਲ ਦਿਲੋਂ ਮਨੋ ਉਸ ਅਗੇ ਆਪਣੀ ਅਰਦਾਸ ਕਰੋ, ਫੇਰ ਉਹ ਤੁਹਾਡੀ ਬੇਨਤੀ ਜ਼ਰੂਰ ਪ੍ਰਵਾਨ ਕਰੇਗਾ। ਪਰ ਇਹ ਗੱਲ ਜ਼ਰੂਰੀ ਹੈ ਕਿ ਤੁਹਾਡੀ ਬੇਨਤੀ ਅੰਤਸ਼ ਕਰਨ ਵਿਚੋਂ ਨਿਕਲੇ ਤੇ ਸਵਾਰਥ ਤੋਂ ਰਹਿਤ ਹੋਵੇ। ਬਸ ਜੇਕਰ ਮਨੁਸ਼ ਮਾਤਰ ਦੀ ਅਵਸਥਾ ਇਸ ਟਿਕਾਣੇ ਪੁਰ ਪਹੁੰਚ ਜਾਵੇ ਤਾਂ ਸਮਝ ਲਵੋ ਕਿ ਉਸ ਨੇ ਆਪਣਾ ਜਨਮ ਸਫਲ ਕਰ ਲਿਆ ਹੈ।

'ਲੋਕ ਸੁਖੀ ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭ ਆਪਹਿ ਮੇਲੇ ॥'

## ਕੰਮ ਕਾਰ

ਕਦੀ ਸਮਾਂ ਸੀ ਕਿ ਭਾਰਤ ਵਰਸ਼ ਵਿਚ ਹੱਥੀਂ ਕੰਮ ਕਰਨ ਵਾਲੇ ਦਸਤਕਾਰਾਂ ਦੀ ਬੜੀ ਇਜ਼ਤ ਕੀਤੀ ਜਾਂਦੀ ਸੀ ਅਤੇ ਇਥੋਂ ਦਾ ਹਰ ਵਾਸੀ ਆਪਣੀ ਸੰਤਾਨ ਨੂੰ ਕੋਈ ਨਾ ਕੋਈ ਦਸਤਕਾਰੀ ਸਿਖਾਉਣੀ ਜ਼ਰੂਰੀ ਸਮਝਦਾ ਸੀ। ਇਤਿਹਾਸ ਵਿਚ ਤਾਂ ਇਥੋਂ ਤਕ ਲਿਖਿਆ ਹੈ ਕਿ ਮਹਾਰਾਜਾ ਦਸਰਥ ਜੀ ਨੇ ਆਪਣੇ ਸਪੁੱਤਰ ਰਾਮ ਚੰਦਰ ਤੇ ਲਛਮਣ ਜੀ ਨੂੰ ਸ਼ਸਤਰ ਵਿਦਿਆ ਅਤੇ ਸ਼ਿਲਪ ਵਿਦਿਆ (ਦਸਤਕਾਰੀ) ਸਿਖਾਉਣ ਲਈ ਗੁਰੂ ਪਾਸ ਭੇਜਿਆ। ਫੇਰ ਸ੍ਰੀ ਰਾਮ ਚੰਦਰ ਜੀ ਨੇ ਆਪਣੇ ਸਪੁੱਤਰ 'ਲਊ' ਅਤੇ 'ਕੁਸ਼ੂ ਨੂੰ ਦਸਤਕਾਰੀ ਸਿਖਾਉਣ ਲਈ ਉਸਤਾਦ (ਗੁਰੂ) ਪਾਸ ਬਿਠਾਇਆ। ਉਸ ਸਮੇਂ ਦਸਤਕਾਰਾਂ ਅਰਥਾਤ ਹੱਥੀਂ ਕਿਰਤ ਕਰਨ ਵਾਲਿਆਂ ਦੀ ਬੜੀ ਇਜ਼ਤ ਹੁੰਦੀ ਸੀ। ਸ੍ਰੀ ਵਿਸ਼ਕਰਮਾ ਜੀ ਨੇ ਆਪਣੇ ਤੇਰਾਂ ਹੀ ਪੁੱਤਰਾਂ ਨੂੰ ਅਲੱਗ ੨ ਸ਼ਿਲਪ ਵਿਦਿਆ (ਦਸਤਕਾਰੀ) ਕਪੜੇ ਛਾਪਣਾ, ਕਪੜੇ ਸੀਉਣਾ, ਲੱਕੜੀ ਦਾ ਸਮਾਨ ਬਨਾਉਣਾ, ਲੋਹੇ ਦੇ ਹਥਿਆਰ ਘੜਨੇ, ਸੋਨੇ ਦੇ ਭੂਸ਼ਨ ਤਿਆਰ ਕਰਨੇ, ਚਮੜੇ ਦੀਆਂ ਚੀਜ਼ਾਂ ਬਨਾਉਣੀਆਂ, ਪੱਥਰ, ਲੱਕੜੀ ਕਪੜੇ ਜਾਂ ਕਾਗਜ਼ ਪਰ ਚਿਤਰ

ਬਨਾਉਣੇ ਆਦਿ ਸਿਖਾਈ ਜਿਸ ਕਰਕੇ ਉਨ੍ਹਾਂ ਨੂੰ ਮਹਾਂ ਰਿਸ਼ੀ ਦੀ ਪਦਵੀ ਨਾਲ ਸਤਕਾਰਿਆ ਗਿਆ।

ਇਸ ਤੋਂ ਪਸਚਾਤ ਭਾਰਤ ਵਰਸ਼ ਦੇ ਐਸੇ ਮੰਦਭਾਗ ਹੋ ਗਏ ਜੋ ਹੱਥੀਂ ਕੰਮ ਕਰਨ ਵਾਲਿਆਂ ਨੂੰ ਕੰਮੀ ਕੰਮੀ ਆਖ ਕੇ ਤ੍ਰਿਸਕਾਰਿਆ ਜਾਣ ਲੱਗਾ, ਜਿਸ ਕਰਕੇ ਸਾਡੇ ਦੇਸ ਵਿਚੋਂ ਦਸਤਕਾਰੀ ਅਲੋਪ ਹੋ ਗਈ ਜਾਂ ਹੋਰ ਮਤਾਂ ਅਥਵਾ ਦੇਸਾਂ ਵਾਲਿਆਂ ਦੇ ਹੱਥਾਂ ਵਿਚ ਚਲੀ ਗਈ ਪਰ ਵਾਹਿਗੁਰੂ ਦਾ ਸ਼ੁਕਰ ਹੈ ਜੋ ਮਹਾਤਮਾਂ ਗਾਂਧੀ ਅਤੇ ਦੇਸ਼ ਦੇ ਹੋਰ ਆਗੂਆਂ ਦੇ ਯਤਨ ਨਾਲ ਕਪੜੇ ਉਨਣਾ, ਛਾਪਣਾ, ਚਮੜੇ ਲਕੜੀ ਅਥਵਾ ਕਿਸੇ ਹੋਰ ਦਸਤਕਾਰੀ ਦਾ ਕਰਨਾ ਦੇਸ਼ ਸੇਵਾ ਸਮਝਿਆ ਜਾਣ ਲੱਗਾ ਜਿਸ ਕਰਕੇ ਆਪਣੇ ਆਪ ਨੂੰ ਉੱਚੀਆਂ ਜ਼ਾਤਾਂ ਅਰਥਾਤ ਖੱਤਰੀ ਬ੍ਰਾਹਮਣ ਕਹਾਉਣ ਵਾਲਿਆਂ ਨੇ ਜੁਤੀਆਂ ਦੀਆਂ ਦੁਕਾਨਾਂ ਖੋਲ੍ਹ ਲਈਆਂ, ਕਪੜੇ ਧੋਣ, ਸੀਊਣ ਛਾਪਣ ਦਾ ਕੰਮ ਹੱਥੀਂ ਕਰਨਾ ਸ਼ੁਰੂ ਕਰ ਦਿਤਾ। ਲੋਹੇ. ਲਕੜੀ, ਤਾਂਬੇ. ਪਿੱਤਲ, ਸੋਨੇ, ਚਾਂਦੀ ਅਤੇ ਚਮੜੇ ਦੇ ਕਾਰਖਾਨੇ ਖੋਲ੍ਹ ਦਿਤੇ ਜਿਸ ਕਰਕੇ ਸਾਡਾ ਦੇਸ਼ ਉਨਤੀ ਕਰਨ ਲੱਗਾ।

ਸ੍ਰੀ ਨਾਮਦੇਵ ਜੀ ਦੇ ਪਿਤਾ ਨੇ ਵਿਦਿਆ ਨੂੰ ਜ਼ਰੂਰੀ ਸਮਝ ਕੇ ਆਪਣੇ ਪੁੱਤਰ ਨੂੰ ਕਪੜੇ ਸੀਉਣ ਦੀ ਦਸਤਕਾਰੀ ਸਿਖਾਉਣ ਦੇ ਵਿਚਾਰ ਨਾਲ ਇਕ ਦਰਜ਼ੀ ਦੀ ਦੁਕਾਨ ਤੇ ਸ਼ਗਿਰਦ ਬਿਠਾਉਣ ਲਈ ਲੈ ਗਏ ਪਰ ਭਗਤ ਜੀ ਦਾ ਮਨ ਤਾਂ ਹਰੀ ਸਿਮਰਨ ਤੋਂ ਬਿਨਾਂ ਹੋਰ ਕਿਸੇ ਪਾਸੇ ਲਗਦਾ ਹੀ ਨਹੀਂ ਸੀ ਇਸ ਲਈ ਜਿਸ ਤਰ੍ਹਾਂ ਪਾਂਧੇ ਪਾਸ ਪੜ੍ਹਨ ਗਏ ਤਾਂ ਉਸ ਨੂੰ ਪੜ੍ਹਾ ਕੇ (ਹਰੀ ਸਿਮਰਨ ਦਾ ਉਪਦੇਸ਼ ਦੇ ਕੇ) ਘਰ ਮੁੜ ਆਏ। ਉਸੇ ਤਰ੍ਹਾਂ ਉਸ ਦੁਕਾਨ ਪਰ ਬੈਠੇ ਦਰਜੀ ਦਾ ਕੰਮ ਕਰਨ ਵਾਲੇ ਆਦਮੀਆਂ ਪ੍ਰਤੀ ਅਥਵਾ ਉਸ ਦੇ ਪਾਸ ਕਪੜੇ ਛਾਪਣ ਦਾ ਕੰਮ ਕਰਨ ਵਾਲਿਆਂ ਨੂੰ ਸੰਬੋਧਨ ਕਰਕੇ ਇਉਂ ਉਪਦੇਸ਼ ਕਰਨਾ ਸ਼ੁਰੂ ਕੀਤਾ—

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥ ਮਪਿ ਮਪਿ ਕਾਟਉ ਜਮ ਕੀ ਫਾਸੀ ॥ ੧ ॥
ਕਹਾ ਕਰਉ ਜਾਤੀ ਕਹ ਕਰਉ ਪਾਤੀ ॥ ਰਾਮ ਕੋ ਨਾਮੁ ਜਪਉ ਦਿਨ ਰਾਤੀ ॥ ੧ ॥ ਰਹਾਉ ॥
ਰਾਂਗਨਿ ਰਾਂਗਉ ਸੀਵਨਿ ਸੀਵਉ ॥ ਰਾਮ ਨਾਮ ਬਿਨੁ ਘਰੀਅ ਨ ਜੀਵਉ ॥ ੨ ॥

ਭਗਤਿ ਕਰਉ ਹਰਿ ਕੇ ਗੁਨ ਗਾਵਉ ॥ ਆਠ ਪਹਰ ਅਪਨਾ ਖਸਮੁ ਧਿਆਵਉ ॥ ੩ ॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ ਸਉ ਲਾਗਾ ॥ ੪ ॥ ੩ ॥ [ਆਸਾ

**ਪੁਰਾਣੇ ਲਿਖਾਰੀ ਇਸ ਸ਼ਬਦ ਨੂੰ ਵਿਗਾੜ ਕੇ ਸ਼ਬਦ 'ਰਾਂਗਉ' ਨੂੰ 'ਰਾਂਗੂੰ' ਤੇ 'ਸੀਵਉ' ਨੂੰ 'ਸੀਵੂੰ' ਪੜ੍ਹ ਕੇ ਅਰਥ ਦਾ ਅਨਰਥ ਕਰਕੇ ਆਖਦੇ ਹਨ ਕਿ ਭਗਤ ਜੀ ਰੰਗਣ ਦਾ ਕੰਮ ਕਰਦੇ ਸਨ ਇਸ ਲਈ ਇਹ ਸ਼ਬਦ ਆਪਣੇ ਲਈ ਵਰਤਿਆ ਹੈ ਪਰ ਜਦ ਸ਼ਬਦ ਨੂੰ ਜ਼ਰਾ ਵਿਚਾਰ ਨਾਲ ਪੜ੍ਹਾਂਗੇ ਤਾਂ ਅਰਥ ਸਪਸ਼ਟ ਹੋ ਜਾਣਗੇ* ।**

## ਕੁੜਮਾਈ ਅਤੇ ਵਿਆਹ

**ਭਗਤ ਜੀ ਦਾ ਖਾਨਦਾਨ ਇਕ ਤਕੜੇ ਵਿਉਪਾਰੀਆਂ ਦਾ ਅਤੇ ਧਨੀਆਂ ਦਾ ਸੀ ਅਰ ਹਰੀ ਭਗਤ ਹੁੰਦੇ ਹੋਏ ਭੀ ਗ੍ਰਿਹਸਤੀ ਜੀਵਨ ਬਤੀਤ ਕਰਦੇ ਸਨ ਇਸ ਲਈ ਇਸੇ ਪ੍ਰਾਂਤ ਦੇ 'ਪੂਰਵਾ' ਨਗਰ ਨਿਵਾਸੀ ਇਕ ਵਿਉਪਾਰੀ 'ਗੋਬਿੰਦ ਸ਼ੇਟ' ਸਦਾਵਰਤੀ ਨੇ ਆਪਣੀ ਸਪੁੱਤਰੀ**

---

*ਪ੍ਰੋਫੈਸਰ ਸਾਹਿਬ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ ਅਪਣੀ ਰਚਿਤ ਪੁਸਤਕ ਗੁਰਬਾਣੀ ਵਿਆਕਰਣ ਤੇ ਸਫਾ ੩੦੪ ਪਲ ਲਿਖਦੇ ਹਨ ਕਿ ਅਨਯ ਪੁਰਖ ਦਾ ਚਿੰਨ੍ਹ 'ਉ' ਹੁੰਦਾ ਹੈ ਜੈਸਾ ਕਿ–

ਨਿਮਖ ਨ 'ਬਿਸਰਉ' ਮਨ ਤੇ ਹਰਿ ਹਰਿ ॥ ਕੋਈ ਭਲਾ 'ਕਹਉ'
ਭਾਵੈ ਬੁਰਾ 'ਕਹਉ' ਕਿਤੈ ਪ੍ਰਕਾਰਿ ਨ 'ਤੂਟਉ' ਪ੍ਰੀਤਿ ॥

ਜਿਸ ਤਰ੍ਹਾਂ ਉਕਤ ਪੰਕਤੀਆਂ ਵਿਚ 'ਉ' ਵਾਲੇ ਸ਼ਬਦ ਅਨਯ ਪੁਰਖ ਵਾਚਕ ਅਥਵਾ ਦੂਜੇ ਨੂੰ ਮੁਖਾਤਬ ਕਰਕੇ ਆਖੇ ਗਏ ਹਨ । ਇਸੇ ਤਰ੍ਹਾਂ ਭਗਤ ਜੀ ਦਾ ਇਹ ਸ਼ਬਦ ਭੀ ਇਸ ਕੰਮ ਕਰਨ ਵਾਲਿਆਂ ਨੂੰ ਸੰਬੋਧਨ ਕਰਕੇ ਉਪਦੇਸ਼ ਦਿਤਾ ਗਿਆ ਹੈ ਕਿਉਂਕਿ ਇਸਦੀ ੫–੬–੭–੮ ਪੰਕਤੀ ਦੇ ਅੰਤ ਵਿਚ 'ਉ' ਆਇਆ ਹੈ । ਇਸ ਕੰਮ ਦੇ ਕਰਨ ਨਾਲ ਭਰਾਵੋ ਤੁਸੀਂ ਕੰਮ ਕਰਦੇ ਵੀ ਹਰੀ ਸਿਮਰਨ ਵਿਚ ਜੁੜੇ ਰਹੋ ਤੇ ਸਮਝ ਲਵੋ ਕਿ ਇਹ ਮਨ 'ਗਜ' ਹੈ ਅਤੇ ਜੀਭ ਕਾਤੀ (ਕੈਂਚੀ) ਹੈ ਤੇ ਇਸ ਨਾਲ ਜਮਾਂ ਦੀ ਫਾਂਸੀ ਨੂੰ ਨਾਪ ਨਾਪ ਕੇ ਕਟਣਾ ਹੈ । ਅਗੇ ਜਾ ਕੇ ਆਖਿਆ ਹੈ ਕਿ ਤੁਸੀਂ ਬੇਸ਼ਕ ਕਪੜੇ ਰੰਗੋ ਅਤੇ ਸੀਵੋ ਪਰ ਰਾਮ ਨਾਮ ਦੇ ਜਾਪ ਤੋਂ ਬਿਨਾਂ ਇਕ ਘੜੀ ਭੀ ਜੀਵਨ ਬਤੀਤ ਨ ਕਰੋ ।

ਇਸ ਸਾਰੀ ਵਿਚਾਰ ਦਾ ਤਤ ਇਹ ਹੈ ਕਿ ਭਗਤ ਜੀ ਨੇ ਆਪ ਕੋਈ ਕੰਮ ਹੱਥੀਂ ਨਹੀਂ ਕੀਤਾ ਕਿਉਂਕਿ ਉਹ ਇਕ ਵਿਉਪਾਰੀ ਤੇ ਧਨੀ ਪੁਰਸ਼ ਦੇ ਪੁਤਰ ਸਨ । ਸਾਡਾ ਇਥੇ ਇਹ ਭਾਵ ਨਹੀਂ ਕਿ ਜੇ ਭਗਤ ਜੀ ਨੂੰ ਹੱਥੀਂ ਕੰਮ ਕਰਨ ਵਾਲਾ ਲਿਖ ਦੇਈਏ ਤਾਂ ਉਹਨਾਂ ਦੀ ਪੋਜ਼ੀਸ਼ਨ ਕੋਈ ਕਮਜ਼ੋਰ ਹੋ ਜਾਂਦੀ ਹੈ ਬਲਕਿ ਸਾਡਾ ਅਸਲ ਭਾਵ ਤਾਂ ਇਹ ਹੈ ਕਿ ਗੁਰਬਾਣੀ ਨੂੰ ਸ਼ੁਧ ਪੜ੍ਹਿਆ ਜਾਵੇ ।

ਦਰਜੀ ਦਾ ਕੰਮ ਅਰਥਾਤ ਕਪੜੇ ਸੀਉਣ ਦਾ ਕਿਤਾ ਇਕ ਭਾਰਾ ਆਰਟ (ਕਾਰੀਗਰੀ) ਮਨੁਖੀ ਜੀਵਨ ਲਈ ਇਕ ਜ਼ਰੂਰੀ ਸ਼ਿਲਪ ਵਿਦਿਆ ਹੈ । ਅੰਗਰੇਜ਼ੀ ਵਿਚ ਇਕ ਮੁਹਾਵਰਾ ਹੈ ਕਿ ਰਬ ਤਾਂ ਮਨੁੱਖ ਨੂੰ ਬਣਾ ਹੀ ਦਿੰਦਾ ਹੈ ਪਰ ਦਰਜੀ ਉਸਦੀ ਸ਼ਕਲ ਬਣਾਉਂਦਾ ਹੈ । ਜੇ ਕਿਤੇ ਇਹ ਕਾਰੀਗਰੀ ਨਾ ਹੁੰਦੀ ਤਾਂ ਆਦਮੀ ਨੰਗਮ ਨੰਗੇ ਜੰਗਲੀ ਨਜ਼ਰ ਆਉਂਦੇ, ਇਸ ਲਈ ਇਹ ਕੰਮ ਅਤਯੰਤ ਮਾਣ ਵਾਲਾ ਹੈ ।

'ਰਾਜਾ ਬਾਈ' ਜੀ ਦਾ ਸ਼ਗਨ ਨਾਮਦੇਵ ਜੀ ਨੂੰ ਲਗਾ ਦਿਤਾ।

ਇਸ ਤੋਂ ਕੁਝ ਸਮਾਂ ਪਿਛੋਂ ਵਿਆਹ ਦੀ ਸਾਹੇ ਚਿੱਠੀ ਆਈ ਤੇ ਦਿਨ ਮੁਕੱਰਰ ਹੋ ਗਿਆ। ਜਦ ਜੰਵ ਦੀ ਤਿਆਰੀ ਹੋਣ ਲਗੀ ਅਤੇ ਬਰਾਦਰੀ ਵਿਚ ਸੱਦਾ ਫੇਰਿਆ ਤਾਂ ਕਈਆਂ ਨੇ ਜਵਾਬ ਦਿਤਾ ਕਿ ਤੁਸੀਂ ਹਮੇਸ਼ਾਂ ਹਰੀ ਭਗਤਾਂ ਨਾਲ ਮੇਲ ਮਿਲਾਪ ਰਖਦੇ ਹੋ ਤੇ ਵਡੇ ੨ ਧਨੀਆਂ ਨਾਲ ਸਾਂਝ ਪਾਈ ਹੋਈ ਹੈ, ਇਸ ਲਈ ਨਹੀਂ ਆਵਾਂਗੇ। ਸ੍ਰੀ ਦਾਮਸ਼ੇਟ ਜੀ ਨੇ ਕਿਹਾ ਕਿ ਮੇਰਾ ਹਿਰਦਾ ਤਾਂ ਵਿਸ਼ਾਲ ਹੈ ਇਸ ਲਈ ਸਭ ਨਾਲ ਮੇਲ ਮਿਲਾਪ ਤੇ ਸਾਂਝ ਰਖਦਾ ਹਾਂ ਅਤੇ ਆਪ ਪਾਸ ਭੀ ਬੇਨਤੀ ਕਰਦਾ ਹਾਂ ਕਿ ਇਸ ਸ਼ੁਭ ਸਮੇਂ ਨਾਲ ਚਲੋ ਅਤੇ ਜੇ ਮੈਨੂੰ ਹਰੀ ਭਗਤਾਂ ਦੇ ਮਿਲਾਪ ਦਾ ਮੇਹਣਾ ਮਾਰਦੇ ਹੋ ਤਾਂ ਤੁਹਾਡੀ ਮਰਜ਼ੀ ਮੈਂ ਹਰੀ ਭਗਤਾਂ ਜਾਂ ਹਰੀ ਨੂੰ ਛੱਡ ਹੀ ਨਹੀਂ ਸਕਦਾ।

ਇਹ ਗੱਲ ਆਖ ਕੇ ਜੰਵ ਦੀ ਤਿਆਰੀ ਕਰ ਦਿਤੀ ਜਦ ਘੋੜੀ ਤਿਆਰ ਹੋਈ ਤੇ ਜੰਵ ਨਾਲ ਭੀ ਥੋੜੇ ਬਹੁਤੇ ਸੱਜਣ ਚਲ ਪਏ ਤਾਂ ਬਰਾਦ੍ਰੀ ਵਾਲਿਆਂ ਨੇ ਸੋਚਿਆ ਕਿ ਇਨ੍ਹਾਂ ਦਾ ਕੰਮ ਤਾਂ ਹੋ ਹੀ ਜਾਣਾ ਹੈ। ਮੁਫਤ ਦਾ ਉਲਾਂਭਾ ਕਿਉਂ ਲਈਏ, ਉਹ ਆਪਣੇ ਆਪ ਹੀ ਆ ਗਏ ਅਤੇ ਬੜੀ ਸਜ ਧਜ ਨਾਲ ਜੰਵ ਚੜ੍ਹੀ ਅਰ ਉਸ ਦੇਸ਼ ਦੀ ਰੀਤ ਅਨੁਸਾਰ ਬੜਾ ਸ਼ਾਨਦਾਰ ਵਿਆਹ ਹੋਇਆ।

## ਸ਼ੇਰ ਦਰਸ਼ਨ

ਪੰਡਰਪੁਰ ਅਥਵਾ ਉਸ ਦੇ ਆਸ ਪਾਸ ਭਗਤ ਜੀ ਦੇ ਭਗਤੀ ਭਾਵ ਅਤੇ ਬ੍ਰਹਮ ਗਿਆਨ ਦੀ ਆਮ ਚਰਚਾ ਹੋਣ ਲਗੀ, ਇਸ ਪਰ ਉਸ ਵਾਹਿਗੁਰੂ ਨੇ ਉਨ੍ਹਾਂ ਦੀ ਪ੍ਰੀਖਿਆ ਲੈਣ ਲਈ ਇਕ ਕੌਤਕ ਰਚਿਆ।

ਨਗਰ ਤੋਂ ਦੂਰ ਬਾਹਰ ਖੁਲ੍ਹੀ ਜਗ੍ਹਾ ਵਿਚ ਨੌਜਵਾਨ ਖੇਲ ਰਹੇ ਸਨ। ਉਹ ਭਗਤ ਜੀ ਨੂੰ ਨਾਲ ਲੈ ਗਏ ਪਰ ਭਗਤ ਜੀ ਥੋਹੜਾ ਮਨ ਪ੍ਰਚਾਵਾ ਕਰਕੇ ਇਕ ਪਾਸੇ ਬੈਠ ਗਏ। ਬਾਲਕ ਆਪਣੀ ਖੇਲ ਵਿਚ

ਮਸਤ ਸਨ ਅਤੇ ਭਗਤ ਜੀ ਇਕ ਬ੍ਰਿਛ ਹੇਠ ਬੈਠ ਕੇ ਆਪਣੇ ਨਿਤਕਰਮ ਹਰੀ ਸਿਮਰਨ ਵਿਚ ਮਗਨ ਹੋ ਗਏ। ਮਨ ਇਕਾਗਰ ਹੋ ਗਿਆ ਅਤੇ ਹਰੀ ਚਰਨਾਂ ਵਿਚ ਜੁੜ ਕੇ ਉਸਦੀ ਉਸਤਤੀ ਕਰਨ ਲਗੇ–

ਐਸੋ ਰਾਮ ਰਾਇ ਅੰਤਰਜਾਮੀ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ॥ ੧॥ ਰਹਾਉ॥
ਬਸੈ ਘਟਾ ਘਟ ਲੀਪ ਨ ਛੀਪੈ॥ ਬੰਧਨ ਮੁਕਤਾ ਜਾਤੁ ਨ ਦੀਸੈ॥ ੧॥
ਪਾਨੀ ਮਾਹਿ ਦੇਖੁ ਮੁਖੁ ਜੈਸਾ॥ ਨਾਮੇ ਕੋ ਸੁਆਮੀ ਬੀਠਲੁ ਐਸਾ॥ ੨॥ ੧॥

ਅਰਥ–ਵਾਹਿਗੁਰੂ ਇਸ ਤਰ੍ਹਾਂ ਅੰਤਰਜਾਮੀ ਹੈ ਜਿਸ ਤਰ੍ਹਾਂ ਸ਼ੀਸ਼ੇ ਵਿਚ ਮੂੰਹ ਦਿਸਦਾ ਹੈ, (ਭਾਵੇਂ) ਉਹ ਘਟ ਘਟ ਵਿਚ ਵਸਦਾ ਹੈ ਪਰ ਉਸ ਨੂੰ ਲੇਪ (ਕਿਸੇ ਚੀਜ਼ ਦਾ ਪੋਚਾ) ਨਹੀਂ ਅਰ ਨਾ ਹੀ ਉਹ ਛਿਪਦਾ ਹੈ। ਉਹ ਬੰਧਨ ਤੋਂ ਰਹਿਤ ਹੈ ਅਤੇ ਉਸਦੀ ਜਾਤ ਨਹੀਂ ਅਥਵਾ ਉਹ ਕਿਤੇ ਜਾਂਦਾ ਆਉਂਦਾ ਵੀ ਨਹੀਂ ਦਿਸਦਾ। ਜਿਸ ਤਰ੍ਹਾਂ ਪਾਣੀ ਵਿਚ ਮੂੰਹ ਦਿਸਦਾ ਹੈ ਉਸੇ ਤਰ੍ਹਾਂ ਉਹ ਸਭ ਥਾਂ ਵਿਆਪਕ ਹੈ।

ਇਹ ਸ਼ਬਦ ਉਨ੍ਹਾਂ ਐਸੇ ਪ੍ਰੇਮ ਦੇ ਲੋਰ ਵਿਚ ਗਾਇਨ ਕੀਤਾ ਜੋ ਬਾਲਕ ਆਪਣੀ ਖੇਡ ਛਡ ਕੇ ਉਨ੍ਹਾਂ ਦੇ ਗਿਰਦ ਆਣ ਇਕੱਤ੍ਰ ਹੋਏ। ਜਦ ਸ਼ਬਦ ਦਾ ਭੋਗ ਪਿਆ ਤਾਂ ਇਕ ਪਾਸੇ ਤੋਂ ਸ਼ੇਰ ਦੇ ਗਰਜਨ ਦੀ ਅਵਾਜ਼ ਆਈ ਜਿਸ ਤੇ ਸਭ ਦਾ ਧਿਆਨ ਉਧਰ ਖਿਚਿਆ ਗਿਆ। ਇਕ ਤਕੜਾ ਸ਼ੇਰ ਉਧਰੋਂ ਆਉਂਦਾ ਦਿਸਿਆ ਤਾਂ ਲੜਕੇ ਭੈਭੀਤ ਹੋ ਕੇ ਇਕ ਦਮ ਆਪਣੇ ੨ ਪਾਸੇ ਦੌੜ ਗਏ ਪਰ ਭਗਤ ਜੀ ਆਪਣੀ ਥਾਂ ਪਰ ਅਡੋਲ ਰਹੇ। ਸ਼ੇਰ ਮਹਾਰਾਜ ਜੀ ਦੇ ਪਾਸ ਆ ਕੇ ਖੜਾ ਹੋ ਗਿਆ। ਭਗਤ ਜੀ ਤਾਂ ਪੂਰਨ ਬ੍ਰਹਮ ਗਿਆਨੀ ਸਨ ਅਤੇ ਉਹਨਾਂ ਦੇ ਲੂੰ ਲੂੰ ਵਿਚ ਉਹ ਵਾਹਿਗੁਰੂ ਵਸ ਰਿਹਾ ਸੀ ਅਰ ਹਿਰਦੇ ਵਿਚ ਇਹ ਗਿਆਨ ਪ੍ਰਵੇਸ਼ ਹੋ ਰਿਹਾ ਸੀ–

ਸਭ ਗੋਬਿੰਦ ਹੈ ਸਭ ਗੋਬਿੰਦ ਹੈ, ਗੋਬਿੰਦ ਬਿਨ ਨਹੀ ਕੋਈ॥

ਉਹਨਾਂ ਨੂੰ ਤਾਂ ਇਸ ਗਲ ਦਾ ਨਿਸਚਾ ਸੀ ਕਿ–

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥

ਸੋ ਇਸ ਉਚ ਦ੍ਰਿਸ਼ਟੀ ਨਾਲ ਉਹ ਸ਼ੇਰ ਵਲ ਤਕੇ ਅਰ ਆਪਣੇ ਆਸਣ ਤੋਂ ਉਠਕੇ ਉਸਦੇ ਗਲ ਨੂੰ ਜੱਫੀ ਪਾ ਲਈ ਤੇ ਆਖਿਆ–'ਆਓ ਮੇਰੇ ਪ੍ਰੀਤਮ ਦੇ ਸਾਜੇ ਜੀਵ!' ਨਹੀਂ! ਨਹੀਂ!! ਉਸ ਦੀ ਜੋਤੀ, ਬਲਕਿ ਉਸਦੇ ਸਰੂਪ ਵਿਚ ਦਰਸ਼ਨ ਦੇਣ ਆਏ ਮਿੱਤ੍ਰ, ਆ ਤੂੰਹੀ ਮੇਰਾ ਪਿਆਰਾ

ਹੈਂ ,ਤੂੰਹੀਂ ਮੇਰਾ ਸੁਆਮੀ ਹੈਂ । ਇਹ ਆਖਦਿਆਂ ਹੀ ਬਿਰਤੀ ਜੁੜ ਗਈ ਅਤੇ ਉਹ ਵਾਹਿਗੁਰੂ ਦੇ ਚਰਨਾਂ ਵਿਚ ਜਾ ਲਗੀ ਅਰ ਉਸ ਪ੍ਰਕਾਸ਼ਮਾਨ ਜੋਤੀ ਦੇ ਰਜ ਰਜ ਕੇ ਦਰਸ਼ਨ ਕੀਤੇ । ਇਸੇ ਮਗਨਤਾ ਦੇ ਇਕ ਰਸ ਵਿਚ ਕੁਝ ਸਮਾਂ ਬੀਤ ਗਿਆ ਇਸ ਦੇ ਪਿਛੋਂ ਜਦ ਨੇਤਰ ਖੁਲ੍ਹੇ ਤਾਂ ਓਥੇ ਨਾ ਕੋਈ ਸ਼ੇਰ ਸੀ ਅਤੇ ਨਾ ਹੀ ਕੋਈ ਬਾਲਕ ।

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥

ਭਗਤ ਜੀ ਦੇ ਇਸ ਮਹਾਂਵਾਕ ਦਾ ਭਾਵ ਹੈ ਕਿ ਸਭ ਘਟਾਂ ਵਿਚ ਉਹ ਰਾਮ ਹੀ ਵਸਦਾ ਅਤੇ ਬੋਲਦਾ ਹੈ । ਐਨੇ ਉਚੇ ਖਿਆਲ ਬ੍ਰਹਮ ਗਿਆਨੀ ਦੇ ਹੋ ਸਕਦੇ ਹਨ ਤੇ ਭਗਤ ਜੀ ਸਚਮੁਚ ਹੀ ਬ੍ਰਹਮ ਗਿਆਨੀ ਸਨ ਉਹ ਹਰ ਥਾਂ ਉਸੇ ਵਾਹਿਗੁਰੂ ਦਾ ਜਲਵਾ ਤੇ ਹਰ ਜੀਵ ਵਿਚ ਉਸੇ ਦੀ ਜੋਤਿ ਅਨੁਭਵ ਕਰਦੇ ਸਨ ਬਲਕਿ ਸਾਖਯਾਤ ਮੰਨਦੇ ਸਨ, ਉਹਨਾਂ ਬਾਲ ਅਵਸਥਾ ਵਿਚ ਮਚ ਰਹੀ ਅੱਗ ਦੀ ਲਾਟ ਨੂੰ ਈਸ਼ਵਰੀ ਜੋਤ ਜਾਣ ਕੇ ਜੱਫਾ ਮਾਰ ਲਿਆ ਇਸੇ ਤਰ੍ਹਾਂ ਉਹਨਾਂ ਭਿਆਨਕ ਜੰਗਲੀ ਜੀਵ ਸ਼ੇਰ ਨੂੰ ਵੀ ਉਸੇ ਪ੍ਰਭੂ ਦਾ ਰੂਪ ਸਮਝ ਕੇ ਗਲਵਕੜੀ ਪਾ ਲਈ ਤੇ ਉਸ ਵਿਚੋਂ ਉਸ ਪ੍ਰੀਤਮ ਦੇ ਦਰਸ਼ਨ ਕੀਤੇ ਬਲਕਿ ਉਹਨਾਂ ਦੇ ਜੀਵਨ ਦੇ ਹਰ ਪ੍ਰਸੰਗ ਵਿਚ ਉਚੇ ਭਾਵ ਦੀ ਪਰੋੜ੍ਹਤਾ ਪ੍ਰਤੀਤ ਕਰੋਗੇ ਅਤੇ ਥਾਂ ਥਾਂ ਇਹੋ ਉਚ ਭਾਵ ਅਨੁਭਵ ਕਰੋਗੇ ।

## ਗੁਰੂ ਧਾਰਨਾ ਜਾਂ ਨਿਮਰਤਾ

ਅਗਿਆਨੀ ਜੀਵਾਂ ਨੂੰ ਗਿਆਨ ਦੇ ਕੇ ਸਿਧੇ ਰਸਤੇ ਲਾਉਣ ਵਾਲੇ ਬ੍ਰਹਮ ਗਿਆਨੀ ਸ੍ਰੀ ਨਾਮਦੇਵ ਜੀ ! ਨਿਮਰਤਾ ਦੇ ਅਥਾਹ ਸਮੁੰਦਰ ਭਗਤ ਨਾਮਦੇਵ ਜੀ !! ਸਰਬ ਕਲਾ ਭਰਪੂਰ ਬ੍ਰਹਮ ਗਿਆਨੀ ਭਗਤ ਨਾਮਦੇਵ ਜੀ !!! ਦੁਨੀਆਂ ਨੂੰ ਰਸਤਾ ਦੱਸਣ ਲਈ ਜਾਂ ਪੂਰਨੇ ਪਾ ਕੇ ਸਿਖਾਉਣ ਲਈ ਨਿਮਰਤਾ ਅਤੇ ਗਰੀਬੀ ਦਾ ਸਬਕ ਦੇਣ ਲਈ ਸਰਬ ਵਿਦਿਆ ਨਿਪੁੰਨ ਅਤੇ ਸਰਬ ਕਲਾ ਭਰਪੂਰ ਹੋਣ ਦੇ ਬਾਵਜੂਦ ਭੀ ਕਿਸੇ

ਸੰਤ (ਗੁਰੂ) ਦੀ ਖੋਜ ਕਰਨ ਲਗੇ ਅੰਤ ਉਨ੍ਹਾਂ ਸ੍ਰੀ ਵਿਸ਼ੋਭਾ ਖੇਚਰ ਜੀ ਦੀ ਸ਼ਰਨ ਪਕੜੀ ਉਨ੍ਹਾਂ ਅਗੇ ਭੇਟਾ ਰਖਕੇ ਨਮਸ਼ਕਾਰ ਕਰਕੇ ਅਧੀਨਗੀ ਸਹਿਤ ਸਨਿੰਮਰ ਬੇਨਤੀ ਕੀਤੀ ਕਿ–'ਹੇ ਮਹਾਰਾਜ ! ਮੈਨੂੰ ਸਤਿਮਾਰਗ ਦਾ ਉਪਦੇਸ਼ ਦੇਵੋ ।' ਵਿਸ਼ੋਭਾ ਖੇਚਰ ਜੀ ਨੇ ਕਿਹਾ–ਭਗਤ ਜੀ ! ਤੁਸੀਂ ਆਪ ਹਰ ਪ੍ਰਕਾਰ ਸਮਰੱਥ ਹੋ ਕੇ ਅਨੇਕ ਜੀਵਾਂ ਨੂੰ ਉਪਦੇਸ਼ ਦੇ ਕੇ ਉਧਾਰ ਸਕਦੇ ਹੋ ਮੈਂ ਆਪ ਨੂੰ ਕੀ ਉਪਦੇਸ਼ ਦੇਵਾਂ । ਅਗੋਂ ਭਗਤ ਜੀ ਨੇ ਅਤਿ ਅਧੀਨ ਹੋ ਕੇ ਬੇਨਤੀ ਕੀਤੀ ਕਿ–

'ਹੇ ਸਚੇ ਪਾਤਸ਼ਾਹ ! ਆਪ ਮਹਾਂਪੁਰਸ਼ ਹੋ ਅਰ ਉਮਰ ਵਿਚ ਮੇਰੇ ਨਾਲੋਂ ਵਡੇਰੇ ਬਜ਼ੁਰਗ ਹੋ, ਇਸ ਲਈ ਕ੍ਰਿਪਾ ਦ੍ਰਿਸ਼ਟੀ ਕਰਕੇ ਜਨਮ ਸਫਲਾ ਕਰ ਦਿਓ ।'

ਬਹੁਤ ਸਾਰੀ ਵਾਰਤਾਲਾਪ ਤੋਂ ਉਪਰੰਤ ਸ੍ਰੀ ਵਿਸ਼ੋਭਾ ਖੇਚਰ ਜੀ ਨੇ ਭਗਤ ਜੀ ਨੂੰ ਉਪਦੇਸ਼ ਕੀਤਾ ਜਿਸ ਨਾਲ ਉਹ ਬਹੁਤ ਹੀ ਕ੍ਰਿਤ ਹੋਏ ਤੇ ਇਹ ਸ਼ਬਦ ਉਚਾਰਨ ਕੀਤਾ–

ਸਫਲ ਜਨਮੁ ਮੋਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥ ੧ ॥
ਗਿਆਨ ਅੰਜਨੁ ਮੋਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ ਰਹਾਉ ॥
ਨਾਮ ਦੇਇ ਸਿਮਰਨੁ ਕਰਿ ਜਾਨਾਂ ॥ ਜਗਜੀਵਨ ਸਿਉ ਜੀਉ ਸਮਾਨਾਂ ॥ ੨ ॥

ਅਰਥ–ਸਤਿਗੁਰਾਂ ਨੇ ਮੇਰਾ ਜਨਮ ਸਫਲ ਕਰ ਦਿਤਾ ਹੈ। ਮੇਰਾ ਦੁਖ ਦੂਰ ਕਰਕੇ ਸੁਖ ਹੀ ਸੁਖ ਦੇ ਦਿਤਾ ਹੈ। ਗੁਰੂ ਨੇ ਮੈਨੂੰ ਗਿਆਨ ਰੂਪੀ ਸੁਰਮਾ ਦਿਤਾ ਹੈ । ਹਰੀ ਦੇ ਭਜਨ ਤੋਂ ਬਿਨਾਂ ਜੀਵਨ ਬਿਅਰਥ ਹੈ । ਮੈਂ ਵਾਹਿਗੁਰੂ ਦਾ ਸਿਮਰਨ ਕਰਕੇ ਜਾਣ ਲਿਆ ਹੈ ਅਤੇ ਮੇਰਾ ਉਸ ਜਗਤ ਜੀਵਨ ਪ੍ਰਮਾਤਮਾਂ ਨਾਲ ਜੀਉ ਸਮਾ ਗਿਆ ਅਰਥਾਤ ਜੁੜ ਗਿਆ ਹੈ।

'ਵਿਸ਼ੋਭਾ ਖੇਚਰ' ਜੀ ਦੇ ਧਰਮ ਉਪਦੇਸ਼ ਤੋਂ ਉਪਰੰਤ ਭਗਤ ਨਾਮਦੇਵ ਜੀ ਦੀ ਅਵਸਥਾ ਕਿੰਨੀ ਉਚੀ ਹੋ ਗਈ ਇਹ ਉਪਰੋਕਤ ਸ਼ਬਦ ਤੋਂ ਪ੍ਰਗਟ ਹੈ ਅਤੇ ਸਾਰੇ ਸ਼ਬਦ ਦੀ ਅੰਤਲੀ ਪੰਗਤੀ ਤੋਂ ਪ੍ਰਗਟ ਹੈ ਜਿਸ ਦਾ ਭਾਵ ਹੈ ਕਿ–

ਨਾਮਦੇਉ ਅਰਥਾਤ ਮੈਂ ਗੁਰੂ ਦੇ ਦਸੇ ਅਨੁਸਾਰ ਸਿਮਰਨ ਕਰਕੇ ਜਾਣ ਲਿਆ ਹੈ ਜਗਤ ਦੇ ਜੀਵਨ ਉਸ ਵਾਹਿਗੁਰੂ ਨਾਲ ਜੀਉ ਸਮਾ ਗਿਆ ਭਾਵ ਇਕਮਿਕ ਹੋ ਗਿਆ ।

# ਪਾਰਸ ਦਾ ਪ੍ਰਸੰਗ

'ਪੰਡਰਪੁਰ' ਵਿਚ ਇਕ ਬ੍ਰਾਹਮਣ ਰਹਿੰਦਾ ਸੀ ਜਿਸ ਦੇ ਪਾਸ ਇਕ ਪੱਥਰ (ਜਿਸ ਨੂੰ ਸ਼ਾਸਤਰਾਂ ਵਿਚ ਪਾਰਸ ਕਰਕੇ ਲਿਖਿਆ ਹੈ) ਸੀ ਜਿਸ ਵਿਚ ਇਹ ਗੁਣ ਸੀ ਕਿ ਉਹ ਜਿਸ ਲੋਹੇ ਨਾਲ ਸਪਰਸ਼ ਕਰੇ ਉਹ ਸੋਨਾ ਹੋ ਜਾਂਦਾ ਸੀ। ਇਸ ਪਾਰਸ ਦੇ ਆਸਰੇ ਉਹ ਬ੍ਰਾਹਮਣ ਬਹੁਤ ਧਨਵਾਨ ਬਣਿਆ ਬੈਠਾ ਸੀ ਉਸ ਦੇ ਵਡੇ ੨ ਮਹਿਲ ਮਾੜੀਆਂ, ਸਵਾਰੀ ਲਈ ਰਥ ਘੋੜੇ, ਪਹਿਨਣ ਲਈ ਬਹੁਮੁਲੇ ਬਸਤਰ ਅਤੇ ਖਾਣ ਲਈ ਸਵਾਦਿਸ਼ਟ ਭੋਜਨ ਬਣਦੇ ਸਨ, ਉਸ ਦੀ ਇਸਤਰੀ ਭਗਤ ਜੀ ਦੀ ਧਰਮ ਪਤਨੀ ਜੀ ਦੀ ਧਰਮ ਭੈਣ ਬਣੀ ਹੋਈ ਸੀ। ਇਕ ਦਿਨ ਉਹ ਭਗਤ ਜੀ ਦੇ ਘਰ ਮਿਲਣ ਵਾਸਤੇ ਆਈ ਤਾਂ ਆਖਣ ਲਗੀ ਭੈਣ ਸਾਡੇ ਤਾਂ ਬੜੇ ਮਹੱਲ, ਸੋਨੇ ਚਾਂਦੀ ਦੇ ਗਹਿਣੇ ਅਤੇ ਬਸਤਰ ਹਨ। ਧਨ ਦੌਲਤ ਨਾਲ ਸੰਦੂਕ ਭਰੇ ਰਹਿੰਦੇ ਹਨ ਤੂੰ ਭੀ ਮੇਰੇ ਵਾਂਗ ਧਨਵਾਨ ਬਣ ਜਾ। ਮਾਤਾ ਜੀ ਨੇ ਕਿਹਾ ਭੈਣ ਸਾਡਾ ਗੁਜ਼ਾਰਾ ਤਾਂ ਬੜਾ ਚੰਗਾ ਹੈ ਘਰ ਸਭ ਕੁਛ ਹੈ ਪਰ ਤੁਹਾਡੇ ਵਾਂਗ ਕ੍ਰੋੜਪਤੀ ਕਿਸ ਤਰ੍ਹਾਂ ਬਣ ਜਾਈਏ। ਬ੍ਰਾਹਮਣੀ ਨੇ ਕਿਹਾ ਇਹ ਲੈ ਪਾਰਸ ਤੂੰ ਜਿਸ ਲੋਹੇ ਨੂੰ ਛੁਹਾਏਂਗੀ ਸੋਨਾ ਬਣ ਜਾਵੇਗਾ। ਜਿੰਨੀ ਲੋੜ ਹੋਵੇ ਸੋਨਾ ਬਣਾ ਲੈਣਾ ਤੇ ਧਨੀ ਬਣ ਜਾਣਾ, ਮੈਂ ਤੇਰੇ ਪਾਸੋਂ ਕਲ ਵਾਪਸ ਲੈ ਜਾਵਾਂਗੀ। ਮਾਤਾ ਜੀ ਉਸ ਬ੍ਰਾਹਮਣੀ ਦੀ ਗਲ ਸੁਣਕੇ ਬੜੇ ਪ੍ਰਸੰਨ ਹੋਏ ਤੇ ਪਾਰਸ ਦੀ ਵੱਟੀ ਲੈ ਕੇ ਖੁਸ਼ੀ ਨਾਲ ਸੰਦੂਕ ਵਿਚ ਸਾਂਭ ਲਈ। ਰਾਤ ਸਮੇਂ ਜਦ ਭਗਤ ਜੀ ਘਰ ਆਏ ਤਾਂ ਮਾਤਾ ਜੀ ਨੇ ਪਾਰਸ ਦੀ ਵੱਟੀ ਕੱਢਕੇ ਮਹਾਰਾਜ ਜੀ ਦੇ ਅਗੇ ਰਖੀ ਤੇ ਉਸ ਦਾ ਗੁਣ ਦਸਿਆ। ਭਗਤ ਜੀ ਇਹ ਗਲ ਸੁਣਕੇ ਹੱਸ ਪਏ ਤੇ ਆਖਿਆ ਭਲੀ ਲੋਕ! ਪਾਰਸ ਨਾਲ ਬਹੁਤਾ ਸੋਨਾ ਬਣਾਕੇ ਜਾਂ ਮਾਇਆ ਧਾਰੀ ਹੋਕੇ ਅਸੀਂ ਕੀ ਕਰਾਂਗੇ ਬਹੁਤੀ ਮਾਇਆ ਅਛੀ ਨਹੀਂ ਹੁੰਦੀ।

ਯਥਾ—ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥

ਅਰਥ–ਇਸ ਸੰਸਾਰ ਤੋਂ ਤਦ ਹੀ ਛੁਟਕਾਰਾ ਪਾਵਾਂਗੇ ਜੇ ਮਾਇਆ ਵਿਚ ਲੀਨ ਨਹੀਂ ਹੋਵਾਂਗੇ। ਮਾਯਾ ਦਾ ਦੂਸਰਾ ਨਾਮ ਗਰਭ ਜੋਨੀ ਹੈ ਇਸਨੂੰ ਤਿਆਗ ਕੇ ਹੀ ਵਾਹਿਗੁਰੂ ਦੇ ਦਰਸ਼ਨ ਦੀ ਪ੍ਰਾਪਤੀ ਹੋਵੇਗੀ।

ਇਹ ਉਪਦੇਸ਼ ਸੁਨਕੇ ਮਾਤਾ ਜੀ ਖਾਮੋਸ਼ ਹੋ ਗਏ, ਮਹਾਰਾਜ ਜੀ ਨੇ ਪਾਰਸ ਨੂੰ ਚੁਕਕੇ ਹਥ ਵਿਚ ਲੈ ਲਿਆ ਤੇ ਬੇ-ਪ੍ਰਵਾਹੀ ਅਵਸਥਾ ਵਿਚ ਬਾਹਰ ਨਿਕਲਕੇ ਇਕ ਖੂਹ ਵਿਚ ਸੁਟ ਦਿਤਾ। ਮਾਤਾ ਜੀ ਇਹ ਕੌਤਕ ਦੇਖਕੇ ਬੜੇ ਚਿੰਤਾਤੁਰ ਹੋਏ ਤੇ ਬੇਨਤੀ ਕਰਨ ਲਗੇ ਕਿ ਮਹਾਰਾਜ ! ਇਹ ਤੁਸਾਂ ਕੀ ਕੀਤਾ ਉਹ ਵਿਚਾਰੀ ਮੇਰੇ ਨਾਲ ਹਮਦਰਦੀ ਕਰਕੇ ਇਤਨੀ ਬਹੁਮੁਲੀ ਚੀਜ਼ ਮੈਨੂੰ ਦੇ ਗਈ ਸੀ ਤੇ ਤੁਸਾਂ ਖੂਹ ਵਿੱਚ ਸੁਟ ਦਿਤੀ ਉਹ ਮੇਰੇ ਪਾਸੋਂ ਆਕੇ ਮੰਗੇਗੀ ਤਾਂ ਮੈਂ ਕੀ ਦੇਵਾਂਗੀ।

ਉਧਰ ਬ੍ਰਾਹਮਣ ਘਰ ਆਇਆ ਤਾਂ ਉਸਨੇ ਆਪਣੀ ਇਸਤਰੀ ਪਾਸੋਂ ਪਾਰਸ ਦੀ ਵੱਟੀ ਮੰਗੀ ਜਿਸ ਪਰ ਉਸਦੀ ਇਸਤਰੀ ਪਹਿਲਾਂ ਤਾਂ ਟਾਲਮ ਟੋਲੇ ਕਰਦੀ ਰਹੀ ਪਰ ਜਦ ਬ੍ਰਾਹਮਣ ਬਹੁਤ ਖਹਿੜੇ ਪੈ ਗਿਆ ਤਾਂ ਉਸਨੇ ਸਾਫ ਆਖ ਦਿਤਾ ਕਿ 'ਓਹ ਮੈਂ ਆਪਣੀ ਇਕ ਸਹੇਲੀ ਨੂੰ ਥੋਹੜੇ ਚਿਰ ਲਈ ਦੇ ਆਈ ਹਾਂ ਹੁਣ ਜਾਕੇ ਵਾਪਸ ਲਿਆ ਦਿੰਦੀ ਹਾਂ।' ਇਹ ਗੱਲ ਸੁਣਕੇ ਬ੍ਰਾਹਮਣ ਬਹੁਤ ਗੁਸੇ ਅਤੇ ਫਿਕਰ ਨਾਲ ਆਖਣ ਲਗਾ ਕਿ 'ਮੈਂ ਤੈਨੂੰ ਬਾਰ ਬਾਰ ਤਾਕੀਦ ਕੀਤੀ ਸੀ ਕਿ ਇਹ ਇਕ ਅਲੱਭ ਚੀਜ਼ ਹੈ ਕਿਸੇ ਨੂੰ ਨਾ ਦੇਵੀਂ ਤੇ ਇਸ ਦਾ ਪੂਰੀ ਤਰ੍ਹਾਂ ਧਿਆਨ ਰਖੀਂ ਪਰ ਤੂੰ ਬਹੁਤ ਬੁਰਾ ਕੀਤਾ। ਐਸੀਆਂ ਚੀਜ਼ਾਂ ਕਿਸੇ ਕਦੀ ਮੋੜਕੇ ਨਹੀਂ ਦਿਤੀਆਂ। ਬ੍ਰਾਹਮਣੀ ਮਾਤਾ ਜੀ ਪਾਸ ਆਈ ਤੇ ਆਪਣਾ ਪਾਰਸ ਮੰਗਣ ਲਗੀ। ਮਾਤਾ ਜੀ ਨੇ ਅਤੀ ਨਿੰਮਰਤਾ ਅਤੇ ਲੱਜਤ ਲਹਿਜੇ ਵਿਚ ਕਿਹਾ–'ਭੈਣੇ ! ਮੈਂ ਤੈਥੋਂ ਬੜੀ ਸ਼ਰਮਿੰਦੀ ਹਾਂ ਉਹ ਤੇਰੀ ਚੀਜ਼ ਭਗਤ ਜੀ ਨੇ ਖੂਹ ਵਿੱਚ ਸੁਟ ਦਿਤੀ ਹੈ।' ਇਹ ਵਾਕ ਸੁਣਦੇ ਸਾਰ ਹੀ ਬ੍ਰਾਹਮਣੀ ਦੀਆਂ ਤਾਂ ਡਾਡਾਂ ਨਿਕਲ ਗਈਆਂ ਤੇ ਵਿਰਲਾਪ ਕਰਦੀ ਹੋਈ ਘਰ ਵਾਪਸ ਆ ਗਈ ਅਰ ਸਭ ਵਾਰਤਾ ਆਪਣੇ ਪਤੀ ਨੂੰ ਆਖ ਸੁਣਾਈ। ਬ੍ਰਾਹਮਣ ਸੁਣਕੇ ਬੜੇ ਕ੍ਰੋਧ ਵਿਚ ਆ ਗਿਆ ਤੇ ਆਪਣੀ ਪਤਨੀ ਨੂੰ ਮਾਰ

ਕੁਟਾਈ ਕਰਨ ਲਗਾ। ਫੇਰ ਇਸੇ ਹਾਲਤ ਵਿਚ ਭਗਤ ਜੀ ਦੇ ਘਰ ਆ ਗਿਆ ਤੇ ਆਉਂਦਿਆਂ ਹੀ ਬੜੇ ਗੁਸੇ ਭਰੇ ਵਾਕਾਂ ਵਿਚ ਮਹਾਰਾਜ ਨੂੰ ਸੰਬੋਧਨ ਕਰਕੇ ਆਖਣ ਲਗਾ–ਕ੍ਰਿਪਾ ਕਰਕੇ ਮੇਰਾ ਪਾਰਸ ਵਾਪਸ ਕਰ ਦਿਓ। ਮਹਾਰਾਜ ਬੜੀ ਧੀਰਜ ਨਾਲ ਬੋਲੇ ਤੇ ਕਿਹਾ ਪੰਡਤ ਜੀ ! ਜ਼ਰਾ ਸ਼ਾਂਤੀ ਦੇ ਘਰ ਵਿਚ ਆਓ ਤੇ ਦਸੋ ਕੀ ਹੁਕਮ ਹੈ ? ਪੰਡਤ ਨੇ ਕਿਹਾ ਕਿ ਭਗਤ ਜੀ ! ਮੈਂ ਸ਼ਾਂਤੀ ਕਿਸ ਤਰ੍ਹਾਂ ਕਰਾਂ ਮੇਰੀ ਇਕ ਅਮੁਲੀ ਚੀਜ਼ ਮੇਰੇ ਹਥੋਂ ਜਾ ਰਹੀ ਹੈ ਤੇ ਤੁਸੀਂ ਸ਼ਾਂਤੀ ਦਾ ਉਪਦੇਸ਼ ਕਰ ਰਹੇ ਹੋ। ਇਹ ਗਲ ਸੁਣਕੇ ਮਹਾਰਾਜ ਨੇ ਕਿਹਾ ਬ੍ਰਾਹਮਣ ਦੇਵਤਾ ਜੀ ! ਉਹ ਚੀਜ਼ ਤਾਂ ਹੁਣ ਜਾ ਹੀ ਚੁਕੀ ਹੈ ਕਿਉਂਕਿ ਅਸਾਂ ਖੂਹ ਵਿਚ ਸੁਟ ਦਿਤੀ ਹੈ ਹੁਣ ਕਲਪਣ ਦਾ ਕੀ ਲਾਭ ਹੈ। ਬ੍ਰਾਹਮਣ ਇਹ ਬਚਨ ਸੁਣ ਕੇ ਹੋਰ ਵੀ ਕ੍ਰੋਧ ਦੀ ਮੂਰਤੀ ਬਣ ਗਿਆ ਤੇ ਆਖਣ ਲਗਾ ਮਹਾਰਾਜ ! ਮੈਨੂੰ ਬੇਵਕੂਫ ਬਣਾਉਂਦੇ ਹੋ। ਕੋਈ ਮੰਨ ਸਕਦਾ ਹੈ ਕਿ ਐਸੀ ਬਹੁਮੁਲੀ ਚੀਜ਼ ਤੁਸਾਂ ਖੂਹ ਵਿਚ ਸੁਟ ਦਿਤੀ ਹੋਵੇਗੀ ? ਮਹਾਰਾਜ ਜੀ ਨੇ ਬੜੀ ਸ਼ਾਂਤੀ ਭਰੀ ਅਵਾਜ਼ ਵਿਚ ਉਸਨੂੰ ਉਪਦੇਸ਼ ਕੀਤਾ ਕਿ ਹੇ ਮਿਤਰ ! ਐਸੇ ਪਾਰਸਾਂ ਦਾ ਮੋਹ ਤਿਆਗੋ ਤੇ ਉਸ ਸਚੇ ਪਾਰਸ ਦਾ ਜਾਪ ਕਰੋ ਜਿਸ ਦੀ ਮੇਹਰ ਦਾ ਸਦਕਾ ਇਹ ਵਸਤਾਂ ਬਣੀਆਂ ਹਨ, ਜੇ ਉਸ ਸਚੇ ਪਾਰਸ ਦੀ ਛੋਹ ਪ੍ਰਾਪਤ ਕਰ ਲਵੋਗੇ ਤਾਂ ਇਹ ਇਕ ਪਾਰਸ ਕੀ ਲੱਖਾਂ ਪਾਰਸ ਤੁਹਾਡੇ ਪੈਰਾਂ ਵਿਚ ਰੁਲਣਗੇ। ਬ੍ਰਾਹਮਣ ਨੂੰ ਇਹ ਬ੍ਰਹਮ ਗਿਆਨ ਦਾ ਉਪਦੇਸ਼ ਸੁਣਕੇ ਗਿਆਨ ਹੋ ਗਿਆ। ਫੇਰ ਤਾਂ ਜਦੋਂ ਉਸਨੇ ਸੜਕ ਦੇ ਰੋੜਿਆਂ ਦੀ ਮੁਠ ਭਰੀ ਤਾਂ ਉਹ ਭੀ ਪਾਰਸ ਹੀ ਭਾਸਣ ਲਗੇ, ਇਸ ਪਰ ਉਹ ਮਹਾਰਾਜ ਦੇ ਚਰਨਾਂ ਪਰ ਢਹਿ ਗਿਆ ਤੇ ਹਰੀ ਸਿਮਰਨ ਵਿਚ ਜੁੜ ਗਿਆ।

ਸਭ ਦੁਨੀਆਂ ਮਾਇਆ ਦੇ ਮਗਰ ਭੱਜੀ ਫਿਰਦੀ ਹੈ ਤੇ ਮਾਇਆ ਇਕੱਤਰ ਕਰਨ ਲਈ ਨਵੇਂ ਤੋਂ ਨਵੇਂ ਢੰਗ ਸੋਚਦੀ ਤੇ ਜਾਲ ਵਿਛਾਉਂਦੀ ਹੈ, ਉਹਨਾਂ ਨੂੰ ਇਹ ਨਹੀਂ ਪਤਾ ਕਿ ਮਨੁਖਾ ਜੀਵਨ ਦਾ ਮਨੋਰਥ ਕੇਵਲ ਮਾਯਾ ਇਕੱਤਰ ਕਰਨਾ ਨਹੀਂ ਸਗੋਂ ਅਸਲੀ ਮਨੋਰਥ ਕੁਝ ਹੋ ਰਹੀ ਹੈ।

ਭਈ ਪਰਾਪਤਿ ਮਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥

ਅਰਥਾਤ ਮਨੁਖਾ ਜਨਮ ਜੋ ਪ੍ਰਾਪਤ ਹੋਇਆ, ਇਹੋ ਹੀ ਉਸ ਪ੍ਰਭੂ ਨੂੰ ਮਿਲਣ ਦੀ ਵਾਰੀ ਹੈ ਤੇ ਜੇ ਕਿਤੇ ਇਹ ਵਾਰੀ ਗੁਆ ਲਈ ਤਾਂ ਫੇਰ ਚੁਰਾਸੀ ਦੇ ਲੰਬੇ ਗੇੜ ਵਿਚ ਪੈ ਜਾਵੇਗਾ ।

ਉਹ ਬ੍ਰਾਹਮਣ ਵਿਚਾਰਾ ਇਕ ਪਾਰਸ ਦੀ ਵੱਟੀ ਪ੍ਰਾਪਤ ਕਰਕੇ ਪ੍ਰਸੰਨ ਹੋ ਰਿਹਾ ਸੀ ਕਿ ਬਸ ਹੁਣ ਮੈਨੂੰ ਕੋਈ ਪ੍ਰਵਾਹ ਨਹੀਂ ਜਿੰਨਾ ਮਰਜ਼ੀ ਸੋਨਾ ਬਣਾ ਕੇ ਧਨਵਾਨ ਬਣ ਜਾਵਾਂਗਾ । ਉਸ ਵਿਚਾਰੇ ਨੂੰ ਇਹ ਪਤਾ ਨਹੀਂ ਸੀ ਕਿ ਇਸ ਪਾਰਸ ਨੂੰ ਬਨਾਣ ਵਾਲਾ ਜਾਂ ਸਭ ਧਨ ਦੌਲਤ ਨੂੰ ਸਾਜਣ ਵਾਲਾ ਕੋਈ ਹੋਰ ਮਹਾਂ ਪਾਰਸ ਹੈ, ਜਿਸਦੇ ਨਾਲ ਛੋਹਣ ਦੀ ਲੋੜ ਨਹੀਂ ਬਲਕਿ ਉਸ ਦਾ ਚਿੰਤਨ ਕਰਨ ਨਾਲ ਹੀ ਨੌ ਨਿਧਾਂ ਤੇ ਬਾਰਾਂ ਸਿਧਾਂ ਪ੍ਰਾਪਤ ਹੋ ਜਾਂਦੀਆਂ ਹਨ । ਬਸ ਜਿਸ ਵੇਲੇ ਭਗਤ ਜੀ ਦੀ ਛੋਹ ਨਾਲ ਉਸ ਨੂੰ ਇਹ ਗਿਆਨ ਪ੍ਰਾਪਤ ਹੋ ਗਿਆ ਤਾਂ ਉਸ ਨੂੰ ਦੁਨਿਆਵੀ ਪਾਰਸਾਂ ਦੀ ਤਾਂਘ ਜਾਂਦੀ ਰਹੀ ਤੇ ਸਚੇ ਪਾਰਸ ਦੀ ਖੋਜ ਵਿਚ ਲਗ ਗਿਆ ।

## ਹਰੀ ਨੇ ਛੰਨ ਛਾਈ

ਸ੍ਰੀ ਨਾਮਦੇਵ ਜੀ ਮਹਾਰਾਜ ਇਕ ਸਮੇਂ ਬਾਹਰ ਕਿਸੇ ਇਕਾਂਤ ਥਾਂ ਉਸ ਅਕਾਲ ਪੁਰਖ ਦੇ ਸਿਮਰਨ ਵਿਚ ਜੁੜੇ ਬੈਠੇ ਸਨ ਤੇ ਮਨ ਵਿਚ–

'ਹੁਕਮੈ ਅੰਦਰ ਸਭ ਕੋ ਬਾਹਰ ਹੁਕਮ ਨ ਕੋਇ ॥'

ਵਾਲੀ ਅਵਸਥਾ ਆਈ ਹੋਈ ਸੀ ਤੇ ਹਿਰਦਾ ਇਸੇ ਪ੍ਰਭਾਵ ਵਿਚ ਲੀਨ ਸੀ ਕਿ ਸੰਸਾਰ ਵਿਚ ਜੋ ਕੁਛ ਹੋ ਰਿਹਾ ਹੈ ਉਸ ਕਰਤੇ ਦੇ ਹੁਕਮ ਵਿਚ ਹੋ ਰਿਹਾ ਹੈ ਤੇ ਇਹ ਗਲ ਸੱਤ ਹੈ–

ਹੁਕਮ ਬਿਨਾ ਝੂਲੇ ਨਹੀਂ ਪਾਤਾ ॥

ਬਾਹਰੋਂ ਕਿਸੇ ਰੌਲੇ ਗੌਲੇ ਦੀ ਅਵਾਜ਼ ਆਈ ਤੇ ਇਕ ਆਦਮੀ

ਭੱਜਾ ਭੱਜਾ ਆਇਆ ਅਰ ਘਬਰਾਈ ਹੋਈ ਅਵਾਜ ਵਿਚ ਆਖਣ ਲਗਾ ਭਗਤ ਜੀ ! ਛੇਤੀ ਘਰ ਚਲੋ, ਕਿਉਂਕਿ ਓਥੇ ਅੱਗ ਲਗੀ ਹੋਈ ਹੈ। ਭਗਤ ਜੀ ਨੇ ਘਰ ਆ ਕੇ ਦੇਖਿਆ ਅੱਗ ਲਟ ਲਟ ਬਲ ਰਹੀ ਸੀ ਤੇ ਮਕਾਨ ਅਰ ਸਾਮਾਨ ਸੜ ਰਿਹਾ ਸੀ, ਇਹ ਨਜ਼ਾਰਾ ਦੇਖ ਕੇ ਭਗਤ ਜੀ ਨੂੰ ਉਸ ਅੱਗ ਦੀ ਲਾਟ ਵਿਚ ਵੀ ਸਿਰਜਨਹਾਰ ਦਾ ਹੀ ਪ੍ਰਕਾਸ਼ ਦਿਸਿਆ ਤੇ ਉਸ ਨੂੰ ਹਰ ਥਾਂ ਹਾਜ਼ਰ ਨਾਜ਼ਰ ਜਾਣ ਕੇ ਕਿਹਾ–ਹੇ ਵਾਹਿਗੁਰੂ ! ਤੂੰ ਬੜਾ ਦਿਆਲੂ ਹੈਂ, ਜੋ ਕੁਛ ਕਰਦਾ ਹੈਂ ਸਾਡੇ ਲਈ ਚੰਗਾ ਹੀ ਕਰਦਾ ਹੈਂ।

'ਤੇਰਾ ਕੀਆ ਮੀਠਾ ਲਾਗੇ ॥'

ਪੁਨਾ–ਜੋ ਤੁਧ ਭਾਵੈ ਸਾਈ ਭਲੀ ਕਾਰ ॥

ਪਾਸ ਖੜੇ ਆਦਮੀ ਝਟ ਪਟ ਅੰਦਰ ਜਾਕੇ ਸਾਮਾਨ ਚੁਕ ਚੁਕ ਬਾਹਰ ਲਿਆਉਣ ਲਗ ਪਏ । ਭਗਤ ਜੀ ਵਾਹਿਗੁਰੂ ਦੇ ਹੁਕਮ ਵਿਚ ਰਾਜ਼ੀ ਰਹਿਣ ਦੀ ਅਵਸਥਾ ਤੇ 'ਜੋ ਕੁਛ ਕਰੇ ਸੋ ਆਪੇ ਆਪ' ਦੀ ਉਚੀਆਂ ਉਡਾਰੀਆਂ ਵਿਚ ਮਗਨ ਸਨ, ਅੱਗ ਤੋਂ ਸਾਮਾਨ ਬਚਾਉਣ ਵਾਲਿਆਂ ਨੂੰ ਆਖਣ ਲਗੇ ਹੇ ਗੁਰਮੁਖੋ ! ਜਦ ਸੰਸਾਰ ਪਰ ਸਭ ਖੇਲ ਉਸੇ ਦੇ ਹੁਕਮ ਵਿਚ ਹੁੰਦਾ ਹੈ ਤਾਂ ਇਹ ਕੌਤਕ ਭੀ ਉਸੇ ਦੀ ਰਜ਼ਾ ਵਿਚ ਹੋ ਰਿਹਾ ਹੈ। ਜਦ ਤੁਸੀਂ ਤੇ ਅਸੀਂ ਸਭ ਮੰਨਦੇ ਹਾਂ ਕਿ ਵਾਗਿਰੂ ਸਭ ਦਾ ਕਰਤਾ ਹੈ ਤੇ ਇਹ ਸਭ ਚੀਜ਼ਾਂ ਸਾਨੂੰ ਉਸੇ ਦੀ ਬਖਸ਼ਸ਼ ਦੁਆਰਾ ਮਿਲੀਆਂ ਹਨ, ਫੇਰ ਜੇ ਉਹ ਇਸ ਕੌਤਕ ਦੁਆਰਾ ਇਹ ਚੀਜ਼ਾਂ ਵਾਪਸ ਲੈਣਾ ਚਾਹੁੰਦਾ ਹੈ ਤਾਂ ਸਾਡਾ ਕੀ ਹੱਕ ਹੈ ਕਿ ਅਸੀਂ ਇਹਨਾਂ ਨੂੰ ਬਚਾ ਲਈਏ ਜਾਂ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਥਾਂ ਦਖਲ ਅੰਦਾਜ਼ ਹੋਈਏ। ਇਹ ਗੱਲ ਆਖਕੇ ਅੱਗ ਤੋਂ ਬਚਾ ਕੇ ਲਿਆਂਦਾ ਸਾਮਾਨ ਮੁੜ ਵਿਚ ਹੀ ਸੁਟ ਦਿਤਾ ਇਸ ਤਰ੍ਹਾਂ ਕਰਨ ਨਾਲ ਅੱਗ ਦੇ ਭਾਂਬੜ ਉਚੀ ਮਚ ਉਠੇ ਤੇ ਲਾਟਾਂ ਬੜੀ ਤੇਜ਼ੀ ਨਾਲ ਉਚੀਆਂ ਹੋਈਆਂ। ਇਸ ਪਰ ਪ੍ਰਸੰਨ ਹੋਕੇ ਅਲਬੇਲੀ ਅਵਸਥਾ ਵਿਚ ਸ਼ਬਦ ਉਚਾਰਨ ਕੀਤਾ–

ਰਾਗੁ ਪ੍ਰਭਾਤੀ ॥
ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥ ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥ ੧ ॥
ਜੀਅ ਕੀ ਜੋਤਿ ਨ ਜਾਨੈ ਕੋਈ ॥ ਤੈ ਮੈ ਕੀਆ ਸੁ ਮਾਲੂਮੁ ਹੋਈ ॥ ੧ ॥ ਰਹਾਉ ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ ਦੇਉ ॥ ੨ ॥
ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ ॥ ੩ ॥
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥ ਅਮਰੁ ਹੋਇ ਸਦ ਆਕੁਲ ਰਹੈ ॥ ੪ ॥ ੩ ॥

ਅਰਥ–ਅਕਾਲ ਪੁਰਖ ਨੇ ਇਕ ਕੌਤਕ ਪੈਦਾ ਕੀਤਾ ਹੈ ਉਸ ਨੇ ਘਟ ਘਟ ਵਿਚ ਬ੍ਰਹਮ ਛੁਪਾਇਆ ਹੋਇਆ ਹੋਇਆ ਹੈ। ਜੋਤੀ ਦੇ ਜੀਵ ਦੀ ਗਲ ਨੂੰ ਜਾਣਦਾ ਨਹੀਂ। ਪਰ ਜੋ ਇਹ ਜੀਵ ਕਰਦਾ ਹੈ ਉਹ ਜੋਤੀ ਨੂੰ ਪਤਾ ਹੈ। ਜਿਸ ਤਰ੍ਹਾਂ ਘੜਾ ਮਿਟੀ ਤੋਂ ਬਣਿਆਂ ਹੋਇਆ ਮਿਟੀ ਦਾ ਰੂਪ ਹੀ ਹੈ। ਇਸੇ ਤਰ੍ਹਾਂ ਜੀਵਾਂ ਦਾ ਰਚਨਹਾਰ ਉਹ ਆਪ ਹੀ ਵਾਹਿਗੁਰੂ ਹੈਣ। ਇਹ ਜੋ ਕਰਮ ਹਨ ਜੀਵ ਦਾ ਬੰਧਨ ਹਨ। ਇਸ ਨੇ ਜੋ ਕੁਛ ਕੀਤਾ ਆਪ ਹੀ ਕੀਤਾ ਹੈ। ਨਾਮਦੇਵ ਜੀ ਆਖਦੇ ਹਨ ਇਹ ਜੀਵ ਸੋ ਚਿਤਵਦਾ ਹੈ ਜੋ ਲੈਂਦਾ ਹੈ, ਪਰ ਜੇ ਇਹ ਅਮਰ ਹੋ ਜਾਵੇ ਤਾਂ ਸਦਾ ਵਾਸਤੇ ਕਾਲ ਤੋਂ ਰਹਿਤ ਅਕਾਲ ਪੁਰਖ ਵਿਚ ਸਮਾ ਜਾਵੇ।

ਭਗਤ ਨਾਮਦੇਵ ਜੀ ਦੇ ਇਸ ਬ੍ਰਹਮ ਗਿਆਨ ਨੂੰ ਕੋਈ ਉਚ ਕੋਟੀ ਦਾ ਪੁਰਸ਼ ਹੀ ਸਮਝ ਸਕਦਾ ਹੈ। ਭਗਤ ਜੀ ਨੇ ਆਪਣੇ ਮੁਖਾਰਬਿੰਦ ਤੋਂ ਜੋ ਮਹਾਂਵਾਕ–

'ਸਭੈ ਘਟ ਰਾਮੁ ਬੋਲੈ, ਰਾਮ ਬੋਲੈ ਰਾਮ ਬਿਨਾ ਕੋ ਬੋਲੈ ਰੇ ॥''

ਨਿਰੇ ਆਖ ਹੀ ਨਹੀਂ ਛਡਦੇ ਸਨ, ਸਗੋਂ ਸਮਾਂ ਆਉਣ ਪਰ ਉਸ ਵਾਹਿਗੁਰੂ ਨੂੰ ਘਟ ਘਟ ਵਿਚ ਪ੍ਰਤੱਖ ਸਮਝਕੇ ਆਪਣੇ ਪਰ ਘਟਾ ਕੇ ਦਸਦੇ ਸਨ।

ਭਗਤ ਜੀ ਉਸ ਵਾਹਿਗੁਰੂ ਦੀ ਲੀਲ੍ਹਾ ਦੇ ਚਮਤਕਾਰ ਦੇਖ ਕੇ ਪ੍ਰਸੰਨ ਹੋ ਰਹੇ ਸਨ ਅਤੇ ਇਸ ਬੇਪ੍ਰਵਾਹ ਅਵਸਥਾ ਵਿਚ ਸ਼ਬਦ ਉਚਾਰਨ ਕਰ ਰਹੇ ਸਨ, ਜਦ ਸ਼ਬਦ ਦਾ ਭੋਗ ਪਿਆ ਤਾਂ ਦੇਖਿਆ ਕਿ ਮਕਾਨ ਅਥਵਾ ਛਪਰ ਸਮਾਨ ਸਮੇਤ ਸੜ ਕੇ ਸੁਆਹ ਹੋ ਚੁਕਾ ਸੀ। ਇਹ ਦੇਖ ਕੇ ਬੋਲੇ ਕਿ ਹੁਣ ਸਾਡਾ ਮਨ ਬੜਾ ਪ੍ਰਸੰਨ ਹੋਇਆ ਹੈ, ਕਿਉਂਕਿ ਉਸਦੀ ਬਖਸ਼ੀ ਹੋਈ ਸਾਰੀ ਸਮਗਰੀ ਉਸਦੀ ਰਜ਼ਾ ਵਿਚ ਉਸ ਦੀ ਭੇਟ ਹੋ ਚੁਕੀ ਹੈ। ਭਗਤ ਜੀ ਦੀ ਸਤਿਕਾਰ ਯੋਗ ਮਾਤਾ 'ਸ੍ਰੀ ਗੋਣਾ ਬਾਈ' ਜੀ ਨੇ ਕਿਹਾ ਪਿਆਰੇ ਪੁੱਤਰ ! ਘਰ ਬਸਤਰ ਸਾਰਾ ਸਮਾਨ ਸੜ ਗਿਆ ਹੈ ਅਤੇ ਬਾਲ ਬੱਚਾ ਬਾਹਰ ਬੈਠਾ ਹੈ,ਉਪਰੋਂ ਰਾਤ ਦਾ ਸਮਾਂ ਆ ਰਿਹਾ ਹੈ ਸਰਦੀ ਹੁੰਦੀ ਜਾ ਰਹੀ ਹੈ, ਇਹਨਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਭਗਤ ਜੀ ਨੇ ਆਪਣੇ ਉਚ ਬ੍ਰਹਮ ਗਿਆਨ ਵਾਲਾ ਉੱਤਰ ਦਿਤਾ–ਹੇ ਮਾਤਾ ਜੀ ! ਜਿਸ ਦਾਤੇ ਨੇ ਇਹ ਚੀਜ਼ਾਂ ਆਪਣੀ ਮੇਹਰ ਨਾਲ ਬਖਸ਼ੀਆਂ ਸਨ ਅਤੇ ਅਜ ਆਪਣੀ ਰਜ਼ਾ ਨਾਲ ਵਾਪਸ ਲੈ ਲਈਆਂ ਹਨ ਉਹ ਫੇਰ ਆਪੇ ਹੀ

ਬਖਸ਼ਸ਼ ਕਰੇਗਾ।

ਭਗਤ ਜੀ ਦੇ ਘਰ ਨਾਲ ਇਕ ਅਹੰਕਾਰੀ ਧਨੀ ਰਹਿੰਦਾ ਸੀ। ਉਸ ਨੇ ਬੜੇ ਮਾਣ ਨਾਲ ਆ ਕੇ ਕਿਹਾ ਭਗਤ ਜੀ ! ਤੁਹਾਡੇ ਮਕਾਨ ਦੇ ਨਾਲ ਜੋ ਖੋਲਾ ਪਿਆ ਸੀ ਦੇਖੋ ਅਸੀਂ ਉਸ ਉੱਪਰ ਕੈਸਾ ਆਲੀਸ਼ਾਨ ਸੁੰਦਰ ਮਕਾਨ ਬਣਾਇਆ ਹੈ, ਹੁਣ ਸਬੱਬ ਨਾਲ ਤੁਹਾਡਾ ਮਕਾਨ ਸੜ ਗਿਆ ਹੈ, ਇਹ ਖਾਲੀ ਜ਼ਮੀਨ ਸਾਨੂੰ ਦੇ ਦਿਓ, ਅਸੀਂ ਇਸ ਉਪਰ ਭੀ ਇਕ ਸੁੰਦਰ ਮਹੱਲ ਬਣਾ ਲਵਾਂਗੇ। ਭਗਤ ਜੀ ਨੇ ਕਿਹਾ ਜਦ ਤੁਹਾਡਾ ਇਤਨਾ ਆਲੀਸ਼ਾਨ ਮਕਾਨ ਬਣਿਆ ਹੋਇਆ ਹੈ ਤਾਂ ਮੇਰੀ ਜ਼ਮੀਨ ਕਿਉਂ ਮੰਗਦੇ ਹੋ ? ਉਸ ਅਹੰਕਾਰੀ ਧਨੀ ਨੇ ਕਿਹਾ ਸਾਡਾ ਟੱਬਰ ਬਹੁਤ ਵਡਾ ਹੈ ਤੇ ਨਾਲੇ ਤੂੰ ਸ਼ਾਇਦ ਆਪਣਾ ਮਕਾਨ ਨ ਬਣਾਵੇਂ ਇਸ ਲਈ ਸਾਨੂੰ ਜ਼ਮੀਨ ਦੇ ਦੇਹ। ਤਿਸ ਪਰ ਭਗਤ ਜੀ ਨੇ ਕਿਹਾ ਕਿ ਮੇਰਾ ਮਾਲਕ ਮੈਨੂੰ ਆਪੇ ਹੀ ਮਕਾਨ ਬਣਾ ਕੇ ਦੇਵੇਗਾ। ਇਹ ਗੱਲ ਸੁਣ ਕੇ ਭੀ ਉਸ ਅਹੰਕਾਰੀ ਧਨੀ ਨੇ ਕੁਛ ਆਕੜ ਭਰਿਆ ਉੱਤਰ ਦਿਤਾ ਜਿਸ ਤੇ ਭਗਤ ਜੀ ਨੇ ਸ਼ਬਦ ਉਚਾਰਨ ਕੀਤਾ—

ਰਾਗੁ ਧਨਾਸਰੀ ॥

ਗਹਰੀ ਕਰਿਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਨ ਧਰਿ ਮੂੰਡ ਬਲਾਏ ॥ ੧ ॥
ਹਮਰੋ ਕਰਤਾ ਰਾਮੁ ਸਨੇਹੀ ॥
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥ ੧ ॥ ਰਹਾਉ ॥
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥ ੨ ॥
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥ ੩ ॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥
ਕ੍ਰਿਪਾ ਕਰੀ ਜਨ ਅਪੁਨੇ ਊਪਰਿ ਨਾਮਦੇਉ ਹਰਿ ਗੁਨ ਗਾਏ ॥ ੪ ॥

ਇਸ ਸ਼ਬਦ ਦੀ ਵਿਆਖਿਆ ਅਤੇ ਵਾਰਤਾਲਾਪ ਦਾ ਵਰਣਨ ਪ੍ਰਸਿਧ ਇਤਿਹਾਸਕ ਕਵੀ ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਇਸ ਤਰ੍ਹਾਂ ਕਰਦੇ ਹਨ—

ਦਵੈਯਾ ਛੰਦ ॥

ਕਿਸ ਜੀਵਨ ਦੇ ਬਦਲੇ ਭਾਈ ਐਡ ਬਾਨ੍ਹਣੂ ਬੰਨੋ ॥
ਜਾਂ ਹਮ ਆਸੀ ਹੁਕਮ ਸੁਣਾਸੀ ਪੱਕੜ ਚਲਾਸੀ ਕੰਨੋ ॥
ਸ਼ਾਹੂਕਾਰਾਂ ਨੇ ਕਿਹਾ ਅਸੀਂ ਹੁਣ ਵਸਾਂਗੇ ਵਿਚ ਮਹਿਲਾਂ ॥
ਤੂੰ ਬੁੱਢਾ ਹੁਣ ਹੋਇਆ ਸਾਥੋਂ ਮਰ ਜਾਇੰਗਾ ਪਹਿਲਾਂ ॥
ਫੇਰ ਭਗਤ ਜੀ ਕਿਹਾ ਤੁਹਾਡੀ ਏਹੋ ਮੂਰਖਤਾਈ ॥
ਇਹ ਦੇਹ ਹੈ ਬੁਲਬੁਲੇ ਵਾਂਗੂ ਨਾ ਭਰਵਾਸਾ ਕਾਈ ॥
ਕੱਚੇ ਭਾਂਡੇ ਨੀਰ ਪਿਆ ਹੈ ਕਿਤਨਾ ਕੁ ਚਿਰ ਰਹਿਨਾ ॥
ਆਪੋ ਆਪਣੀ ਵਾਰੀ ਜੀਆਂ ਰਾਹ ਜਮਾਂ ਦੇ ਪੈਨਾ ॥
ਕਲਜੁਗ ਥੋੜੀ ਉਮਰ ਜੀਆਂ ਦੀ ਕਿਉਂ ਏਡੇ ਗਰਭਾਏ ॥
ਮਾਰਕੰਡੇ ਤੇ ਕੋ ਅਧਿਕਾਈ ਜਿਨ ਤ੍ਰਿਣ ਧਰ ਮੂੰਡ ਬਲਾਏ ॥
ਲਖ ਬਰਸ ਦੀ ਉਮਰ ਰਿਖੀ ਦੀ ਸੀ ਜਾਨੇ ਜਗ ਸਾਰਾ ॥
ਬਿਨ ਕੋਠੇ ਉਸ ਛੰਨ ਬਣਾਕੇ ਕੀਤਾ ਝਟ ਗੁਜ਼ਾਰਾ ॥
ਤੁਸੀਂ ਏਡੀਆਂ ਰਖੋ ਨੀਹਾਂ ਪਲ ਦਾ ਨਹੀਂ ਬਿਸਾਸਾ ॥
ਦੇਹ ਹਵਾ ਦੀ ਖੱਲ ਭਰੀ ਹੈ ਇਸ ਦਾ ਕੀ ਭਰਵਾਸਾ ॥
ਏਹ ਗਲ ਸੁਣ ਕੇ ਕਿਹਾ ਮੂਰਖਾਂ ਜੋ ਹੋਣੀ ਸੀ ਹੋਈ ॥
ਚਾੜ੍ਹ ਲਿਆ ਅਸਾਡੇ ਉਤੇ ਹਈ ਹਮੈਤੀ ਕੋਈ ॥
ਭਗਤ ਜੀ ਕਹਿਆ 'ਹਮਰੋ ਕਰਤਾ ਰਾਮ ਸਨੇਹੀ' ॥
'ਕਾਹੇ ਰੇ ਨਰ ਗਰਬ ਕਰਤ ਹੈ ਬਿਨਸ ਜਾਇ ਝੂਠੀ ਦੇਹੀ ॥
ਬਾਝੋਂ ਰਾਮ ਪਿਆਰੇ ਸਾਡਾ ਹੈ ਹਮੈਤੀ ਕਿਹੜਾ ॥
ਤੇਰੇ ਸ਼ਰਨ ਜੋ ਫੜੇ ਓਸਦੀ ਛਡ ਗੁਮਾਨ ਬਖੇੜਾ ॥
ਫੇਰ ਬੋਲੇ ਹੰਕਾਰੀ ਭਾਰੇ ਰੀਸ ਕਰੇਂ ਤੂੰ ਸਾਡੀ ॥
ਅਸੀਂ ਮਨੁਖਾਂ ਵਾਲੇ ਭਾਰੇ ਹਿੰਮਤ ਸਾਡੀ ਡਾਢੀ ॥
ਬੜੀ ਸ਼ਾਂਤੀ ਨਾਲ ਭਗਤ ਜੀ ਅਗਲੀ ਤੁਕ ਸੁਣਾਈ ॥
'ਮੇਰੀ ਮੇਰੀ ਕੈਰਉ ਕਰਤੇ ਦੁਰਯੋਧਨ ਸੇ ਭਾਈ' ॥
'ਬਾਰਾਂ ਜੋਜਨ ਛਤਰ ਝਲੇ ਥਾ ਦੇਹੀ ਗਿਰਝਨ ਖਾਈ' ॥
ਤੇਰੀ ਝੁਗੀ ਕਖਾਂ ਦੀ ਸੀ ਫੇਰ ਸ਼ਾਹਾਂ ਨੇ ਕਿਹਾ ॥
ਓਹਦੇ ਨਾਲੋਂ ਥਾਂ ਅਸਾਡਾ ਵੇਖ ਕਿਹਾ ਸਜ ਰਿਹਾ ॥
ਇਹ ਸੁਣ ਫੇਰ ਜਗਤ ਜੀ ਬੋਲੇ ਸੁਣੋ ਮੇਰੋ ਤੁਮ ਭਾਈ ॥
'ਸਰਬ ਸੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਕਾਈ' ॥
'ਕਹਾਂ ਭਇਓ ਦਰ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ' ॥
ਲੰਕਾ ਨਾਲੋਂ ਸੋਹਣੇ ਨਾ ਇਹ ਤੁਸੀਂ ਨਾ ਰਾਵਣ ਜੇਹੇ ॥
ਖੜੇ ਹੰਕਾਰ ਵਿਚ ਹੀ ਆ ਕੇ ਬੋਲ ਬੱਲਦੇ ਕੇਹੇ ॥
ਭਦ ਉਹ ਮਸਤ ਮਾਇਆ ਮਦ ਮਤੇ ਭਗਤ ਜੀ ਦੇ ਅਗੇ ॥
ਹੋ ਹੰਕਾਰੀ ਚਾਹੁਣ ਖਵਾਰੀ ਕਰਨ ਮਸਖਰੀ ਲਗੇ ॥
ਵੇਖ ਉਹਨਾਂ ਦੀ ਇਹ ਢੀਠਾਈ ਸੱਚੇ ਬਚਨ ਸੁਣਾਏ ॥
'ਦੁਰਬਾਸ਼ਾ ਸਿਉਂ ਕਰਤ ਠਗਉਰੀ ਜਾਦਵ ਏ ਫਲ ਪਾਏ' ॥

ਸੰਤਾਂ ਨਾਲ ਮਸਖਰੀ ਕਰਨੀ ਇਹ ਨਾ ਹੈ ਭਲਿਆਈ ॥
ਦੁਰਬਾਸ਼ਾ ਸਿਉਂ ਕਰਤ ਮਸਖਰੀ ਜਾਦਵ ਬੰਸ ਗਵਾਈ ॥
ਸਚਾ ਇਹ ਉਪਦੇਸ਼ ਭਗਤ ਜੀ ਉਨ੍ਹਾਂ ਤਾਈਂ ਸਮਝਾਇਆ ॥
ਮੂਰਖ ਉਹ ਕਬੀਲਾ ਭਾਰਾ ਸਣ ਡਾਢਾ ਸ਼ਰਮਾਇਆ ॥
ਹੋਇਆ ਅਸਰ ਦਿਲਾਂ ਦੇ ਉਪਰ ਸਚੀ ਬਾਣੀ ਸੁਣਕੇ ॥
ਵੇਖ ਸ਼ਾਂਤੀ ਧੀਰਜ ਵਡੀ ਪਛਤਾਏ ਸਿਰ ਧੁਣਕੇ ॥
ਖਿਚ ਲਏ ਦਿਲ ਓਹਨਾਂ ਸੰਦੇ ਸ਼ਾਂਤੀ ਧੀਰਜ ਕਰਕੇ ॥
ਡਿਗ ਪਏ ਉਹ ਭਗਤ ਜੀਉਂਦੇ ਸਿਰ ਪੈਰਾਂ ਤੇ ਧਰਕੇ ॥
ਹਰਿੰਡ ਛਿਛਰੇ ਚੰਨਨ ਵਾਂਗੂ ਚੰਨਨ ਚੁਕ ਬਣਾਏ ॥
'ਕ੍ਰਿਪਾ ਕਰੀ ਜਨ ਅਪਣੇ ਉਪਰ ਨਾਮਦੇਵ ਹਰਗੁਣ ਗਾਏ ॥'
ਜਿਉਂ ਬੇੜੀ ਸੰਗ ਲੋਹਾ ਤਰਦਾ ਤਰਦਾ ਉਹ ਕਬੀਲਾ ॥
ਨਾਮਦੇਵ ਜੀ ਪਾਸੋਂ ਪਾਇਆ ਤਰਨੇ ਸੰਦਾ ਹੀਲਾ ॥
ਇਹ ਵਡਿਆਈ ਪੂਰਨ ਪੁਰਖਾਂ ਇਹ ਕੰਮ ਉਨ੍ਹਾਂ ਸਰਦੇ ॥
ਔਗੁਣ ਨਾਲ ਕਰੇ ਜੋ ਸੰਤਾਂ ਉਹ ਗੁਣ ਅਗੋਂ ਕਰਦੇ ॥
ਜਿਉਂ ਬੇਰੀ ਨੂੰ ਬਾਲਕ ਆ ਕੇ ਚੁਕ ਚੁਕ ਢੀਮਾਂ ਮਾਰੇ ॥
ਉਹ ਦੇਵੇ ਫਲ ਮਿਠੇ ਅਗੋਂ ਔਗੁਣ ਨਾਹਿ ਚਿਤਾਰੇ ॥
ਜਿਉਂ ਚੰਨਣ ਨੂੰ ਨਾਲ ਕੁਹਾੜੇ ਜੇਕਰ ਕਟੇ ਕੋਈ ॥
ਉਹ ਫਿਰ ਕੱਟਣ ਵਾਲੇ ਤਾਈਂ ਦੇਂਦਾ ਹੈ ਖੁਸ਼ਬੋਈ ॥
ਤਿਉਂ ਈਸ਼ੁਰ ਦੇ ਪਿਆਰੇ ਜਿਹੜੇ ਭਲਾ ਸਭਸ ਦਾ ਚਾਹੁੰਦੇ ॥
ਵੈਰੀ ਮਿਤਰ ਸਭਨਾਂ ਤਾਈਂ ਸਤਿ ਉਪਦੇਸ਼ ਸੁਣਾਂਦੇ ॥

ਇਹ ਉਚ ਅਵਸਥਾ ਦੇ ਉਪਦੇਸ਼ ਨੂੰ ਸੁਣ ਕੇ ਹਮਸਾਇਆ ਧਨੀ ਬੜਾ ਸ਼ਰਮਿੰਦਾ ਹੋਇਆ ਤੇ ਹਥ ਜੋੜ ਕੇ ਭਗਤ ਜੀ ਤੋਂ ਖਿਮਾਂ ਮੰਗ ਕੇ ਵਾਪਸ ਚਲਾ ਗਿਆ।

**ਇਸ ਦੇ ਪਿਛੋਂ ਫਿਰ ਮਾਤਾ ਜੀ ਨੇ ਕਿਹਾ ਕਿ ਸਰਦੀ ਆ ਰਹੀ ਹੈ ਕੁਛ ਪ੍ਰਬੰਧ ਕਰੋ। ਇਸ ਦੇ ਨਾਲ ਹੀ ਮਹਾਰਾਜ ਜੀ ਨੂੰ ਕੁਛ ਰੁਪਈਏ ਦਿਤੇ। ਮਹਾਰਾਜ ਜੀ ਰੁਪਈਏ ਲੈ ਕੇ ਬਾਹਰ ਗਏ। ਜਾ ਕੇ ਦੇਖਿਆ ਕਿ ਕੁਛ ਸਾਧ ਬੈਠੇ ਹਨ, ਪੁਛਣ ਤੇ ਮਾਲੂਮ ਹੋਇਆ ਕਿ ਉਹਨਾਂ ਕਲ ਤੋਂ ਪ੍ਰਸ਼ਾਦਿ ਨਹੀਂ ਛਕਿਆ। ਭਗਤ ਜੀ ਨੇ ਬਜ਼ਾਰ ਜਾਕੇ ਉਹਨਾਂ ਰੁਪਈਆਂ ਦੀ ਰਸਦ ਖਰੀਦੀ ਅਤੇ ਸੰਤਾਂ ਦੇ ਅਗੇ ਰਖ ਕੇ ਬੇਨਤੀ ਕੀਤੀ ਕਿ ਲੰਗਰ ਤਿਆਰ ਕਰੋ। ਇਹ ਗਲ ਆਖ ਕੇ ਆਪ ਬਾਹਰ ਚਲੇ ਗਏ ਤੇ ਇਕ ਇਕਾਂਤ ਜਗ੍ਹਾ ਬੈਠ ਗਏ। ਮਨ ਵਿਚ ਸੋਚ ਫੁਰੀ ਕਿ ਸਰਦੀ ਹੋ ਰਹੀ ਹੈ ਅਰ ਬਾਲ ਬੱਚਾ ਬਾਹਰ ਬੈਠਾ ਹੈ। ਇਹ ਵਿਚਾਰ**

ਉਤਪੰਨ ਹੁੰਦਿਆਂ ਹੀ ਖਿਆਲ ਆਇਆ ਕਿ ਜੋ ਉਸ ਦੀ ਰਜ਼ਾ ਹੈ ਸਾਨੂੰ ਉਸੇ ਵਿਚ ਰਾਜ਼ੀ ਰਹਿਣਾ ਚਾਹੀਦਾ ਹੈ-

ਗੂਜਰੀ ਪਦੇ ੧

ਜੌ ਰਾਜੁ ਦੇਹਿ ਤ ਕਵਨ ਬਡਾਈ ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥ ੧ ॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥ ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥

ਭਗਤ ਜੀ ਉਸ ਕਰਤਾਰ ਦੇ ਚਰਨਾਂ ਵਿਚ ਲਿਵ ਜੋੜਕੇ ਸ਼ਬਦ ਗਾਇਨ ਕਰ ਰਹੇ ਸਨ ਤੇ ਉਸੇ ਦੀ ਸਿਫਤ ਸਲਾਹ ਵਿਚ ਮਸਤ ਸਨ ।

ਜਦ ਉਸਦੇ ਭਗਤ ਉਸ ਪਰ ਡੋਰੀ ਸੁਟ ਕੇ ਉਸਦੇ ਹੋ ਕੇ ਅਰਦਾਸ ਸਿਮਰਨ ਕਰਨ ਤਾਂ ਉਸ ਦਾ ਮਣ ਪਸੀਜਦਾ ਹੈ, ਕਿਉਂਕਿ ਉਹ ਭਗਤਾਂ ਦੇ ਸਦਾ ਅੰਗ ਅੰਗ ਰਹਿੰਦਾ ਹੈ ਅਤੇ ਭਗਤਾਂ ਦੇ ਵਸ ਵਿਚ ਭੀ ਰਹਿੰਦਾ ਹੈ-

ਤੂੰ ਭਗਤਾ ਕੈ ਵਸਿ ਭਗਤਾ ਤਾਨੁ ਤੇਰਾ ॥

ਅਤੇ ਉਹ ਨਿਰਗੁਣ ਸਰੂਪ ਵਾਹਿਗੁਰੂ ਜਿਸ ਵੇਲੇ ਭਗਤਾਂ ਦੇ ਕੰਮ ਸਵਾਰਦਾ ਹੈ ਤਾਂ ਸਰਗੁਣ ਸਰੂਪ ਭੀ ਧਾਰ ਲੈਂਦਾ ਹੈ-

ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥
ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ॥ (ਮ: ੫)

ਜਦ ਭਗਤ ਉਸ ਦੇ ਹੋ ਜਾਂਦੇ ਹਨ ਤੇ ਉਸੇ ਦੇ ਹੀ ਅਖਵਾਉਂਦੇ ਹਨ ਤਾਂ ਉਹ ਭੀ ਉਨ੍ਹਾਂ ਦਾ ਹੋ ਜਾਂਦਾ ਹੈ ਅਤੇ ਉਹਨਾਂ ਦੇ ਸਭ ਕੰਮ ਆਪ ਕਰਦਾ ਹੈ-

'ਸੰਤਾਂ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥'

ਜਦ ਭਗਤ ਕਰਤਾਰ ਦਾ ਕੰਮ ਕਰਦੇ ਹਨ ਤਾਂ ਉਹ ਕਰਤਾਰ ਭੀ ਭਗਤ ਜਨਾਂ ਦੇ ਸਾਰੇ ਕੰਮ ਆਪ ਕਰਦਾ ਹੈ। ਇਧਰ ਇਕਾਂਤ ਜੰਗਲ ਵਿਚ ਭਗਤ ਜੀ ਵਾਹਿਗੁਰੂ ਦੇ ਚਰਨਾਂ ਵਿਚ ਲਿਵ ਜੋੜਕੇ ਸਿਮਰਨ ਵਿਚ ਜੁੜ ਗਏ ਤੇ ਓਧਰ ਵਾਹਿਗੁਰੂ ਨੇ ਆਪਣੀ ਕਲਾ ਵਰਤਾਈ ਜੋ ਆਪਣੀ ਸ਼ਕਤੀ ਨੂੰ ਕਾਰੀਗਰ ਦਾ ਰੂਪ ਦੇਕੇ ਭਗਤ ਜੀ ਦੇ ਘਰ ਭੇਜ ਦਿਤਾ ਜਿਸ ਨੇ ਸਾਰਾ ਸਮਾਨ ਇਕੱਤ੍ਰ ਕਰਕੇ ਭਗਤ ਜੀ ਦਾ ਘਰ (ਛੰਨ) ਅਗੇ ਨਾਲੋਂ

ਵੀ ਕਈ ਗੁਣਾਂ ਸੁੰਦਰ, ਪੱਕੀ ਤੇ ਅਸਚਰਜ ਰੂਪ ਦਾ ਬਣਾ ਦਿਤਾ। ਇਹ ਛਪਰੀ ਵਾਹਿਗੁਰੂ ਨੇ ਆਪਣੀ ਸ਼ਕਤੀ ਦੁਆਰਾ ਆਪ ਬਣਾਈ, ਸਾਡੇ ਇਸ ਕਥਨ ਦੀ ਤਾਈਦ ਗੁਰੂ ਘਰ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਇਸ ਤਰ੍ਹਾਂ ਕਰਦੇ ਹਨ–

'ਗਾਇ ਮੋਈ ਜੀਵਾਲੀਓਨ ਨਾਮਦੇਵ ਦਾ ਛਪਰ ਛਾਇਆ ॥'

ਜਦ ਕੁਛ ਸਮਾਂ ਬਤੀਤ ਹੋਣ ਪਰ ਭਗਤ ਜੀ ਦੀ ਸਮਾਧੀ ਉਥਾਨ ਹੋਈ ਤਾਂ ਪਤਾ ਲਗਾ, ਸਮਾਂ ਬਹੁਤ ਲੰਘ ਚੁਕਾ ਹੈ। ਉਹ ਉਠਕੇ ਘਰ ਆਏ ਤਾਂ ਅਗੇ ਆਪਣਾ ਮਕਾਨ ਬਹੁਤ ਸੁੰਦਰ ਬਣਿਆ ਹੋਇਆ ਤਕਿਆ। ਮਾਤਾ ਜੀ ਨੇ ਕਿਹਾ, 'ਤੁਸਾਂ ਜੋ ਕਾਰੀਗਰ ਭੇਜਿਆ ਸੀ ਉਹ ਸਿਆਣਾ ਤੇ ਛੋਹਲਾ ਸੀ ਉਸ ਨੇ ਬਹੁਤ ਥੋੜੇ ਸਮੇਂ ਵਿਚ ਬੜਾ ਸੁੰਦਰ ਕੰਮ ਕੀਤਾ।' ਮਹਾਰਾਜ ਨੇ ਕਿਹਾ ਮੈਂ ਤਾਂ ਕੋਈ ਆਦਮੀ ਨਹੀਂ ਭੇਜਿਆ। ਫੇਰ ਆਖਣ ਲਗੇ ਠੀਕ ਹੈ ਮੈਂ ਜਿਸ ਪਿਆਰੇ ਦੇ ਕੰਮ ਵਿਚ ਰੁਝ ਗਿਆ ਸਾਂ ਤੇ ਸਭ ਕੁਝ ਭੁਲਾ ਬੈਠਾ ਸੀ ਉਸ ਨੂੰ ਮੇਰਾ ਚੇਤਾ ਆ ਗਿਆ ਤੇ ਉਹ ਮੇਰਾ ਕੰਮ ਕਰ ਗਿਆ ਹੈ ਇਹ ਉਸ ਦੀ ਬੜੀ ਕ੍ਰਿਪਾਲਤਾ ਹੈ। ਉਹ ਆਪਣੇ ਸੇਵਕਾਂ ਦੇ ਕੰਮ ਸਦਾ ਹੀ ਸਵਾਰਦਾ ਹੈ। ਭਗਤ ਜੀ ਦਾ ਅਤਿਅੰਤ ਸੁੰਦਰ ਮਕਾਨ ਬਣਿਆ ਹੋਇਆ ਦੇਖਕੇ ਇਕ ਗਵਾਂਢਣ ਨੇ ਪੁਛ ਕੀਤੀ ਅਤੇ ਭਗਤ ਜੀ ਨੇ ਉਸ ਦਾ ਜੋ ਉਤਰ ਦਿਤਾ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਤਰ੍ਹਾਂ ਵਰਣਨ ਹੈ–

ਘਰੁ ੪ ਸੋਰਠ ॥

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥
ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥ ੧ ॥
ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥
ਹਮਾਰੈ ਬੇਢੀ ਪ੍ਰਾਨ ਅਧਾਰਾ ॥ ੧ ॥ ਰਹਾਉ ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥ ੨ ॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥ ੩ ॥

ਬੇਢੀ ਕੇ ਗੁਨ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥ ੪ ॥ ੨ ॥

ਅਰਥ–ਇਕ ਪੜੋਸਨ ਸ੍ਰੀ ਨਾਮਦੇਵ ਜੀ ਤੋਂ ਪੁਛਣ ਲਗੀ, ਇਹ ਛੰਨ ਕਿਸ ਪਾਸੋਂ ਬਣਵਾਈ ਹੈ। ਤੇਰੇ ਨਾਲੋਂ ਦੂਣੀ ਉਜਰ ਦਿਆਂਗੀ, ਮੈਨੂੰ ਕਾਰੀਗਰ ਦਸ ਦੇਹ। (ਨਾਮਦੇਵ ਜੀ ਨੇ ਕਿਹਾ) ਹੇ ਬੀਬੀ! ਉਹ ਕਾਰੀਗਰ ਦਸਿਆ ਨਹੀਂ ਜਾਂਦਾ। ਤੂੰ ਵਿਚਾਰ ਨਾਲ ਦੇਖ, ਉਹ ਸਭ ਥਾਂ ਵਿਆਪ ਰਿਹਾ ਹੈ। ਉਹ ਕਾਰੀਗਰ ਸਾਡੇ ਪ੍ਰਾਣਾਂ ਦਾ ਆਸਰਾ ਹੈ। ਉਹ ਪ੍ਰੇਮ ਦੀ ਮਜੂਰੀ ਮੰਗਦਾ ਹੈ, ਜੇ ਕੋਈ ਉਸ ਤੋਂ ਛੰਨ ਬਣਵਾਏ। ਜੋ ਆਦਮੀ ਲੋਕਾਂ ਅਤੇ ਪ੍ਰਵਾਰ ਨਾਲੋਂ ਪ੍ਰੀਤ ਤੋੜ ਕੇ ਉਸ ਨਾਲ ਜੋੜ ਲਵੇ ਤਾਂ ਉਹ ਬੇਢੀ (ਕਾਰੀਗਰ) ਆਪੇ ਆ ਜਾਂਦਾ ਹੈ। ਐਸਾ ਬੇਢੀ (ਕਾਰੀਗਰ) ਕਥਨ ਨਹੀਂ ਕੀਤਾ ਜਾਂਦਾ। ਉਹ ਸਭ ਜਗ੍ਹਾ ਅਤੇ ਸਭ ਥਾਂ ਵਿਆਪ ਰਿਹਾ ਹੈ। ਜਿਸ ਤਰ੍ਹਾਂ ਗੂੰਗੇ ਨੇ ਅੰਮ੍ਰਿਤ ਰੂਪੀ ਸਵਾਦ ਚਖਿਆ ਹੋਵੇ ਉਹ ਉਸ ਦਾ ਵਰਣਨ ਨਹੀਂ ਕਰ ਸਕਦਾ। ਉਸ ਕਾਰੀਗਰ ਦੇ ਗੁਣ ਇਸ ਤਰ੍ਹਾਂ ਹਨ ਕਿ ਉਸ ਨੇ ਸੰਸਾਰ ਸਮੁੰਦਰ ਦੇ ਜਲਾਂ ਨੂੰ ਬੰਨ੍ਹ ਕੇ ਰਖਿਆ ਹੋਇਆ ਹੈ। ਉਸ ਨੇ ਧਰੂ ਮ ਆਦਿ ਤਾਰਿਆਂ ਨੂੰ ਜਗਤ ਦੇ ਸੁਖ ਲਈ ਅਕਾਸ਼ ਵਿਚ ਟਿਕਾ ਰਖਿਆ ਹੈ। ਅਰਥਾਤ ਉਸ ਸ਼ਕਤੀਮਾਨ ਨੇ ਸੰਸਾਰ ਸਮੁੰਦਰ ਉਤੇ ਨਿਯਮਾਂ ਅਨੁਸਾਰ ਪ੍ਰਬੰਧ ਕੀਤੇ ਹਨ ਅਤੇ ਚੰਦਰਮਾਂ ਸੂਰਜ, ਤਾਰੇ ਆਦਿਕ ਅਕਾਸ਼ ਵਿਚ ਸਥਾਪਨ ਕੀਤੇ ਹਨ। ਸ੍ਰੀ ਨਾਮਦੇਵ ਜੀ ਆਖਦੇ ਹਨ ਮੇਰੇ ਸੁਆਮੀ (ਵਾਹਿਗੁਰੂ) ਸਰਬ ਵਿਆਪਕ ਨੇ ਵਿਛੜੀ ਹੋਈ ਸੀਤਾ ਸ੍ਰੀ ਰਾਮ ਚੰਦਰ ਜੀ ਨੂੰ ਮਿਲਾ ਦਿਤੀ ਅਤੇ ਆਪਣੇ ਭਗਤ ਭਭੀਖਣ ਨੂੰ ਲੰਕਾ ਦਾ ਰਾਜ ਦਿਵਾ ਦਿਤਾ, ਉਸੇ ਤਰ੍ਹਾਂ ਉਸ ਪਿਆਰੇ ਨੇ ਮੇਰ ਪਰ ਕ੍ਰਿਪਾ ਕੀਤੀ ਹੈ।

**ਸ੍ਰੀ ਸੁਖਮਨੀ ਸਾਹਿਬ ਵਿਚ ਮਹਾਂਵਾਕ ਆਇਆ ਹੈ–**

**ਬ੍ਰਹਮ ਗਿਆਨੀ ਏਕ ਊਪਰਿ ਆਸ ॥**

**ਸ੍ਰੀ ਭਗਤ ਨਾਮਦੇਵ ਜੀ ਤਾਂ ਪੂਰਨ ਬ੍ਰਹਮ ਗਿਆਨੀ ਸਨ ਤੇ ਉਹਨਾਂ ਨੇ ਤਾਂ ਸਚਮੁਚ ਇਕ ਵਾਹਿਗੁਰੂ ਉਪਰ ਆਸ ਅਤੇ ਭਰੋਸਾ ਰਖਿਆ ਸੀ।**

**ਜਬ ਇਹ ਜਾਨੈ ਮੈ ਕਿਛੁ ਕਰਤਾ ॥**
**ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥**

**ਜਿਹੜੇ ਮਨੁਖ ਸਮਝਦੇ ਹਨ ਕਿ ਮੈਂ ਹੀ ਕੁਛ ਕਰ ਸਕਦਾ ਹਾਂ ਤਾਂ ਐਸੇ ਪੁਰਸ਼ਾਂ ਦਾ ਅਗਿਆਨ ਅੰਧੇਰਾ ਦੂਰ ਕਰਨ ਲਈ ਉਕਤ ਪ੍ਰਸੰਗ ਵਿਚ ਦਸਿਆ ਕਿ ਕਿਸ ਤਰ੍ਹਾਂ ਉਹਨਾਂ ਕੇਵਲ ਵਾਹਿਗੁਰੂ ਪਰ ਡੋਰੀ ਛਡਕੇ ਆਪ ਉਸ ਦੇ ਸਿਮਰਨ ਵਿਚ ਲਗ ਗਏ ਅਤੇ ਐਸੇ ਲਗੇ ਕਿ ਆਪਣੇ ਘਰ ਦੀ ਚਿੰਤਾ ਤੇ ਫਿਕਰ ਲਾਹ ਛਡੇ। ਜਿਸ ਤਰ੍ਹਾਂ ਸੈਣ ਭਗਤ ਹਰੀ ਕੀਰਤਨ ਵਿਚ ਐਸਾ ਲੀਨ ਹੋਇਆ ਕਿ ਉਸ ਨੂੰ ਰਾਜ ਭਵਨ ਦੀ ਨੌਕਰੀ ਦਾ ਚੇਤਾ ਹੀ ਵਿਸਰ ਗਿਆ ਤੇ ਉਸ ਦੀ ਨੌਕਰੀ ਭਗਵਾਨ ਨੇ ਆਪ ਜਾਕੇ ਦਿੱਤੀ। ਦੂਰ ਜਾਣ ਦੀ ਲੋੜ ਨਹੀਂ, ਹੋਤੀ ਮਰਦਾਨ ਵਾਲੇ**

ਸੰਤ ਕਰਮ ਸਿੰਘ ਜੀ ਦੀ ਸਾਖੀ ਹੁਣ ਦੇ ਸਮੇਂ ਦੀ ਪ੍ਰਸਿਧ ਹੈ ਕਿ ਉਹ ਇਕ ਦਿਨ ਆਪਣੇ ਨਿਤਨੇਮ ਵਿਚ ਐਸੇ ਇਕ ਰਸ ਲੀਨ ਹੋਏ ਕਿ ਮਿਲਟਰੀ ਦਾ ਪਹਿਰਾ ਦੇਣਾ ਹੀ ਵਿਸਰ ਗਏ। ਜਦੋਂ ਸਮਾਧੀ ਉਥਾਨ ਹੋਏ ਤੇ ਆਪਣੇ ਅਫਸਰ ਪਾਸੋਂ ਗੈਰ ਹਾਜ਼ਰੀ ਦੀ ਮੁਆਫੀ ਮੰਗਣ ਗਏ ਤਾਂ ਅਗੋਂ ਉਸਨੇ ਕਿਹਾ–

ਸਰਦਾਰ ਸਾਹਿਬ ! ਤੁਮ ਆਪਣੀ ਨੌਕਰੀ ਪਰ ਹਾਜ਼ਰ ਥਾ ਔਰ ਤੁਮ ਨੇ ਆਪਣੀ ਬਾਰੀ ਪਰ ਪੂਰੀ ਨੌਕਰੀ ਦੀ ਹੈ।

ਤਾਂ ਸੰਤਾਂ ਨੇ ਕਿਹਾ–ਸਾਹਿਬ ! ਐਹ ਲੈ ਫੇਰ ਮੇਰਾ ਨੌਕਰੀ ਤੋਂ ਅਸਤੀਫਾ ਕਿਉਂਕਿ ਜੇਹੜਾ ਮੇਰੀ ਨੌਕਰੀ ਤਿੰਨ ਘੰਟੇ ਦੇ ਗਿਆ ਹੈ, ਮੈਂ ਤਾਂ ਹੁਣ ਸਦਾ ਵਾਸਤੇ ਓਸੇ ਦੀ ਨੌਕਰੀ ਦਿਆਂਗਾ।

ਇਹ ਗੱਲਾਂ ਹਨ ਇਕ ਉਪਰ 'ਆਸ' ਅਤੇ 'ਭਰੋਸਾ' ਰਖਣ ਵਾਲੇ ਮਹਾਂਪੁਰਸ਼ਾਂ ਦੀਆਂ। ਸੋ ਭਗਤ ਜੀ ਭੀ ਦੁਨੀਆਂ ਵਾਲਿਆਂ ਨੂੰ ਦੱਸਣਾ ਚਾਹੁੰਦੇ ਸਨ ਕਿ–

ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨ ॥ ਦੇਵਨ ਕਉ ਏਕੈ ਭਗਵਾਨ ॥

ਸੋ ਉਹਨਾਂ ਸਾਬਤ ਕਰਕੇ ਦੱਸ ਦਿੱਤਾ ਕਿ ਜੋ ਆਦਮੀ ਉਸ ਦਾ ਹੋ ਜਾਵੇ ਵਾਹਿਗੁਰੂ ਉਹਨਾਂ ਦੇ ਕੰਮ ਆਪ ਕਰਦਾ ਹੈ।

ਸੰਤਾਂ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਨਿ ਆਇਆ ਰਾਮ ॥

ਭਗਤ ਜੀ ਨੇ ਉਸ ਵਾਹਿਗੁਰੂ ਉਤੇ ਦ੍ਰਿੜ੍ਹ ਵਿਸ਼ਵਾਸ ਰਖਿਆ, ਉਹ ਉਹਨਾਂ ਦਾ ਕੰਮ (ਛਪਰੀ ਬਨਾਉਣ ਲਈ) ਆਪ ਆਇਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ ਆਪ ਬਣਾਕੇ ਗਿਆ।

# ਇਕ ਧਨੀ ਦਾ ਯੱਗ ਤੇ ਭਗਤ ਜੀ ਦਾ ਉਪਦੇਸ਼

ਸ੍ਰੀ ਪੰਡਰਪੁਰ ਵਿਚ ਰਹਿਣ ਵਾਲਾ ਇਕ ਸ਼ਾਹੂਕਾਰ ਬੀਮਾਰ ਹੋ ਗਿਆ। ਉਸ ਨੇ ਅਨੇਕ ਵੈਦਾਂ, ਹਕੀਮਾਂ ਅਤੇ ਸਿਆਣੇ ਪੁਰਸ਼ਾਂ ਦਾ ਇਲਾਜ ਕੀਤਾ। ਕਈ ਉਪਾਅ ਕਰਵਾਏ ਪਰ ਕੋਈ ਆਰਾਮ ਨਾ ਆਇਆ, ਅੰਤ ਨੂੰ ਜੋਤਸ਼ੀਆਂ ਪਾਸੋਂ ਪੁਛਿਆ ਤਾਂ ਉਹਨਾਂ ਜੋਤਸ਼

ਵਿਦਿਆ ਦੇ ਟੇਵੇ ਲਗਾਕੇ ਦਸਿਆ ਕਿ ਸ਼ਾਹ ਜੀ ! ਜਦ ਤਕ ਤੁਸੀਂ ਆਪਣੀ ਦੌਲਤ ਦਾ ਇਕ ਭਾਰਾ ਹਿਸਾ ਦਾਨ ਨਹੀਂ ਕਰੋਗੇ ਤਦ ਤਕ ਤੁਹਾਨੂੰ ਆਰਾਮ ਨਹੀਂ ਆ ਸਕਦਾ, ਕਿਉਂਕਿ ਤੁਹਾਡੇ ਉਪਰ ਬੜਾ ਭਾਰਾ ਕਸ਼ਟ ਆਇਆ ਹੋਇਆ ਹੈ। ਸ਼ਾਹੂਕਾਰ ਨੇ ਸੋਚਿਆ ਕਿ ਜਾਨ ਨਾਲ ਹੀ ਜਹਾਨ ਹੈ ਜੇ ਜਾਨ ਹੀ ਨਾ ਰਹੀ ਤਾਂ ਧਨ ਦੌਲਤ ਕਿਸ ਕੰਮ ! ਇਹ ਵਿਚਾਰ ਕੇ ਨਗਰ ਵਿਚ ਢੰਡੋਰਾ ਫੇਰ ਦਿੱਤਾ ਕਿ ਕੋਈ ਕਿਸੇ ਚੀਜ਼ ਦਾ ਇੱਛਾਵਾਨ ਤੇ ਨਕਦ ਮਾਇਆ ਦਾ ਲੋੜਵੰਦ ਆਵੇ ਤੇ ਆਪਣੀ ਲੋੜ ਪੂਰੀ ਕਰ ਲਵੇ । ਸੇਠ ਦੇ ਘਰ ਅਗੇ ਭੀੜ ਲਗ ਗਈ ਤੇ ਸਭ ਲੋੜਵੰਦ ਆਪਣੀਆਂ ਝੋਲੀਆਂ ਭਰਪੂਰ ਕਰਾਕੇ ਅਸੀਸਾਂ ਦਿੰਦੇ ਜਾਣ। ਅੰਤ ਇਕ ਦਿਨ ਸੇਠ ਨੇ ਸਾਰੇ ਨਗਰ ਨੂੰ ਪ੍ਰੀਤੀ ਭੋਜਨ ਕੀਤਾ ਤੇ ਸਭ ਨਗਰ ਨਿਵਾਸੀ ਛਕਣ ਲਈ ਆਉਂਦੇ ਗਏ ਤੇ ਛਕ ਛਕ ਕੇ ਪ੍ਰਸੰਨ ਚਿਤ ਵਾਪਸ ਜਾਂਦੇ ਰਹੇ।

ਸੰਧਿਆ ਵੇਲਾ ਹੋਇਆ ਤਾਂ ਸੇਠ ਨੇ ਪੁਛਿਆ ਕਿ ਨਗਰ ਦਾ ਕੋਈ ਆਦਮੀ ਬਾਕੀ ਤਾਂ ਨਹੀਂ ਰਹਿ ਗਿਆ, ਸਭ ਨੇ ਵਿਚਾਰ ਕੇ ਕਿਹਾ ਜਿਥੋਂ ਤਕ ਸਾਡਾ ਖਿਆਲ ਹੈ ਨਗਰ ਦੇ ਸਭ ਜੀਵ ਭੋਜਨ ਛਕ ਗਏ ਹਨ ਪਰ ਇਕ 'ਭਗਤ ਨਾਮਦੇਵ ਜੀ' ਨਹੀਂ ਆਏ। ਸੇਠ ਜੀ ਨੇ ਆਪਣਾ ਆਦਮੀ ਬੁਲੌਣ ਲਈ ਭੇਜਿਆ ਅਗੋਂ ਭਗਤ ਜੀ ਹਰੀ ਸਿਮਰਨ ਵਿਚ ਮਗਨ ਸਨ, ਜਦ ਆਪ ਦੀ ਬਿਰਤੀ ਉਥਾਨ ਹੋਈ ਤਾਂ ਗਏ ਹੋਏ ਪੁਰਸ਼ ਨੇ ਬੇਨਤੀ ਕੀਤੀ ਕਿ ਮਹਾਰਾਜ ! ਸੇਠ ਜੀ ਨੇ ਬੜਾ ਭਾਰਾ ਯੱਗ ਕੀਤਾ ਹੈ ਸਭ ਨਗਰ ਨਿਵਾਸੀ ਪ੍ਰਸ਼ਾਦ ਛਕ ਆਏ ਹਨ, ਆਪ ਭੀ ਪਧਾਰੋ ਤੇ ਚਲਕੇ ਭੋਜਨ ਪਾਓ । ਮਹਾਰਾਜ ਨੇ ਕਿਹਾ ਅਸੀਂ ਤਾਂ ਉਸ ਅਕਾਲ ਪੁਰਖ ਦੀ ਕ੍ਰਿਪਾ ਨਾਲ ਰੋਜ ਭੋਜਨ ਪਾਉਂਦੇ ਹਾਂ ਇਸ ਲਈ ਸਾਨੂੰ ਸੇਠ ਦੇ ਭੋਜਨ ਦੀ ਲੋੜ ਨਹੀਂ। ਗਏ ਹੋਏ ਆਦਮੀ ਨੇ ਕਿਹਾ ਮਹਾਰਾਜ ! ਉਹ ਇਤਨਾ ਧਨੀ ਅਤੇ ਮੰਨਿਆਂ ਪ੍ਰਮੰਨਿਆਂ ਵਡਾ ਆਦਮੀ ਹੈ ਉਸਦੇ ਘਰ ਤਾਂ ਲੋਕੀਂ ਬਿਨਾਂ ਬੁਲਾਏ ਦੌੜੇ ਜਾਂਦੇ ਹਨ, ਤੁਹਾਨੂੰ ਤਾਂ ਉਸਨੇ ਆਪ

ਬੁਲਾਇਆ ਹੈ। ਮਹਾਰਾਜ ਨੇ ਕਿਹਾ ਕੋਈ ਆਦਮੀ ਨਿਰਾ ਧਨੀ ਹੋਣ ਨਾਲ ਵਡਾ ਨਹੀਂ ਹੋ ਸਕਦਾ, ਵਡੇ ਹੋਣ ਲਈ ਹਰੀ ਪਰੇਮ ਤੇ ਪ੍ਰਭੂ ਸਿਮਰਨ ਅਰ ਹੋਰ ਸ਼ੁਭ ਗੁਣਾਂ ਦੀ ਲੋੜ ਹੈ ਤੇ ਇਸ ਤੋਂ ਬਿਨਾਂ–

'ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ,ਸੇ ਦਿਵਾਲੀਏ ਜੁਗ ਮਾਹਿ॥'

ਉਹ ਸੇਠ ਨਿਰਾ ਮਾਯਾਧਾਰੀ ਹੈ ਹਰੀ ਭਜਨ ਨਹੀਂ ਕਰਦਾ, ਸਾਡੇ ਮਤ ਅਨੁਸਾਰ ਉਹ ਦਿਵਾਲੀਆ ਹੈ, ਸੋ ਅਸੀਂ ਤਾਂ ਐਸੇ ਆਦਮੀ ਦੇ ਘਰ ਜਾਣ ਲਈ ਤਿਆਰ ਨਹੀਂ। ਉਸ ਆਦਮੀ ਨੇ ਵਾਪਸ ਆਕੇ ਜਦੋਂ ਭਗਤ ਜੀ ਦੀਆਂ ਖਰੀਆਂ ਖਰੀਆਂ ਗੱਲਾਂ ਸੁਣਾਈਆਂ ਤਾਂ ਸੇਠ ਦਾ ਹਿਰਦਾ ਦਰੱਵ ਗਿਆ ਤੇ ਵਿਚਾਰ ਕੀਤੀ ਕਿ ਨਾਮਦੇਵ ਤਾਂ ਕੋਈ ਬੇਪ੍ਰਵਾਹ ਸੰਤ ਮਲੂਮ ਹੁੰਦਾ ਹੈ ਇਹ ਵਿਚਾਰ ਕੇ ਦੂਸਰੇ ਆਦਮੀ ਪਾਸ ਬੇਨਤੀ ਕਰ ਘਲੀ ਕਿ ਮੇਰਾ ਸਰੀਰ ਚਲ ਨਹੀਂ ਸਕਦਾ, ਪਰੰਤੂ ਆਪ ਦੇ ਦਰਸ਼ਨ ਦੀ ਤੀਬਰ ਇਛਾ ਹੈ ਕ੍ਰਿਪਾ ਕਰਕੇ ਦਰਸ਼ਨ ਦਿਓ। ਜਦ ਭਗਤ ਜੀ ਪਾਸ ਜਾਕੇ ਦੂਸਰੇ ਆਦਮੀ ਨੇ ਇਹ ਸਨਿੰਮਰ ਬੇਨਤੀ ਕੀਤੀ ਤਾਂ ਭਗਤ ਜੀ ਨੇ ਕਿਹਾ ਸਾਨੂੰ ਸ਼ਾਹੂਕਾਰ ਦੇ ਧਨ ਦਾ ਲਾਲਚ ਤੇ ਵਡੇ ਹੋਣ ਦਾ ਤਾਂ ਕੋਈ ਰੋਹਬ ਨਹੀਂ ਪਰ ਜੇ ਉਹ ਪਰੇਮ ਨਾਲ ਯਾਦ ਕਰਦਾ ਹੈ ਤਾਂ ਕੋਈ ਉਜ਼ਰ ਨਹੀਂ। ਮਹਾਰਾਜ ਉਸ ਆਦਮੀ ਨਾਲ ਤੁਰ ਪਏ ਤੇ ਸ਼ਾਹੂਕਾਰ ਦੇ ਘਰ ਪਹੁੰਚੇ। ਅਗੋਂ ਸ਼ਾਹੂਕਾਰ ਨੇ ਉਠਕੇ ਮਹਾਰਾਜ ਦਾ ਸਤਿਕਾਰ ਕੀਤਾ ਤੇ ਆਸਣ ਪਰ ਬੈਠਾਕੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਕਈ ਦਿਨਾਂ ਤੋਂ ਆਪਣਾ ਧਨ ਗਰੀਬਾਂ ਤੇ ਲੋੜਵੰਦਾਂ ਨੂੰ ਵੰਡ ਰਿਹਾ ਹਾਂ ਤਾਂ ਕਿ ਮੇਰੀ ਸੇਹਤ ਠੀਕ ਹੋ ਜਾਵੇ ਤੁਸੀਂ ਹੁਕਮ ਕਰੋ ਮੈਂ ਆਪ ਦੀ ਕੀ ਸੇਵਾ ਕਰ ਸਕਦਾ ਹਾਂ ? ਮਹਾਰਾਜ ਨੇ ਕਿਹਾ ਭਲੇ ਲੋਕ ! ਬਸ ਇਹੋ ਭੁਲੇਖਾ ਹੈ, ਜੇ ਤਾਂ ਤੂੰ ਇਸ ਧਨ ਦੌਲਤ ਨੂੰ ਆਪਣੀ ਸਮਝਕੇ ਵੰਡ ਰਿਹਾ ਹੈਂ ਤਾਂ ਇਸਦੇ ਵੰਡਣ ਦਾ ਕੋਈ ਲਾਭ ਨਹੀਂ, ਲਾਭ ਤਦੋ ਹੋਵੇਗਾ ਜਦੋਂ–

'ਤੇਰੋ ਕੀਆ ਤੁਝਹਿ ਕਿਆ ਅਰਪਉ ॥

ਵਾਲਾ ਉਚਾ ਖਿਆਲ ਦਿਲ ਵਿਚ ਹੋਵੇਗਾ। ਮਹਾਰਾਜ ਨੇ ਕਿਹਾ

ਸੇਠ ਸਾਹਿਬ ! ਮਾਇਆ ਦਾਨ ਕਰਨ ਨਾਲੋਂ ਹਰੀ ਭਜਨ ਕਰੋ ਤਾਂ ਬਹੁਤਾ ਲਾਭ ਹੋਵੇਗਾ। ਸੇਠ ਨੇ ਕਿਹਾ ਮਹਾਰਾਜ ! ਮੈਂ ਇਤਨਾ ਸੋਨਾ ਚਾਂਦੀ ਧਨ ਦੌਲਤ ਦਾਨ ਕਰ ਚੁਕਾ ਹਾਂ ਉਸਦਾ ਕੋਈ ਲਾਭ ਨਹੀਂ ? ਤਾਂ ਮਹਾਰਾਜ ਨੇ ਉਸ ਦੀਆਂ ਅੱਖਾਂ ਖੋਲ੍ਹਣ ਲਈ ਇਕ ਕਾਗਜ਼ ਦੇ ਪੁਰਜੇ ਪਰ ਰਾਮ ਨਾਮ (ਵਾਹਿਗੁਰੂ) ਲਿਖ ਕੇ ਤੱਕੜੀ ਦੇ ਛਾਬੇ ਵਿਚ ਰਖ ਦਿਤਾ ਅਤੇ ਸੇਠ ਜੀ ਨੂੰ ਕਿਹਾ ਕਿ ਇਸ ਮੁਕਾਬਲੇ ਪਰ ਦੂਜੇ ਛਾਬੇ ਵਿਚ ਸੋਨਾ ਚਾਂਦੀ ਰਖੋ। ਜਦ ਸੇਠ ਨੇ ਚਾਂਦੀ ਦਾ ਇਕ ਡਲਾ, ਸੋਨੇ ਦੀ ਇਕ ਇੱਟ ਫੇਰ ਦੋ ਇੱਟਾਂ ਰਖੀਆਂ ਤਾਂ ਹਾਲੇ ਵਾਹਿਗੁਰੂ ਨਾਮ ਵਾਲਾ ਛਾਬਾ ਜ਼ਮੀਨ ਨਾਲ ਲਗਾ ਹੋਇਆ ਸੀ। ਫੇਰ ਉਸ ਨੇ ਆਦਮੀਆਂ ਨੂੰ ਹੋਰ ਚਾਂਦੀ ਸੋਨਾ ਲਿਆ ਕੇ ਛਾਬੇ ਵਿਚ ਰੱਖਣ ਦਾ ਹੁਕਮ ਦਿਤਾ ਅਤੇ ਰਖੀ ਗਏ। ਗੱਲ ਕੀ ਸੇਠ ਨੇ ਆਪਣੇ ਘਰ ਦਾ ਸਾਰਾ ਸੋਨਾ ਚਾਂਦੀ ਛਾਬੇ ਵਿਚ ਚਾੜ੍ਹ ਦਿਤਾ ਪਰ ਰਾਮ ਨਾਮ ਵਾਲਾ ਛਾਬਾ ਜ਼ਮੀਨ ਤੋਂ ਨਾ ਉਠਿਆ। ਸੇਠ ਹੈਰਾਨ ਹੋ ਰਿਹਾ ਸੀ। ਮਹਾਰਾਜ ਨੇ ਉਸ ਸਮੇਂ ਉਪਦੇਸ਼ ਕੀਤਾ ਕਿ ਭਲੇ ਦੁਨੀਆਂ ਦੇ ਪਦਾਰਥ, ਧਨ ਦੌਲਤ ਵਾਹਿਗੁਰੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਇਹ ਬਚਨ ਸੁਣ ਕੇ ਸ਼ਾਹੂਕਾਰ ਨੂੰ ਗਿਆਨ ਹੋ ਗਿਆ ਤੇ ਉਹ ਮਹਾਰਾਜ ਦੇ ਚਰਨਾਂ ਪਰ ਢਹਿ ਪਿਆ।

ਫੇਰ ਉਸ ਸ਼ਾਹੂਕਾਰ ਨੇ ਹਥ ਜੋੜਕੇ ਸਨਿੰਮਰ ਬਿਨੇ ਕੀਤੀ ਕਿ ਹੇ ਮਹਾਰਾਜ ! ਮੈਨੂੰ ਹੁਕਮ ਕਰੋ, ਮੈਂ ਤੀਰਥ ਯਾਤਰਾ ਕਰਾਂ, ਯੱਗ ਕਰਾਵਾਂ ਜਾਂ ਹੋਰ ਦਾਨ ਕਰਾਂ ? ਜਿਸ ਕਰਕੇ ਮੇਰਾ ਸਰੀਰ ਅਰੋਗ ਹੋ ਜਾਵੇ। ਇਸ ਪਰ ਭਗਤ ਜੀ ਨੇ ਉਪਦੇਸ਼ ਕੀਤਾ—

ਰਾਗੁ ਗੋਂਡ ਘਰੁ ੧ ॥

ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥ ਪ੍ਰਾਗ ਇਸਨਾਨੇ ॥ ੧ ॥
ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥ ੧ ॥ ਰਹਾਉ ॥
ਗਇਆ ਪਿੰਡੁ ਭਰਤਾ ॥ ਬਨਾਰਸਿ ਅਸਿ ਬਸਤਾ ॥
ਮੁਖਿ ਬੇਦ ਚਤੁਰ ਪੜਤਾ ॥ ੨ ॥

ਸਗਲ ਧਰਮ ਅਛਿਤਾ ॥ ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥
ਖਟੁ ਕ੍ਰਮ ਸਹਿਤ ਰਹਤਾ ॥ ੩ ॥
ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥
ਸਿਮਰਿ ਸਿਮਰਿ ਗੋਬਿੰਦੰ ॥ ਭਜੁ ਨਾਮਾ ਤਰਸਿ ਭਵ ਸਿੰਧੰ ॥ ੪ ॥

ਅਰਥ–ਭਾਵੇਂ ਕੋਈ ਪੁਰਸ਼ ਅਸਮੇਧ ਯੱਗ ਕਰੇ, ਆਪਣੇ ਬਰਾਬਰ ਸੋਨਾ ਆਦਿ ਤੋਲ ਕੇ ਦਾਨ ਕਰੇ ਅਥਵਾ ਆਪਣੇ ਅੰਗ ਸੋਨੇ ਨਾਲ ਮੜ੍ਹ ਕੇ ਦਾਨ ਕਰੇ। ਪਰਾਗ ਆਦਿ ਤੀਰਥਾਂ ਦੇ ਇਸ਼ਨਾਨ ਕਰੇ ਤਦ ਭੀ ਉਹ ਹਰੀ ਕੀਰਤਨ ਦਾ ਮੁਕਾਬਲਾ ਨਹੀਂ ਕਰ ਸਕਦਾ ਭਾਵ ਇਹ ਸਭ ਕੁਛ ਹਰੀ ਸਿਮਰਨ ਦੇ ਬਰਾਬਰ ਨਹੀਂ। ਹੇ ਆਲਸੀ (ਦਲਿੱਦਰੀ) ਮਨ ਆਪਣੇ ਵਾਹਿਗੁਰੂ ਦਾ ਭਜਨ ਕਰ।

ਭਾਵੇਂ ਕੋਈ ਗਇਆ ਜਾ ਕੇ ਆਪਣੇ ਵਡੇ ਵਡੇਰਿਆਂ ਦੇ ਪਿੰਡ ਭਰਾਵੇ ਕਾਂਸ਼ੀ (ਬਨਾਰਸ) ਵਿਚ ਨਿਵਾਸ ਕਰ ਲਵੇ, ਮੂੰਹੋਂ ਚਹੁੰ ਵੇਦਾਂ ਦਾ ਕਰਤਾ (ਉਚਾਰਨ ਵਾਲਾ) ਹੋ ਜਾਵੇ ਇਸ ਤੋਂ ਉੱਪਰ ਸਭ ਧਰਮਾਂ ਸੰਯੁਕਤ ਅਤੇ ਗੁਰਾਂ ਦੇ ਉਪਦੇਸ਼ ਦਵਾਰਾ ਇੰਦਰੀਆਂ ਨੂੰ ਰੋਕਣ ਵਾਲਾ ਹੋਵੇ। ਛੇ ਕਰਮੀ ਅਨੁਸਾਰ ਰਹਿੰਦਾ ਹੋਵੇ। ਸ਼ਿਵ ਪਾਰਬਤੀ ਦੇ ਸੰਬਾਦ (ਵਿਚਾਰ) ਤੋਂ ਜਾਣੂ ਹੋਵੇ। ਅੰਤ ਵਿਚ ਭਗਤ ਜੀ ਆਖਦੇ ਹਨ ਹੇ ਮਨ! ਸਾਰੇ ਭੇਦ ਭਾਵ ਛਡ ਦੇਹ ਅਤੇ ਇਕ ਵਾਹਿਗੁਰੂ ਦਾ ਸਿਮਰਨ ਕਰ ਤਦੋਂ ਸੰਸਾਰ ਸਮੁੰਦਰ ਤੋਂ ਪਾਰ ਹੋਵੇਂਗਾ।

ਸ਼ਾਹੂਕਾਰ ਇਹ ਮਹਾਂ ਗਿਆਨ ਭਰੇ ਸ਼ਬਦ ਸੁਣ ਕੇ ਗਦ ਗਦ ਹੋ ਰਿਹਾ ਸੀ ਅਤੇ ਮਹਾਰਾਜ ਜੀ ਨੂੰ ਬਾਰ ਬਾਰ ਨਮਸ਼ਕਾਰ ਕਰ ਰਿਹਾ ਸੀ ਅਰ ਬਾਕੀ ਦੇ ਸਰੋਤੇ ਵੀ ਕ੍ਰਿਤ ਕ੍ਰਿਤ ਹੋ ਰਹੇ ਸਨ।

ਇਸ ਪ੍ਰਸੰਗ ਦਾ ਤਾਤਪਰਜ ਇਹ ਹੈ ਕਿ ਧਨੀ ਆਦਮੀ ਦਾਨ ਕਰਨ ਦੀ ਖਾਤਰ ਪੂਰੀ ਕੜਾਹ ਦਾ ਜੱਗ ਕਰਦੇ ਹਨ ਜਾਂ ਢੰਡੋਰਾ ਫੇਰ ਕੇ ਗਰੀਬਾਂ ਨੂੰ ਬੁਲਾਉਂਦੇ ਅਤੇ ਉਹਨਾਂ ਨੂੰ ਆਖਦੇ ਹਨ ਕਿ ਤੁਹਾਨੂੰ ਜਿਸ ਚੀਜ਼ ਦੀ ਲੋੜ ਹੈ ਉਹ ਮੰਗੋ ਮੈਂ ਪੂਰੀ ਕਰਾਂਗਾ। ਗਰੀਬ ਮੰਗਦੇ ਹਨ ਤੇ ਧਨੀ ਬੜੇ ਮਾਣ ਨਾਲ ਚੀਜ਼ਾਂ ਵੰਡਦੇ ਹਨ ਤੇ ਫੇਰ ਆਸ ਰਖਦੇ ਹਨ ਲੈਣ ਵਾਲਾ ਧਨੀ ਦੇ ਗੁਣ ਗਾਉਂਦਾ ਤੇ ਢੰਡੋਰਾ ਫੇਰਦਾ ਜਾਵੇ। ਦਰ ਅਸਲ ਇਹ ਦਾਨ ਨਹੀਂ ਇਹ ਤਾਂ ਨਿਰੀ ਹਉਮੈ ਹੈ। ਇਸ ਦਾ ਦਾਨ ਕਰਨ ਵਾਲੇ ਅਤੇ ਲੈਣ ਵਾਲੇ ਕਿਸੇ ਨੂੰ ਵੀ ਲਾਭ ਨਹੀਂ। ਭਗਤ ਜੀ ਨੇ ਇਸ ਪ੍ਰਸੰਗ ਦੁਆਰਾ ਕੇਵਲ ਉਸ ਦਾਨੀ ਸੇਠ ਨੂੰ ਹੀ ਉਪਦੇਸ਼ ਨਹੀਂ ਕੀਤਾ ਸਗੋਂ ਸਭ ਨੂੰ ਸੰਬੋਧਨ ਕੀਤਾ ਹੈ ਕਿ ਇਹ ਸਭ ਧਨ ਦੌਲਤ ਹਰੀ ਨਾਮ ਦੇ ਮੁਕਾਬਲੇ ਪਰ ਤੁਛ ਹੈ ਅਤੇ ਜੇ ਦਾਨ ਕਰਨਾ ਹੀ ਹੈ ਤਾਂ ਉਸ ਵਾਹਿਗੁਰੂ ਅਗੇ ਅਰਦਾਸ ਕਰੋ–

'ਤੇਰੋ ਕੀਆ ਤੁਝਹਿ ਕਿਆ ਅਰਪਉ'

ਹੇ ਵਾਹਿਗੁਰੂ ! ਤੇਰੀ ਬਖਸ਼ੀ ਹੋਈ ਦਾਤ ਵਿਚੋਂ ਤੇਰੇ ਨਮਿਤ ਮੈਂ ਕੀ ਦੇ ਸਕਦਾ ਹਾਂ ਅਤੇ ਕਿਸੇ ਲੋੜਵੰਦ ਦੀ ਲੋੜ ਪੂਰੀ ਕਰਨੀ ਹੀ ਹੈ ਤਾਂ ਉਸ ਦਾ ਢੰਡੋਰਾ ਫੇਰ ਕੇ ਆਪਣੀ ਹਉਮੈ ਨੂੰ ਪਠੇ ਨਾ ਪਾਓ।

# ਭਗਤ ਜੀ ਦਾ ਜਸ ਤੇ ਅਗਿਆਨੀਆਂ ਦਾ ਵਿਰੋਧ

ਭਗਤ ਨਾਮਦੇਵ ਜੀ ਦੇ ਸੱਤ ਉਪਦੇਸ਼ ਸੁਣ ਸੁਣ ਕੇ ਲੋਕਾਂ ਵਿਚੋਂ ਅਗਿਆਨ ਦੂਰ ਹੋ ਰਿਹਾ ਸੀ ਅਤੇ ਭਗਤ ਜੀ ਦਾ ਉਸ ਨਗਰ ਬਲਕਿ ਇਲਾਕੇ ਵਿਚ ਜਸ ਫੈਲ ਰਿਹਾ ਸੀ ਲੋਕੀਂ ਇਨ੍ਹਾਂ ਦੇ ਪੈਰੋਕਾਰ ਬਣ ਰਹੇ ਸਨ। ਭਗਤ ਜੀ ਦਾ ਮਿਸ਼ਨ ਕਿਰਤਮ ਪੂਜਾ ਛਡ ਕੇ ਇਕ ਈਸ਼ਵਰੀ ਪੂਜਾ ਅਤੇ ਜਾਤ ਅਭਿਆਨ ਦਾ ਖੰਡਨ ਕਰਨਾ ਸੀ, ਇਸ ਕਰਕੇ ਆਪਣੇ ਆਪ ਨੂੰ ਸਭ ਜਾਤੀਆਂ ਦੇ ਸ਼ਰੋਮਣੀ ਸਦਾਉਣ ਵਾਲੇ ਬ੍ਰਾਹਮਣ ਇਨ੍ਹਾਂ ਦੇ ਵਧੇਰੇ ਬਰਖਿਲਾਫ ਸਨ ਉਹ ਥਾਂ ਥਾਂ ਭਗਤ ਜੀ ਦੇ ਮਿਸ਼ਨ ਦਾ ਵਿਰੋਧ ਤੇ ਨਿੰਦਾ ਕਰਦੇ ਸਨ ਪਰ ਜਿਉਂ ਜਿਉਂ ਇਹ ਜ਼ਾਤ ਅਭਿਮਾਨੀ ਵਿਰੋਧ ਕਰਦੇ ਸਨ ਤਿਉਂ ਤਿਉਂ ਭਗਤ ਜੀ ਦੀ ਕੀਰਤੀ ਵਧ ਰਹੀ ਸੀ।

ਪਹਿਲਾਂ ਭਗਤ ਜੀ ਨੇ ਆਪਣੇ ਪਿਤਾ ਜੀ ਨੂੰ ਸੱਚੇ ਠਾਕਰ ਦੀ ਪੂਜਾ ਕਰਨ ਦਾ ਗਿਆਨ ਬਖਸ਼ਿਆ, ਫੇਰ ਪਾਰਸ ਵਾਲੇ ਖੱਤਰੀ ਨੂੰ ਸੱਚੇ ਪਾਰਸ ਦੀ ਪਛਾਣ ਦਸੀ ਉਪ੍ਰੰਤ ਦਾਨੀ ਸ਼ਾਹੂਕਾਰ ਨੂੰ ਸੱਤ ਮਾਰਗ ਦਾ ਰਸਤਾ ਦਸਿਆ, ਇਨ੍ਹਾਂ ਸ਼ੁਭ ਉਪਦੇਸ਼ਾਂ ਨੇ ਭਗਤ ਜੀ ਦਾ ਨਾਮ ਮਸ਼ਹੂਰ ਕਰ ਦਿਤਾ ਜਦ ਭਗਤ ਜੀ ਦੇ ਘਰ ਨੂੰ ਅੱਗ ਲਗ ਗਈ ਤੇ ਉਸ ਪ੍ਰਮਾਤਮਾ ਨੇ ਆਪ ਉਨ੍ਹਾਂ ਦਾ ਮਕਾਨ ਉਸਾਰ ਦਿਤਾ ਤਾਂ ਇਸ ਚਮਤਕਾਰ ਨੇ ਭਗਤ ਜੀ ਲਈ ਲੋਕਾਂ ਦੇ ਦਿਲਾਂ ਵਿਚ ਅਤਯੰਤ ਸ਼ਰਧਾ ਪੈਦਾ ਕਰ ਦਿਤੀ। ਏਧਰ ਜ਼ਾਤ ਅਭਿਮਾਨੀ ਹੋਰ ਕ੍ਰੋਧਵਾਨ ਹੋ ਕੇ ਨਿੰਦਾ ਕਰਨ ਲਗ ਪਏ। ਇਕ ਪ੍ਰੇਮੀ ਨੇ ਭਗਤ ਜੀ ਨੂੰ ਆ ਕੇ ਕਿਹਾ ਮਹਾਰਾਜ ! ਇਸ ਨਗਰ ਵਿਚ ਇਕ ਬ੍ਰਾਹਮਣਾਂ ਦਾ ਟੋਲਾ ਆਪ ਦੀ ਬੜੀ ਨਿੰਦਾ ਕਰਦਾ ਹੈ ਮਹਾਰਾਜ ਨੇ ਇਸ ਦੇ ਉੱਤਰ ਵਿਚ ਸ਼ਬਦ ਉਚਾਰਨ ਕੀਤਾ—

ਰਾਗੁ ਭੈਰਉ

ਮੈ ਬਹੁਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾਕਉ ਕਰਉ ਸਿੰਗਾਰੁ ॥ ੧ ॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥ ਤਨੁ ਮਨੁ ਰਾਮ ਪਿਆਰੇ ਜੋਗੁ ॥ ੧ ॥ ਰਹਾਉ ॥
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥ ੨ ॥
ਅਬ ਜੀਅ ਜਾਨਿ ਐਸੀ ਬਨਿਆਈ ॥ ਮਿਲਉ ਗੁਪਾਲ ਨੀਸਾਨੁ ਬਜਾਈ ॥ ੩ ॥
ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀ ਰੰਗੁ ਭੇਟਲ ਸੋਈ ॥ ੪ ॥ ੪ ॥

ਅਰਥ—ਮੈਂ ਪਤਨੀ ਹਾਂ, ਮੇਰਾ ਪਤੀ ਵਾਹਿਗੁਰੂ ਹੈ। ਉਸ ਪਤੀ ਪ੍ਰਮਾਤਮਾਂ ਨੂੰ ਪ੍ਰਸੰਨ ਕਰਨ ਲਈ ਮੈਂ [ਜੀਵ ਰੂਪ ਇਸਤਰੀ] ਸੁਆਰ ਕੇ ਸ਼ਿੰਗਾਰ [ਸ਼ੁਭ ਗੁਣਾਂ ਦਾ ਗ੍ਰਹਿਣ] ਕਰ ਰਹੀ ਹਾਂ। ਚੰਗਾ ਹੈ, ਲੋਗੋ ਮੇਰੀ ਬੇਸ਼ਕ ਨਿੰਦਾ ਕਰੋ, ਮੈਂ ਤਾਂ ਆਪਣਾ ਤਨ ਮਨ ਇਸ ਵਾਹਿਗੁਰੂ ਦੇ ਅਰਪਣ ਕਰ ਦਿਤਾ ਹੈ। ਮੈਂ ਤਾਂ ਕਿਸੇ ਨਾਲ ਝਗੜਾ ਨਹੀਂ ਕਰਦੀ ਸਗੋਂ ਆਪਣੀ ਰਸਨਾ ਦੁਆਰਾ 'ਰਾਮ' ਰਸ ਪੀਂਦੀ ਹਾਂ। ਹੁਣ ਮੈਂ ਆਪਣੇ ਮਨ ਨਾਲ ਫੈਸਲਾ ਕਰ ਲਿਆ ਹੈ ਕਿ ਮੈਂ ਵਾਹਿਗੁਰੂ ਨੂੰ ਸਜ ਧਜ ਨਾਲ ਮਿਲਾਂਗੀ। ਭਾਵੇਂ ਕੋਈ ਉਸਤਤੀ ਕਰੇ ਤੇ ਭਾਵੇਂ ਕੋਈ ਨਿੰਦਾ ਕਰੇ ਮੈਨੂੰ ਤਾਂ ਉਹ ਵਾਹਿਗੁਰੂ ਪ੍ਰਾਪਤ ਹੋ ਗਿਆ ਹੈ।

ਭਗਤ ਜੀ ਜ਼ਾਤ ਅਹੰਕਾਰੀਆਂ ਦੀ ਮੁਖਾਲਫਤ ਤੋਂ ਡਰੇ ਨਹੀਂ ਅਤੇ ਨਾ ਹੀ ਉਨ੍ਹਾਂ ਦੀ ਨਿੰਦਾ ਕਰਨ ਪਰ ਭੈਭੀਤ ਹੋਏ, ਸਗੋਂ ਆਪਣੇ ਇਰਾਦੇ ਨੂੰ ਹੋਰ ਭੀ ਦ੍ਰਿੜ ਕਰਕੇ ਉਕਤ ਸ਼ਬਦ ਦੁਆਰਾ ਐਲਾਨ ਕਰ ਦਿਤਾ ਕਿ ਭਾਵੇਂ ਮੇਰੀ ਕੋਈ ਨਿੰਦਾ ਕਰੇ ਤੇ ਭਾਵੇਂ ਮੁਖਾਲਫਤ ਮੈਂ ਸਗੋਂ ਉਸ ਵਾਹਿਗੁਰੂ ਦਾ ਸੱਚਾ ਉਪਦੇਸ਼ ਡੰਕੇ ਦੀ ਚੋਟ ਨਾਲ ਸੰਸਾਰ ਵਾਸੀਆਂ ਨੂੰ ਸੁਣਾਵਾਂਗਾ ਅਤੇ ਇਹ ਵਹਿਮ ਤੇ ਭਰਮ ਹਟਾ ਦਿਆਂਗਾ। ਉਲਟੇ ਮਾਰਗ ਤੋਂ ਲੋਕਾਂ ਨੂੰ ਹਟਾਵਾਂਗਾ ਅਤੇ ਅਗਿਆਨ ਦਾ ਅੰਧੇਰਾ ਦੂਰ ਕਰਕੇ ਸਚਿਆਈ ਦਾ ਪ੍ਰਕਾਸ਼ ਕਰ ਦਿਆਂਗਾ।

## ਇਕ ਮੇਲੇ ਪਰ ਸਤ ਮਾਰਗ ਦਾ ਪ੍ਰਚਾਰ

ਪਿਛਲੇ ਪ੍ਰਸੰਗ ਵਿਚ ਭਗਤ ਜੀ ਨੇ ਇਸ ਗੱਲ ਦਾ ਐਲਾਨ ਕੀਤਾ ਸੀ ਕਿ ਮੈਂ ਉਸ ਵਾਹਿਗੁਰੂ ਦਾ ਸੱਚਾ ਉਪਦੇਸ਼ ਡੰਕੇ ਦੀ ਚੋਟ ਨਾਲ ਸਭ ਤਕ ਪ੍ਰਚਾਵਾਂਗਾ ਇਸ ਲਈ ਉਨ੍ਹਾਂ ਇਹ ਪ੍ਰੋਗਰਾਮ ਬਣਾਇਆ ਕਿ ਆਪਣੇ ਨਗਰ ਤੋਂ ਬਾਹਰ ਨਿਕਲ ਕੇ ਪ੍ਰਚਾਰ ਕੀਤਾ ਜਾਵੇ।

ਉਸ ਇਲਾਕੇ ਦੇ ਇਕ ਨਗਰ ਵਿਚ ਬੜਾ ਭਾਰਾ ਮੇਲਾ ਸੀ। ਭਗਤ ਜੀ ਆਪਣੇ ਸੰਗੀ ਸਾਥੀਆਂ ਸਮੇਤ ਉਥੇ ਪਹੁੰਚ ਗਏ ਅਤੇ ਇਕ ਨਵੇਕਲੀ ਥਾਂ ਡੇਰਾ ਲਗਾ ਦਿਤਾ। ਭਗਤ ਜੀ ਨੇ ਆਪਣੇ ਸਾਥੀਆਂ ਨੂੰ

**ਢੋਲਕੀ ਛੈਣੇ ਵਜਾਉਣ ਲਈ ਕਿਹਾ। ਜਦ ਭਰੇ ਮੇਲੇ ਵਿਚ ਢੋਲਕੀ ਛੈਣਿਆਂ ਦੇ ਕੜਕੁਟ ਦੀ ਗੂੰਜ ਪਈ ਤਾਂ ਚੌਹਾਂ ਪਾਸਿਆਂ ਤੋਂ ਸੰਗਤ ਇਕੱਠੀ ਹੋ ਗਈ ਤਦੋਂ ਭਗਤ ਜੀ ਨੇ ਸ਼ਬਦ ਉਚਾਰਨ ਕੀਤਾ–**

ਰਾਗੁ ਰਾਮਕਲੀ ਘਰੁ ੨ ॥

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥ ੧ ॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥ ੧ ॥ ਰਹਾਉ ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥ ੨ ॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥ ੩ ॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥ ੪ ॥

ਅਰਥ–ਜੀਵ ਭਾਵੇਂ ਕਾਂਸ਼ੀ ਵਿਚ ਤਪ ਕਰੇ, ਉਲਟਾ ਲਮਕ ਤੇ ਤੀਰਥਾਂ ਪਰ ਜਾਨ ਦੇ ਦੇਵੇ ਆਪਣੇ ਆਪ ਨੂੰ ਜੀਉਂਦਾ ਅੱਗ ਵਿਚ ਸਾੜ ਲਵੇ, ਉਮਰਾ ਲੰਮੀ ਕਰ ਲਵੇ, ਅਸਮੇਧ ਜਗ ਕਰੇ, ਸੋਨਾ ਦਾਨ ਕਰੇ ਪਰ ਰਾਮ ਨਾਮ ਦੇ ਬਰਾਬਰ ਨਹੀਂ ਪੁਜ ਸਕਦਾ।

ਹੇ ਪਖੰਡੀ ਮਨ! ਛਡ ਦੇਹ ਇਹ ਕਪਟ ਕਰਨੇ। ਨਿਤਾਪ੍ਰਤੀ ਵਾਹਿਗੁਰੂ ਦਾ ਭਜਨ ਕਰ ਭਾਵੇਂ ਗੰਗਾ ਅਤੇ ਗੋਦਾਵਰੀ ਜਾਈਏ, ਕੁੰਭ ਦੇ ਸਮੇਂ ਕਿਦਾਰ ਨਾਥ ਜਾ ਕੇ ਇਸ਼ਨਾਨ ਕਰੀਏ, ਗੋਮਤੀ ਪਰ ਜਾ ਕੇ ਹਜ਼ਾਰਾਂ ਗਊਆਂ ਦਾ ਦਾਨ ਕਰੀਏ ਕ੍ਰੋੜਾਂ ਤੀਰਥ ਕਰੀਏ [ਜਾਈਏ] ਸਰੀਰ ਬਰਫ ਵਾਲੇ ਪਹਾੜ ਵਿਚ ਗਾਲ ਦੇਈਏ, ਤਦ ਭੀ ਵਾਹਿਗੁਰੂ ਦੇ ਨਾਮ ਨੂੰ ਨਹੀਂ ਪੁਜ ਸਕੀਦਾ। ਘੋੜੇ, ਹਾਥੀ, ਸੇਹਜਾ, ਇਸਤਰੀ ਜ਼ਮੀਨ ਤੇ ਹੋਰ ਚੀਜ਼ਾਂ ਦਾ ਰੋਜ਼ ਰੋਜ਼ ਦਾਨ ਕਰੀਏ, ਆਪਣੇ ਆਤਮਾ ਨੂੰ ਨਿਰਮਲ ਕਰੇ ਅਤੇ ਆਪਣੇ ਬਰਾਬਰ ਤੋਲ ਕੇ ਸੋਨਾ ਦਾਨ ਕਰੇ, ਤਦ ਵੀ ਵਾਹਿਗੁਰੂ ਦੇ ਨਾਮ ਬਰਾਬਰ ਨਹੀਂ ਪੁਜ ਸਕੀਦਾ। ਮਨ ਵਿਚ ਗੁਸਾ ਨਾ ਕਰੇ ਅਤੇ ਜਮਾਂ ਨੂੰ ਕੋਈ ਦੋਸ਼ ਭੀ ਨਾ ਦੇਹ। ਮਲ ਅਤੇ ਦੁਖਾਂ ਤੋਂ ਰਹਿਤ ਵਾਹਿਗੁਰੂ ਨੂੰ ਪ੍ਰਾਪਤ ਕਰ ਲੈ। ਜਿਸ ਤਰ੍ਹਾਂ ਰਾਜਾ ਦਸਰਥ ਮੇਰਾ ਪੁਤਰ ਰਾਮ ਚੰਦਰ, ਵਿਰਲਾਪ ਕਰਦਾ ਪ੍ਰਾਣ ਦੇ ਗਿਆ, ਇਸੇ ਤਰ੍ਹਾਂ ਤੂੰ ਮੇਰੇ ਜੱਗ, ਮੇਰਾ ਦਾਨ, ਮੇਰੇ ਤੀਰਥ ਆਖਦਾ ਆਖਦਾ ਚਲ ਬਸੇਂਗਾ ਪਰ ਤੂੰ ਤੱਤ ਵਸਤੂ ਨੂੰ ਤਦ ਹੀ ਪ੍ਰਾਪਤ ਕਰ ਸਕੇਂਗਾ ਜੇ ਨਾਮ ਰੂਪੀ ਅੰਮ੍ਰਿਤ ਪੀਵੇਂਗਾ।

**ਭਗਤ ਜੀ ਨੇ ਇਹ ਸ਼ਬਦ ਐਸੇ ਪਰੇਮ ਦੇ ਲੋਰ ਵਿਚ ਗਾਇਨ ਕੀਤਾ ਜੋ ਚੌਹਾਂ ਪਾਸਿਆਂ ਤੋਂ ਸੰਗਤਾਂ ਭੱਜੀਆਂ ਆਈਆਂ ਤੇ ਇਕ ਭਾਰਾ ਦੀਵਾਨ ਸਜ ਗਿਆ। ਜਦ ਪਾਂਡਿਆਂ ਨੇ ਤੱਕਿਆ ਕਿ ਸਾਡੀ ਸਾਰੀ ਰੌਣਕ ਨਾਮਦੇਵ ਵਲ ਚਲੀ ਗਈ ਹੈ ਤਾਂ ਬਹੁਤ ਕ੍ਰੋਧਵਾਨ ਹੋ ਕੇ ਭਜੇ ਆਏ ਤੇ ਭਗਤ ਜੀ ਨੂੰ ਆਖਣ ਲਗੇ ਕਿ ਤੁਸੀਂ ਸਾਡੇ ਪੁਰਾਤਨ ਕਰਮ ਕਾਂਡ ਜਪੁ, ਤਪ, ਜਗ, ਦਾਨ ਆਦਿ ਦਾ ਖੰਡਨ ਕਰਦੇ ਹੋ, ਗਾਇਤ੍ਰੀ**

ਮੰਤਰ ਅਤੇ ਅਵਤਾਰਾਂ ਦਾ ਚੰਗਾ ਸਨਮਾਨ ਨਹੀਂ ਕਰਦੇ ਇਸ ਲਈ ਸਾਡੇ ਮੰਦਰ ਦੀ ਹੱਦ ਤੋਂ ਬਾਹਰ ਨਿਕਲ ਜਾਓ। ਇਹ ਆਖਦਿਆਂ ਹੀ ਸਾਰਿਆਂ ਨੇ ਹਮਲਾ ਕਰ ਦਿਤਾ ਤੇ ਢੋਲਕੀ ਛੈਣੇ, ਖੜਤਾਲਾਂ ਆਦਿ ਖੋਹ ਲਈਆਂ। ਸ਼ਾਂਤੀ ਦੇ ਭੰਡਾਰ ਸ੍ਰੀ ਨਾਮਦੇਵ ਜੀ ਨੇ ਬੜੇ ਠਰੰਮੇ ਅਤੇ ਗੰਭੀਰ ਸ਼ਬਦਾਂ ਵਿਚ ਉਤਰ ਦਿਤਾ–

ਭਰਾਵੋ ! ਮੈਂ ਤਾਂ ਕਦੀ ਕਿਸੇ ਸਾਧਾਰਨ ਆਦਮੀ ਦਾ ਤ੍ਰਿਸਕਾਰ ਨਹੀਂ ਕੀਤਾ ਤੇ ਪੂਜਜ ਬਜ਼ੁਰਗਾਂ ਦਾ ਦਿਲ ਕਿਸ ਤਰ੍ਹਾਂ ਦੁਖਾ ਸਕਦਾ ਹਾਂ ਅਰ ਕਿਸੇ ਮਤ ਅਵਲੰਬੀ ਦਾ ਅਪਮਾਨ ਕਿਸ ਤਰ੍ਹਾਂ ਕਰ ਸਕਦਾ ਹਾਂ। ਮੈਂ ਤਾਂ ਭਰਮ, ਵਹਿਮ, ਪਖੰਡ ਤੇ ਅਹੰਕਾਰ ਨੂੰ ਦੂਰ ਕਰਨਾ ਚਾਹੁੰਦਾ ਹਾਂ। ਮੈਂ ਬਜ਼ੁਰਗਾਂ ਦੀ ਸਦਾ ਇੱਜ਼ਤ ਕਰਦਾ ਹਾਂ। ਇਸ ਸਮੇਂ ਇਕ ਸ਼ਬਦ ਉਚਾਰਨ ਕੀਤਾ–

ਰਾਗੁ ਮਾਲੀ ਗਉੜਾ ॥

ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥ ੧ ॥ ਰਹਾਉ ॥
ਧਨਿ ਧਨਿ ਮੇਘਾ ਰੋਮਾਵਲੀ ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥ ੧ ॥
ਧਨਿ ਧਨਿ ਤੂ ਮਾਤਾ ਦੇਵਕੀ ॥ ਜਿਹ ਗ੍ਰਿਹ ਰਮਈਆ ਕਵਲਾਪਤੀ ॥ ੨ ॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥ ੩ ॥
ਬੇਨੁ ਬਜਾਵੈ ਗੋਧਨ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥ ੪ ॥ ੧ ॥

ਅਰਥ–ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਪਿਆਰਿਓ ! ਸ੍ਰੀ ਕ੍ਰਿਸ਼ਨ ਜੀ ਧੰਨ ਹਨ ਬਲਕਿ ਉਹ ਬੇਨ [ਬੰਸਰੀ] ਵੀ ਧੰਨ ਹੈ ਜੋ ਉਹ ਵਜਾਉਂਦੇ ਹਨ ਤੇ ਉਸ ਵਿਚੋਂ ਮਿਠੀ ਸੁਰ ਨਿਕਲਦੀ ਹੈ। ਬਲਕਿ ਭੇਡਾਂ ਦੀ ਉਹ ਪਸ਼ਮ ਵੀ ਧੰਨ ਹੈ ਜਿਸ ਦੀ ਕੰਬਲੀ ਸ੍ਰੀ ਕ੍ਰਿਸ਼ਨ ਜੀ ਹੰਢਾਉਂਦੇ ਹਨ। ਮਾਤਾ ਦੇਵਕੀ ਜੀ ਭੀ ਧੰਨਤਾ ਦੇ ਯੋਗ ਹਨ ਜਿਨ੍ਹਾਂ ਦੀ ਕੁਖ ਤੋਂ ਸ੍ਰੀ ਕ੍ਰਿਸ਼ਨ ਜੀ ਨੇ ਜਨਮ ਲਿਆ। ਸ੍ਰੀ ਬਿੰਦ੍ਰਾਬਨ ਦੇ ਉਹ ਜੰਗਲ ਵੀ ਧੰਨ ਹਨ ਜਿਥੇ ਸ੍ਰੀ ਕ੍ਰਿਸ਼ਨ ਜੀ ਖੇਡਦੇ ਹਨ, ਬੰਸਰੀ ਵਜਾਉਂਦੇ ਤੇ ਗਊਆਂ ਚਰਾਉਂਦੇ ਰਹੇ। ਨਾਮੇ ਦਾ ਸੁਆਮੀ ਪਿਆਰਾ ਬੀਠਲ [ਵਾਹਿਗੁਰੂ] ਐਸੇ ਕੌਤਕ ਕਰਕੇ ਸੰਸਾਰੀਆਂ ਨੂੰ ਐਸੇ ਧੰਧਿਆਂ ਵਿਚ ਲਾ ਕੇ ਆਪ ਅਨੰਦ ਕਰਦਾ ਹੈ।

ਭਗਤ ਜੀ ਦੇ ਇਸ ਪਰੇਮ ਭਰੇ ਸ਼ਬਦ ਨੂੰ ਸੁਣਕੇ ਸਰੋਤਿਆਂ ਨੇ ਬੜਾ ਅਨੰਦ ਪ੍ਰਾਪਤ ਕੀਤਾ। ਪਰ ਅਹੰਕਾਰੀ ਬ੍ਰਾਹਮਣ ਰੌਲਾ ਪਾਉਣ ਲਗ ਪਏ ਕਿ ਅਸੀਂ ਨਾਮਦੇਵ ਨੂੰ ਕਾਇਲ ਕਰ ਲਿਆ ਹੈ ਤੇਂ ਉਹ ਸਾਡੀ ਮਰਜ਼ੀ ਅਨੁਸਾਰ ਸਾਡੇ ਖਿਆਲ ਜ਼ਾਹਰ ਕਰਨ ਲਗ ਪਿਆ ਹੈ।

ਭਗਤ ਜੀ ਨੇ ਕਿਹਾ ਪਿਆਰਿਓ ! ਮੈਂ ਕਿਸੇ ਦੇ ਖਿਆਲਾਂ ਦੇ ਮਗਰ ਲਗਣ ਵਾਲਾ ਆਦਮੀ ਨਹੀਂ। ਮੈਂ ਤਾਂ ਸਚ ਦਾ ਢੰਡੋਰਾ ਦੇਣਾ ਹੈ। ਮੈਂ ਉਕਤ ਸ਼ਬਦ ਦੁਆਰਾ ਜ਼ਾਹਰ ਕਰਨਾ ਚਾਹੁੰਦਾ ਹਾਂ ਕਿ ਮੈਂ ਕਿਸੇ ਬਜ਼ੁਰਗ ਦਾ ਤ੍ਰਿਸਕਾਰ ਨਹੀਂ ਕਰਦਾ ਸਗੋਂ ਸਭ ਦਾ ਸਤਿਕਾਰ ਕਰਦਾ ਹਾਂ।

ਪਰ ਜੇ ਤੁਸੀਂ ਆਖੋ ਕਿ ਮੈਂ ਇਕ ਵਾਹਿਗੁਰੂ ਨੂੰ ਛਡਕੇ ਤੁਹਾਡੇ ਦੇਵੀ ਦੇਵਤੇ ਅਤੇ ਅਵਤਾਰਾਂ ਨੂੰ ਹੀ ਵਾਹਿਗੁਰੂ ਦਾ ਰੂਪ ਮੰਨਣ ਲਗ ਪਿਆ ਹਾਂ ਤਾਂ ਇਹ ਗਲ ਅਸੱਤ ਹੈ। ਮੈਂ ਤਾਂ ਡੰਕੇ ਦੀ ਚੋਟ ਨਾਲ ਆਪਣੇ ਸਚੇ ਖਿਆਲ ਪ੍ਰਗਟ ਕਰਦਾ ਹਾਂ। ਲਓ ਸੁਣੋ !

ਬਿਲਾਵਲੁ ਗੋਂਡ ॥

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ੧ ॥ ਰਹਾਉ ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥ ੧ ॥
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤ ਦੇਖਿਆ ਥਾ ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥ ੨ ॥
ਪਾਂਡੇ ਤੁਮਰਾ ਰਾਮ ਚੰਦੁ ਸੋ ਭੀ ਆਵਤੁ ਦੇਖਿਆ ਥਾ ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥ ੩ ॥
ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਨ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ ੪ ॥ ੩ ॥ ੭ ॥

ਅਰਥ—ਨਾਮਦੇਵ ਜੀ ਆਖਦੇ ਹਨ ਮੈਂ ਅਜ ਬੀਠਲ [ਵਾਹਿਗੁਰੂ] ਨੂੰ ਦੇਖਿਆ ਹੈ, ਮੂਰਖ ਨੂੰ ਸਮਝਾਉਂਦਾ ਹਾਂ। ਹੇ ਪੰਡਤੋ ਤੁਹਾਡੀ ਗਾਇਤਰੀ ਦੇਖੀ ਜੋ ਪਾਪਾਂ ਦਾ ਖੇਤ ਖਾਂਦੀ ਸੀ। ਸ੍ਰੀ ਵਸਿਸ਼ਟ ਜੀ ਨੇ ਵਿਦਿਆ ਰੂਪੀ ਡੰਡੇ ਨਾਲ ਚੌਥੀ ਟੰਗ [ਇਕ ਪੰਗਤੀ] ਤੋੜ ਦਿਤੀ ਸੀ* ਤੇ ਉਹ ਲੰਗਾ ਲੰਗਾ ਤੁਰਦੀ ਸੀ ਅਰਥਾਤ

---

*ਪੁਰਾਣਾਂ ਦੀ ਸਾਖੀ ਹੈ ਕਿ ਵਸ਼ਿਸ਼ਟ ਰਿਸ਼ੀ ਵਿਸ਼ਵਾਮਿਤ੍ਰ ਨੂੰ ਰਾਜ ਰਿਸ਼ੀ ਆਖਦਾ ਸੀ ਤੇ ਉਹ ਇਸ ਗੁਸੇ ਵਿਚ ਉਸਦਾ ਇਕ ਪੁਤ੍ਰ ਰੋਜ਼ ਮਾਰ ਦਿੰਦਾ ਸੀ ਅਰ ਗਾਇਤਰੀ ਮੰਤਰ ਪੜ੍ਹ ਕੇ ਹਤਿਆ ਤੋਂ ਨਿਰਭੈ ਹੋ ਜਾਂਦਾ ਸੀ। ਜਦ ਵਸ਼ਿਸ਼ਟ ਜੀ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਸ ਨੇ ਗਾਇਤਰੀ ਰੂਪੀ ਗਊ ਦੀ ਚਹੁੰ ਲਤਾਂ ਵਿਚੋਂ ਇਕ ਅਰਥਾਤ ੩੨ ਅਖਰਾਂ ਦੇ ਪਦ ਨੂੰ ੨੪ ਅਖਰਾਂ ਵਿਚ ਅਥਵਾ ਚੌਥਾ ਹਿਸਾ ਕਟ ਕੇ ਲੰਗੜੀ ਕਰ ਦਿਤਾ।

ਦੂਜੀ ਸਾਖੀ ਇਸ ਤਰ੍ਹਾਂ ਹੈ ਕਿ ਗਾਇਤਰੀ ਬ੍ਰਹਮਾ ਦੀ ਪਤਨੀ ਸਰਾਪਤ ਹੋ ਕੇ ਗੰਗਾ ਕਿਨਾਰੇ ਜਾ ਬੈਠੀ, ਉਥੇ ਕਿਸੇ ਬੁਰੀ ਨਜ਼ਰ ਨਾਲ ਤਕਿਆ ਤਾਂ ਗਊ ਦਾ ਰੂਪ ਧਾਰ ਕੇ ਖੇਤ ਵਿਚ ਚਰਨ ਲਗ ਪਈ। ਜਟ ਨੇ ਆਪਣਾ ਖੇਤ ਉਜੜਦਾ ਦੇਖਕੇ ਡੰਡੇ ਨਾਲ ਇਕ ਟੰਗ ਤੋੜ ਦਿਤੀ ਭਗਤ ਜੀ ਪੰਡਿਆਂ ਦੀਆਂ ਆਪਣੀਆਂ ਹੀ ਸਾਖੀਆਂ ਦਾ ਪ੍ਰਮਾਣ ਦੇ ਕੇ ਸ਼ਰਮਿੰਦਿਆਂ ਕਰਦੇ ਹਨ।

ਸੱਤਾਹੀਨ ਹੋ ਗਈ ਸੀ । ਹੇ ਪਾਂਡੇ ਤੇਰਾ ਸ਼ਿਵਜੀ ਸਫੈਦ ਬੈਲ ਪਰ ਚੜ੍ਹਿਆ ਆਉਂਦਾ ਤਕਿਆ ਸੀ [ਮੋਦੀ] ਸੁਖ ਦੇਣ ਵਾਲੀ ਇਸਤਰੀ ਪਾਰਬਤੀ ਨੇ ਘਰ ਰੋਟੀ ਪਕਾਈ ਤਾਂ ਉਸਦਾ ਪੁਤਰ [ਗਣੇਸ਼] ਮਾਰ ਦਿਤਾ ਸੀ । ਹੇ ਪੰਡਤੋ ਤੁਹਾਡਾ ਰਾਮ ਚੰਦਰੋ ਭੀ ਦੇਖਿਆ ਸੀ, ਉਸ ਦੀ ਰਾਵਣ ਨਾਲ ਲੜਾਈ ਹੋਈ ਤਾਂ ਆਪਣੀ ਪਤਨੀ ਹੀ ਸੀਤਾ ਜੀ ਗੁਆ ਬੈਠਾ ਸੀ । ਪੱਥਰ ਪੂਜਾ ਅਵਤਾਰ ਪ੍ਰਸਤੀ ਤੇ ਜਾਤ ਪਾਤ ਦੇ ਬਖੇੜਿਆਂ ਕਰਕੇ ਹਿੰਦੂ ਅੰਨੇ ਅਰਥਾਤ ਪੂਰੇ ਅਗਿਆਨੀ ਹਨ ਤੇ ਕਬਰ ਪ੍ਰਸਤੀ ਅਰ ਅੰਧ ਵਿਸ਼ਵਾਸ਼ੀ ਹੋਣ ਕਰਕੇ ਮੁਸਲਮਾਨ ਕਾਣੇ ਭਾਵ ਅੰਧੇ ਅਗਿਆਨੀ ਹਨ, ਭਾਵ ਇਨ੍ਹਾਂ ਦੋਹਾਂ ਵਿਚੋਂ ਪੂਰਾ ਗਿਆਨਵਾਨ ਕੋਈ ਭੀ ਨਹੀਂ, ਮੇਰਾ ਮਤ ਅਰਥਾਤ ਧਰਮ ਇਹ ਹੈ ਕਿ ਹਿੰਦੂ ਦੇਹੁਰੇ ਦੀ ਪੂਜਾ ਕਰਦੇ ਹਨ ਤੇ ਮੁਸਲਮਾਨ ਮਜਸਦ ਦੀ ਪ੍ਰਸਤਸ਼ ਕਰਦੇ ਹਨ ਪਰ ਮੈਂ ਉਸੇ ਦੀ ਅਰਥਾਤ ਉਸ ਸਿਰਜਨਹਾਰ ਦੀ ਪੂਜਾ ਕਰਦਾ ਹਾਂ ਜੋ ਇਨ੍ਹਾਂ ਥਾਵਾਂ ਵਿਚ ਬੰਦ ਨਹੀਂ ਸਗੋਂ ਸਰਬ ਵਿਆਪੀ ਹੈ ।

ਜਦ ਉਸ ਭਰੇ ਮੇਲੇ ਵਿਚ ਹਜ਼ਾਰਾਂ ਆਦਮੀਆਂ ਅਤੇ ਬ੍ਰਾਹਮਣਾਂ ਦੇ ਸਾਹਮਣੇ ਭਗਤ ਜੀ ਨੇ ਐਸੇ ਨਿਧੜਕ ਬਚਨ ਕਹੇ ਤਾਂ ਸਚਾਈ ਪਸੰਦ ਅਤੇ ਗੁਣ ਗ੍ਰਾਹੀ ਪੁਰਸ਼ ਤਾਂ ਬੜੇ ਪ੍ਰਸੰਨ ਅਤੇ ਗਦ ਗਦ ਹੋਏ, ਪਰ ਜ਼ਾਤ ਅਭਿਮਾਨੀ ਅਤੇ ਪਖੰਡ ਪ੍ਰਚਾਰੀ ਬ੍ਰਾਹਮਣ ਜੋਸ਼ ਵਿਚ ਆ ਗਏ ਇਕ ਦਮ ਮਾਰਨ ਨੂੰ ਕੂਦ ਪਏ । ਸਾਰੇ ਮੇਲੇ ਵਿਚ ਤਰਥੱਲੀ ਮਚ ਗਈ। ਵਾਹਿਗੁਰੂ ਦੀ ਕੁਦਰਤ ਨਾਲ ਮੰਦਰ ਦੇ ਦਰਵਾਜ਼ੇ ਇਕ ਦਮ ਬੰਦ ਹੋ ਗਏ ਤੇ ਅੰਦਰਲੇ ਪੁਜਾਰੀ ਅੰਦਰ ਹੀ ਡਕੇ ਗਏ । ਇਹ ਦੇਖਕੇ ਸਭ ਬ੍ਰਾਹਮਣਾਂ ਨੂੰ ਉਹਨਾਂ ਦੇ ਬਚਾਉਣ ਤੇ ਮੰਦਰ ਦੇ ਚੜ੍ਹਾਵੇ ਵਿਚ ਪਈ ਰੋਕ ਨੂੰ ਸੰਭਾਲਣ ਦਾ ਫਿਕਰ ਪੈ ਗਿਆ । ਜਦ ਸਾਰੀ ਵਾਹ ਲਗਾ ਥਕੇ ਤੇ ਕੋਈ ਪੇਸ਼ ਨਾ ਗਈ ਤਾਂ ਅਤੀ ਸ਼ਰਮਿੰਦੇ ਹੋਕੇ ਭਗਤ ਜੀ ਦੇ ਚਰਨਾਂ ਪਰ ਆ ਡਿਗੇ ਤੇ ਆਤਰ ਹੋ ਕੇ ਖਿਮਾ ਦੀ ਯਾਚਨਾ ਕੀਤੀ । ਮਹਾਰਾਜ ਨੇ ਹਰੀ ਜਾਪ ਤੇ ਪਰੇਮ ਦਾ ਉਪਦੇਸ਼ ਕੀਤਾ ਜਿਸ ਨਾਲ ਮੇਲੇ ਪਰ ਆਏ ਹਜ਼ਾਰਾਂ ਯਾਤਰੂਆਂ ਦਾ ਭੀ ਉਧਾਰ ਹੋ ਗਿਆ ।

## ਰਾਖਸ਼ੋਂ ਦੇਵਤਾ ਯਾ ਜਾਨ ਹੀਲ ਕੇ ਉਪਕਾਰ

ਪਿਛਲੇ ਪ੍ਰਸੰਗ ਵਿਚ ਇਕ ਮੇਲੇ ਦਾ ਵਰਨਣ ਕੀਤਾ ਗਿਆ

ਹੈ। ਇਸ ਮੇਲੇ ਤੋਂ ਮੁੜਦੀ ਵਾਰੀ ਬਹੁਤ ਸਾਰੀ ਸੰਗਤ ਨੇ ਇਕ ਪਿੰਡ ਡੇਰਾ ਕੀਤਾ। ਇਸ ਪਿੰਡ ਵਿਚ ਕੇਵਲ ਇਕ ਹੀ ਖੂਹ ਸੀ ਤੇ ਉਸ ਪਰ ਇਕ ਵਡੇ ਰਾਖਸ਼ ਨੇ ਕਬਜ਼ਾ ਕੀਤਾ ਹੋਇਆ ਸੀ। ਜੋ ਆਮਦੀ ਖੂਹ ਪਰ ਜਾਂਦਾ ਸੀ ਉਹ ਰਾਖਸ਼ ਉਸ ਨੂੰ ਜਾਨ ਤੋਂ ਮਾਰ ਦਿੰਦਾ ਸੀ। ਇਸ ਸੰਗਤ ਵਿਚ ਕੁਛ ਕਪਟੀ ਬ੍ਰਾਹਮਣ ਭੀ ਸਨ। ਉਹਨਾਂ ਸੋਚਿਆ ਕਿ ਜੇ ਤਰੀਕੇ ਨਾਲ ਭਗਤ ਜੀ ਉਸ ਖੂਹ ਪਰ ਚਲੇ ਜਾਣ ਤੇ ਉਹ ਰਾਖਸ਼ ਇਹਨਾਂ ਦਾ ਖਾਤਮਾ ਕਰ ਦੇਵੇ ਤਾਂ ਸਾਡੇ ਸਿਰ ਤੋਂ ਇਹ ਬਲਾ ਟਲ ਜਾਵੇਗੀ ਇਸ ਲਈ ਜਦ ਸਾਰੀ ਸੰਗਤ ਪਾਣੀ ਲਈ ਤੜਫਣ ਲਗੀ ਤਾਂ ਉਹਨਾਂ ਕਿਹਾ ਇਥੇ ਇਕ ਖੂਹ ਤਾਂ ਹੈ ਪਰ ਓਥੇ ਇਕ ਰਾਖਸ਼ ਰਹਿੰਦਾ ਹੈ ਜੋ ਸਭ ਨੂੰ ਮਾਰ ਖਾਂਦਾ ਹੈ, ਪਰ ਜੇ ਭਗਤ ਜੀ ਆਪ ਜਾਣ ਤਾਂ ਇਹਨਾਂ ਦੇ ਤੇਜ ਅਗੇ ਉਸ ਦੀ ਕੋਈ ਪੇਸ਼ ਨਹੀਂ ਜਾਣ ਲਗੀ। ਇਹ ਵਿਚਾਰ ਪੇਸ਼ ਕਰਕੇ ਕੁਛ ਆਦਮੀ ਨਾਲ ਲੈਕੇ ਭਗਤ ਜੀ ਪਾਸ ਬੇਨਤੀ ਕੀਤੀ ਭਗਤ ਜੀ ਮੰਨ ਗਏ ਪਰ ਨਾਲ ਹੀ ਭਗਤ ਜੀ ਦੇ ਪਰੇਮੀਆਂ ਨੇ ਇਹ ਭੀ ਕਹਿ ਦਿਤਾ ਕਿ ਮਹਾਰਾਜ ! ਉਸ ਖੂਹ ਪਰ ਇਕ ਬੜਾ ਜ਼ਾਲਮ ਰਾਖਸ਼ ਰਹਿੰਦਾ ਹੈ, ਤੁਸੀਂ ਆਪਣੀ ਜਾਨ ਖਤਰੇ ਵਿਚ ਨਾ ਪਾਓ। ਤਿਸ ਪਰ ਭਗਤ ਜੀ ਨੇ ਬਚਨ ਕੀਤਾ ਕਿ ਬਹੁਤ ਸਾਰੇ ਲੋਕ ਪਾਣੀ ਲਈ ਵਿਲੂੰ ੨ ਕਰਦੇ ਹਨ, ਇਹਨਾਂ ਦੀ ਖਾਤਰ ਅਗਰ ਮੇਰੀ ਜਾਨ ਖਤਰੇ ਵਿਚ ਪੈਂਦੀ ਹੈ ਤਾਂ ਪੈਣ ਦਿਓ, ਮੈਨੂੰ ਇਸ ਗਲ ਦੀ ਪ੍ਰਵਾਹ ਨਹੀਂ। ਅਗਰ ਮੇਰੀ ਜਾਨ ਲਗ ਕੇ ਵੀ ਐਨਿਆਂ ਜੀਵਾਂ ਦੀ ਜਾਨ ਬਚ ਸਕਦੀ ਹੈ ਤਾਂ ਇਹ ਸੌਦਾ ਲਾਭਵੰਦਾ ਹੈ। ਇਹ ਬਚਨ ਕਰਕੇ ਉਪਕਾਰੀ ਮਹਾਰਾਜ ਪਾਣੀ ਲੈਣ ਚਲ ਪਏ, ਜਦ ਮਹਾਰਾਜ ਖੂਹ ਦੇ ਨੇੜੇ ਪਹੁੰਚੇ ਤਾਂ ਉਹ ਰਾਖਸ਼ ਦੂਰੋਂ ਹੀ ਦੇਖਕੇ ਸਾਵਧਾਨ ਹੋ ਗਿਆ ਤੇ ਬੜੇ ਡਰਾਉਣੇ ਰੂਪ ਵਿਚ ਮਹਾਰਾਜ ਦੀ ਜਾਨ ਲੈਣ ਲਈ ਅਗੇ ਵਧਿਆ ਪਰ ਦੂਜੇ ਪਾਸੇ ਤੋਂ ਜਦ ਭਗਤ ਜੀ ਨੇ ਆਪਣੀ ਸ਼ਕਤੀ ਭਰੀਆਂ ਅੱਖਾਂ ਉਸ ਦੀਆਂ ਅੱਖਾਂ ਵਿਚ ਪਾਈਆਂ ਤਾਂ ਉਸ ਦੀ ਸਾਰੀ ਸੱਤਾ ਸਥਿਲ ਹੋ ਗਈ ਤੇ ਸਰੀਰ

ਵਿਚ ਕਾਂਬਾ ਛਿੜ ਪਿਆ ਅਰ ਉਹ ਉਥੇ ਦਾ ਉਥੇ ਹੀ ਖੜੋ ਗਿਆ*। ਜਿਉਂ ਜਿਉਂ ਭਗਤ ਜੀ ਉਸ ਦੇ ਨੇੜੇ ਆਉਂਦੇ ਗਏ ਤਿਉਂ ਤਿਉਂ ਉਸ ਦਾ ਸਿਰ ਝੁਕਦਾ ਗਿਆ। ਉਹ ਮਨ ਵਿਚ ਸੋਚਦਾ ਸੀ ਕਿ ਇਹ ਮੇਰੇ ਸਾਹਮਣੇ ਬੜੇ ਪ੍ਰਕਾਸ਼ ਵਾਲਾ ਪੁਰਸ਼ ਕੌਣ ਆ ਰਿਹਾ ਹੈ ? ਮੇਰੇ ਸਰੀਰ ਵਿਚ ਕਾਂਬਾ ਕਿਉਂ ਛਿੜ ਰਿਹਾ ਹੈ ਅਤੇ ਮੇਰਾ ਮਨ ਉਸ ਵਲ ਕਿਉਂ ਖਿਚਿਆ ਜਾ ਰਿਹਾ ਹੈ ? ਇਹ ਸੋਚਾਂ ਸੋਚਦਾ ਹੀ ਸੀ ਕਿ ਮਹਾਰਾਜ ਉਸ ਦੇ ਪਾਸ ਪਹੁੰਚ ਗਏ ਅਤੇ ਉਸ ਦੇ ਮੋਢੇ ਪਰ ਹਥ ਧਰ ਕੇ ਬੋਲੇ ਕਿਉਂ ਭਲੇ ਲੋਕ ! ਕਿੰਨ੍ਹਾਂ ਸੋਚਾਂ ਵਿਚ ਹੈਂ ? ਬਸ ਭਗਤ ਜੀ ਦੇ ਹੱਥ ਦੀ ਛੋਹ ਲਗਦਿਆਂ ਹੀ ਉਸਦਾ ਸਿਰ ਝੁਕ ਗਿਆ ਅਤੇ ਚਰਨਾਂ ਪਰ ਢੇਹ ਪਿਆ ਬਸ ਫੇਰ ਕੀ ਸੀ ਚਰਨ ਛੋਂਹਦਿਆਂ ਹੀ ਜਨਮ ਜਨਮਾਤਰਾਂ ਦੀ ਮੈਲ ਕੱਟੀ ਗਈ। ਰਾਖਸ਼ ਤੋਂ ਦੇਵਤਾ ਬਣ ਗਿਆ। ਮਹਾਰਾਜ ਨੇ ਉਸ ਦਾ ਸਿਰ ਚਰਨਾਂ ਤੋਂ ਚੁਕਿਆ ਤੇ ਹੁਕਮ ਕੀਤਾ ਗੁਰਮੁਖਾ ! ਭਰ ਜਲ ਦੀ ਗਾਗਰ ਤੇ ਚੱਲ ਸਾਡੇ ਨਾਲ ਸੇਵਾ ਕਰ ਸਾਧ ਸੰਗਤ ਦੀ, ਕਰ ਲੈ ਜਨਮ ਸਫਲਾ। ਰਾਖਸ਼ ਜੋ ਹੁਣ ਦੇਵਤਾ ਰੂਪ ਹੋ ਚੁਕਾ ਸੀ ਮਹਾਰਾਜ ਦੇ ਹੁਕਮ ਨਾਲ ਉਠਿਆ ਅਤੇ ਜਲ ਦੀ ਗਾਗਰ ਭਰ ਕੇ ਨਾਲ ਚਲ ਪਿਆ ਸੰਗਤ ਵਿਚ ਆ ਕੇ ਸਭ ਨੂੰ ਜਲ ਛਕਾਇਆ ਅਤੇ ਸੇਵਾ ਕੀਤੀ। ਸਭ ਸੰਗਤ ਦੇਖ ਕੇ ਬੜੀ ਪ੍ਰਸੰਨ ਹੋਈ ਤੇ ਭਗਤ ਜੀ ਦਾ ਜਸ ਵਧ ਗਿਆ।

---

*ਕਈ ਪੁਸਤਕਾਂ ਵਿਚ ਤਾਂ ਭੂਤ ਪ੍ਰੇਤ ਅਤੇ ਜਿੰਨ ਕਰਕੇ ਲਿਖਿਆ ਹੈ। ਗੁਰਮਤ ਵਿਚ ਤਾਂ ਜੇ ਆਦਮੀ ਹਰੀ ਸਿਮਰਨ ਨਹੀਂ ਕਰਦਾ ਉਹ ਭੂਤ ਪ੍ਰੇਤ ਸਭ ਕੁਛ ਹੈ।

ਗੁਰਵਾਕ—ਹਰਿ ਭਗਤ ਭਾਵ ਹੀਣ ਪ੍ਰਭ ਬਿਸਰਤ ਤੇ ਪ੍ਰੇਤ ਤਹਿ ॥

ਪੁਨਾ—ਜਾ ਘਰ ਸਾਧ ਨਾ ਸੇਵੀਐ ਹਰਿ ਕੀ ਸੇਵਾ ਨਾਹਿ ॥
ਸੋ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥
ਕਲੀ ਅੰਦਰ ਨਾਨਕਾ ਜਿਨਾ ਦਾ ਅਉਤਾਰ ॥
ਪੁਤ ਜਿਨੂਰਾ ਧੀ ਜਿਨੂਰੀ ਜੋਰੂ ਜਿਨਾ ਦਾ ਸਿਰਦਾਰ ॥

# ਇਕ ਜੀਵ ਦਾਨ

ਉਕਤ ਪਿੰਡ ਤੋਂ ਚਲਕੇ ਮਹਾਰਾਜ ਜੀ ਨੇ ਸੰਗਤ ਸਮੇਤ ਅਗਲੇ ਪਿੰਡ ਡੇਰਾ ਲਗਾਇਆ, ਰਾਤ ਬਿਸਰਾਮ ਕੀਤਾ ਤੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਹਰੀ ਸਿਮਰਨ ਵਿਚ ਸਥਿਤ ਹੋ ਗਏ, ਕੁਛ ਸਮਾਂ ਇਸੇ ਤਰ੍ਹਾਂ ਨਿਜਾਨੰਦ ਵਿਚ ਬਤੀਤ ਹੋਇਆ, ਫੇਰ ਆਪਣੀ ਮੌਜ ਵਿਚ ਸ਼ਬਦ ਗਾਇਨ ਕਰਨ ਲਗ ਪਏ ।

ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧ ॥

ੴ ਸਤਿਗੁਰ ਪ੍ਰਸਾਦਿ ॥

ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥ ੧ ॥
ਰੰਗੀਲੇ ਜਿਹਬਾ ਹਰਿ ਕੈ ਨਾਇ ॥ ਸੁ ਰੰਗ ਰੰਗੀਲੇ ਹਰਿ ਹਰਿ ਧਿਆਇ ॥ ੧ ॥ ਰਹਾਉ ॥
ਮਿਥਿਆ ਜਿਹਬਾ ਅਵਰੇਂ ਕਾਮ ॥ ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥ ੨ ॥
ਅਸੰਖ ਕੋਟਿ ਅਨ ਪੂਜਾ ਕਰੀ ॥ ਏਕ ਨ ਪੂਜਸਿ ਨਾਮੈ ਹਰੀ ॥ ੩ ॥
ਪ੍ਰਣਵੈ ਨਾਮਦੇਉ ਇਹੁ ਕਰਣਾ ॥ ਅਨੰਤ ਰੂਪ ਤੇਰੇ ਨਾਰਾਇਣਾ ॥ ੪ ॥

ਅਰਥ–ਐ ਜੀਭ ਤੇਰੇ ਸਤ ਟੋਟੇ ਕਰ ਦਿਆਂਗਾ ਜੇ ਤੂੰ ਹਰੀ ਦਾ ਸਿਮਰਨ ਨਾ ਕਰੇਂਗੀ ਹੇ ਜੀਭ ਅਪਣੇ ਆਪ ਨੂੰ ਵਾਹਿਗੁਰੂ ਨਾਮ ਵਿਚ ਰੰਗ ਲੈ । ਸੋਹਣਾ ਰੰਗ ਚਾੜ੍ਹ ਲੈ । ਉਸ ਰੰਗੀਲੇ ਵਾਹਿਗੁਰੂ ਦਾ ਨਾਮ ਹੀ ਹੈ । ਜੇ ਕ੍ਰੋੜਾਂ ਵਾਰ ਹੋਰ ਕਿਸੇ ਦੀ ਪੂਜਾ (ਜਾਪ) ਕਰੇਂਗੀ ਤਾਂ ਉਹ ਵਾਹਿਗੁਰੂ ਦੇ ਇਕ ਵਾਰ ਜਾਪ ਦੀ ਬਰਾਬਰੀ ਨਹੀਂ ਕਰ ਸਕੇਂਗੀ । ਨਾਮਦੇਵ ਜੀ ਆਖਦੇ ਹਨ ਤੂੰ ਇਹ ਆਖ ਕਿ ਹੇ ਵਾਹਿਗੁਰੂ ਤੇਰੇ ਬੇਅੰਤ ਰੂਪ ਹਨ ।

ਇਹ ਸ਼ਬਦ ਪੜ੍ਹਦਿਆਂ ਹੀ ਭਗਤ ਜੀ ਦੀ ਬਿਰਤੀ ਫੇਰ ਵਾਹਿ-ਗੁਰੂ ਦੇ ਚਰਨਾਂ ਵਿਚ ਜੁੜ ਗਈ । ਇਹ ਹਰੀ ਸਿਮਰਨ ਤੇ ਉਸਦੇ ਚਰਨ ਪ੍ਰੀਤੀ ਦਾ ਅਨੰਦ ਕਿਸ ਤਰਾਂ ਦਾ ਹੈ–

ਕਹਿਕ ਨ ਜਾਈ ਏਹੁ ਅਚੰਭਉ॥ਸੋ ਜਾਨੈ ਜਿਨਿ ਚਾਖਿਆ ॥
ਇਹ ਰਸ ਸੋਈ ਜਾਣਦੇ, ਜਿਉਂ ਗੁੰਗੇ ਕੀ ਮਠਿਆਈ ॥
ਪੁਨਾ–ਹਰਿ ਰਸ ਕਾ ਤੂੰ ਚਾਖਤ ਸਾਦੁ ॥ ਚਾਖਤ ਹੋਇ ਰਹਹਿ ਬਿਸਮਾਦੁ ॥

ਭਗਤ ਜੀ ਇਸ ਅਨੰਦ ਵਿਚ ਲੀਨ ਸਨ ਜੋ ਇਕ ਪਾਸੇ ਪਿੰਡ ਵਿਚੋਂ ਰੋਣ ਅਤੇ ਵਿਰਲਾਪ ਦੀ ਅਵਾਜ਼ ਆ ਰਹੀ ਸੀ । ਇਕ ਬ੍ਰਾਹਮਣ ਦਾ ਲੜਕਾ ਚਲ ਗਿਆ ਸੀ ਤੇ ਉਸ ਨੂੰ ਸ਼ਮਸ਼ਾਨ ਭੂਮੀ ਵਲ ਲੈ ਜਾ ਰਹੇ ਸਨ । ਅਰਥੀ ਨਾਲ ਉਸ ਲੜਕੇ ਦੀ ਪਤੀਬ੍ਰਤ ਧਰਮ ਵਿਚ ਦ੍ਰਿੜ ਇਸਤਰੀ ਸਤੀ ਹੋਣ ਲਈ ਜਾ ਰਹੀ ਸੀ । ਇਸਤਰੀ ਨੇ ਮਹਾਰਾਜ ਨੂੰ

ਬੈਠਿਆਂ ਦੇਖਕੇ ਵਿਚਾਰ ਕੀਤੀ ਕਿ ਮਹਾਤਮਾ ਪੁਰਸ਼ ਬੈਠੇ ਹਨ ਅੰਤ ਸਮੇਂ ਇਹਨਾਂ ਦੇ ਚਰਨਾਂ ਪਰ ਨਮਸ਼ਕਾਰ ਕਰ ਲਵਾਂ। ਇਹ ਵਿਚਾਰ ਕੇ ਮਹਾਰਾਜ ਦੇ ਚਰਨਾਂ ਪਰ ਮਸਤਕ ਟੇਕਿਆ। ਭਗਤ ਜੀ ਆਪਣੇ ਪ੍ਰੀਤਮ ਦੇ ਰੰਗ ਵਿਚ ਮਗਨ ਸਨ, ਜਦ ਉਸ ਧਰਮਣ ਨੇ ਭਗਤ ਜੀ ਦੇ ਚਰਨਾਂ ਨੂੰ ਸਪਰਸ਼ ਕੀਤਾ ਤਾਂ ਮਹਾਰਾਜ ਦੀ ਸਮਾਧੀ ਖੁਲ੍ਹੀ ਅਤੇ ਉਸੇ ਹਰੀ ਪ੍ਰੇਮ ਦੇ ਰੰਗ ਵਿਚ ਵਾਕ ਉਚਾਰਨ ਕਰ ਦਿਤਾ। 'ਪੁਤਰੀ ਸੁਹਾਗਵੰਤੀ ਰਹੋ।' ਉਸ ਇਸਤਰੀ ਨੇ ਇਹ ਅਸੀਸ ਸੁਣਕੇ ਹੱਥ ਜੋੜ ਲਏ ਤੇ ਬੇਨਤੀ ਕੀਤੀ ਹੇ ਮਹਾਂਪੁਰਸ਼ੋ ! ਮੇਰੇ ਪ੍ਰਾਣਪਤੀ ਜੀ ਤਾਂ ਚਲਾਣਾ ਕਰ ਗਏ ਹਨ ਤੇ ਅਹੁ ਉਹਨਾਂ ਦੀ ਅਰਥੀ ਜਾ ਰਹੀ ਹੈ, ਹੁਣ ਮੈਂ ਸੁਹਾਗਵੰਤੀ ਕਿਸ ਤਰ੍ਹਾਂ ਰਹਿ ਸਕਦੀ ਹਾਂ ?

ਕਾਲ ਦੇਵਤਾ ਭਾਵੇਂ ਉਸ ਬ੍ਰਾਹਮਣ ਬੱਚੇ ਦੇ ਪ੍ਰਾਣ ਲੈ ਚੁਕਾ ਸੀ ਪਰ 'ਇਕਿ ਸਾਧ ਬਚਨ ਅਟਲਾਧਾ।' ਦੇ ਵਾਕ ਅਨੁਸਾਰ ਭਗਤ ਜੀ ਦਾ ਵਾਕ ਭੀ ਅਸੱਤ ਨਹੀਂ ਸੀ ਹੋਣਾ। ਉਹ ਵਾਹਿਗੁਰੂ ਭਗਤਾਂ ਦੇ ਵਸ ਵਿਚ ਹੈ ਤੇ ਭਗਤਾਂ ਨੂੰ ਉਸ ਪਰ ਮਾਣ ਹੈ 'ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥ ਦੇ ਵਾਕ ਅਨੁਸਾਰ ਵਾਹਿਗੁਰੂ ਆਪਣੇ ਪਿਆਰਿਆਂ ਦੇ ਬਚਨ ਦੀ ਪਾਲਣਾ ਕਰਦਾ ਹੈ ਇਤਨੇ ਚਿਰ ਨੂੰ ਅਰਥੀ ਮਹਾਰਾਜ ਦੇ ਅਗੇ ਆ ਚੁਕੀ ਸੀ, ਭਗਤ ਜੀਨੇ ਉਸ ਬ੍ਰਾਹਮਣ ਬਚੇ ਦੇ ਮੂੰਹ ਤੋਂ ਕਪੜਾ ਚੁਕਿਆ ਤੇ ਕਿਹਾ ਭਲੇ ! ਕਹੁ 'ਰਾਮ ਨਾਮ' ਇਸ ਵਾਕ ਦੇ ਨਿਕਲਦਿਆਂ ਹੀ ਓਹ ਲੜਕਾ 'ਰਾਮ ਨਾਮ' ਜਾਪ ਕਰਦਾ ਹੋਯਾ ਉਠ ਬੈਠਾ ਤੇ ਮਹਾ-ਰਾਜ ਦੇ ਚਰਨਾਂ ਪਰ ਢਹਿ ਪਿਆ। ਸਭ ਇਸਤਰੀ ਪੁਰਸ਼ ਭਗਤ ਜੀ ਦੇ ਚਰਨਾਂ ਪੁਰ ਡਿਗ ਪਏ। ਮਹਾਰਾਜ ਨੇ ਕਿਹਾ ਹੁਣ ਇਹ ਜੀਊਂਦਾ ਹੋ ਗਿਆ ਹੈ। ਲੋਕਾਂ ਨੇ ਕਿਹਾ ਜੀ ! ਇਸ ਦਾ ਨਾਮ ਹੁਣ 'ਜੀਊਂਦਾ' ਰਖ ਦੇਣਾ ਚਾਹੀਦਾ ਹੈ। ਉਸੇ ਵੇਲੇ ਉਸ ਦਾ ਨਾਮ 'ਜੀਊਂਦਾ' ਸਪਸ਼ਟ ਸ਼ਬਦ 'ਜੈਦੇਵ' ਰਖਿਆ ਗਿਆ।

# ਇਕ ਹੋਰ ਜੀਵ ਦਾਨ

ਇਸ ਨਗਰ ਤੋਂ ਅਗਲੇ ਦਿਨ ਚਾਲੇ ਪਾਏ। ਕੁਛ ਦੂਰ ਜਾ ਕੇ ਦੇਖਿਆ ਕਿ ਰਸਤੇ ਵਿਚ ਇਕ ਗੱਡੀ ਵਾਲਾ ਵਿਰਲਾਪ ਕਰ ਰਿਹਾ ਸੀ ਕਿਉਂਕਿ ਉਸ ਦਾ ਇਕ ਬਲਦ ਮਰ ਗਿਆ ਸੀ। ਮਹਾਰਾਜ ਜਿਸ ਵੇਲੇ ਉਸਦੇ ਪਾਸ ਆਏ ਤਾਂ ਉਸ ਨੇ ਮਹਾਂਪੁਰਸ਼ ਸਮਝਕੇ ਚਰਨ ਬੰਧਨਾਂ ਕੀਤੀ ਅਤੇ ਗਲ ਵਿਚ ਪੱਲਾ ਪਾਕੇ ਬੜੀ ਹੀ ਅਧੀਨਗੀ ਨਾਲ ਬੇਨਤੀ ਕੀਤੀ ਕਿ ਹੇ ਭਗਵਾਨ ਰੂਪ ਮਹਾਤਮਾ ਜੀ ! ਮੈਂ ਅਤੀ ਗਰੀਬ ਹਾਂ ਤੇ ਇਸ ਗੱਡੀ ਪਰ ਭਾਰ ਢੋਕੇ ਗੁਜ਼ਾਰਾ ਕਰਦਾ ਹਾਂ। ਹੁਣ ਇਸ ਜੰਗਲ ਬੀਆ-ਬਾਨ ਵਿਚ ਮੇਰਾ ਇਹ ਪਸ਼ੂ ਚਲ ਬਸਿਆ ਹੈ ਮੈਂ ਗਰੀਬ ਮਾਰਿਆ ਗਿਆ ਤੇ ਮੇਰੀ ਰੋਜ਼ੀ ਖੁਸ ਗਈ ਹੈ। ਭਗਤ ਜੀ ਨੇ ਕਿਹਾ ਹੇ ਭਾਈ ! ਉਸ ਪ੍ਰਮਾਤਮਾ ਦਾ ਭਜਨ ਕਰ ਜਿਸ ਤੋਂ ਸਭ ਵਸਤਾਂ ਦੀ ਪ੍ਰਾਪਤੀ ਹੁੰਦੀ ਹੈ। ਉਸ ਗਾਡੀਵਾਨ ਨੇ ਭਗਤ ਜੀ ਦੇ ਚਰਨਾਂ ਪਰ ਨਮਸ਼ਕਾਰ ਕੀਤੀ ਤੇ ਨਿਤਾਪ੍ਰਤੀ ਹਰੀ ਨਾਮ ਜਪਣ ਦਾ ਇਕਰਾਰ ਕੀਤਾ। ਭਗਤ ਜੀ ਨੇ ਵਾਹਿਗੁਰੂ ਦਾ ਸਿਮਰਨ ਕਰਕੇ ਉਸ ਬੈਲ ਪਰ ਜਲ ਛਿੜਕਿਆ, ਜਿਸ ਪਰ ਉਹ ਸਾਵਧਾਨ ਹੋ ਕੇ ਖੜਾ ਹੋ ਗਿਆ। ਫੇਰ ਉਸ ਗੱਡੀਵਾਨ ਨੇ ਪ੍ਰਾਰਥਨਾ ਕੀਤੀ ਹੇ ਮਹਾਂ ਪੁਰਸ਼ੋ ! ਮੇਰੇ ਸਾਥੀ ਬਹੁਤ ਦੂਰ ਨਿਕਲ ਗਏ ਹਨ, ਮੈਂ ਉਹਨਾਂ ਨੂੰ ਕਿਸ ਤਰ੍ਹਾਂ ਮਿਲਾਂਗਾ। ਇਹ ਸੁਣਕੇ ਭਗਤ ਜੀ ਨੇ ਬੈਲਾਂ ਨੂੰ ਇਕ ਥਾਪੀ ਦਿਤੀ ਜਿਸ ਨਾਲ ਉਹ ਇਤਨਾ ਤੇਜ ਚਲੇ ਕਿ ਉਹ ਗਾਡੀਵਾਨ ਥੋਹੜੇ ਸਮੇਂ ਵਿਚ ਆਪਣੇ ਸਾਥੀਆਂ ਨੂੰ ਜਾ ਮਿਲਿਆ।

# ਹਥ ਕਾਰ ਵਲ ਚਿਤ ਯਾਰ ਵਲ

## (ਸ੍ਰੀ ਭਗਤ ਤ੍ਰਿਲੋਚਨ ਜੀ ਦੀ ਸ਼ੰਕਾ ਨਵਿਰਤੀ)

'ਸੰਸਾਰ ਨੂੰ ਮਿੱਥਯਾ' ਆਖਕੇ ਜਿਸ ਮਤ ਵਾਲਿਆਂ ਨੇ ਮੁਕਤੀ ਦਿਵਾਣ ਦੇ ਬਹਾਨੇ ਬੜੇ ਬੜੇ ਰਾਜਿਆਂ ਤੋਂ ਗੱਦੀਆਂ ਛੁਡਾ ਕੇ ਸਾਧੂ

ਬਣਾ ਲਿਆ, ਉਹਨਾਂ ਬੜਾ ਪਾਪ ਕੀਤਾ, ਜੇ ਕਿਤੇ ਉਹਨਾਂ ਹੀ ਰਾਜਿਆਂ ਨੂੰ ਰਾਜ ਕਾਜ ਦੇ ਸਚੇ ਫਰਜ਼ ਸਮਝਾਕੇ ਨਿਆਕਾਰੀ ਬਣਾਇਆ ਜਾਂਦਾ ਤਾਂ ਉਹ ਦੇਸ਼ ਅਤੇ ਆਪਣੇ ਆਪ ਲਈ ਅਤੇ ਲਾਭਕਾਰੀ ਸਾਬਤ ਹੁੰਦੇ। ਇਸ ਉਲਟ ਮਤ ਨੂੰ ਦੂਰ ਕਰਣ ਲਈ ਸਤਿਗੁਰਾਂ ਨੇ ਫੁਰਮਾਇਆ, ਇਹ ਸੰਸਾਰ ਮਿਥਿਆ (ਝੂਠਾ) ਨਹੀਂ ਸਗੋਂ ਇਹ ਜਗੁ ਸਚੇ ਕੀ ਹੈ ਕੋਠੜੀ ਸਚੇ ਕਾ ਵਿਚੁ ਵਾਸੁ ॥' ਇਸ ਸੰਸਾਰ ਵਿਚ ਵਿਚਰੋ, ਗ੍ਰਿਹਸਤ ਧਰਮ ਧਾਰਨ ਕਰੋ ਅਤੇ ਇਸ ਵਿਚ 'ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ ॥' ਵਾਲੀ ਬਿਰਤੀ ਧਾਰਨ ਕਰੋ। ਪ੍ਰਸ਼ਨ ਹੋਇਆ ਉਹ ਕਿਸ ਤਰ੍ਹਾਂ ? ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਸ ਸੰਸਾਰ ਵਿਚ ਰਹਿਕੇ ਗ੍ਰਹਿਸਥ ਆਸ਼ਰਮ ਨੂੰ ਭੋਗਤੇ ਹੋਏ ਜਦ ਵੀ ਧਨ, ਦੌਲਤ, ਮਿਲਖ ਮਾੜੀਆਂ, ਪੁਤਰ ਧੀਆਂ ਵਲ ਨਜ਼ਰ ਜਾਵੇ ਤਾਂ ਇਹਨਾਂ ਨੂੰ ਬਖਸ਼ਣ ਵਾਲੇ ਕਰਤਾਰ ਨੂੰ ਯਾਦ ਕਰ ਲਿਆ ਕਰੋ।

ਭਗਤ ਜੀ ਮਹਾਰਾਜ ਇਸ ਤਰ੍ਹਾਂ ਦੇ ਸਭ ਭੁਲੇਖੇ ਦੂਰ ਕਰਨ ਆਏ ਸਨ। ਜਦ ਤਰਲੋਚਨ ਜੀ ਨੇ ਇਹੋ ਪ੍ਰਸ਼ਨ ਕੀਤਾ ਕਿ ਦੁਨਿਆਵੀ ਕੰਮ ਕਾਰ ਕਰਦਿਆਂ ਵਾਹਿਗੁਰੂ ਦਾ ਸਿਮਰਨ ਕਿਸ ਤਰ੍ਹਾਂ ਹੋ ਸਕਦਾ ਹੈ ਤਾਂ ਭਗਤ ਜੀ ਨੇ ਦੁਨੀਆਂਦਾਰਾਂ ਦੇ ਹੀ ਪ੍ਰਮਾਣ ਦੇ ਕੇ ਬਹੁਤ ਅੱਛੀ ਤਰ੍ਹਾਂ ਸਮਝਾਇਆ। ਉਹਨਾਂ ਫੁਰਮਾਇਆ ਬਚੇ ਕਾਗਜ਼ ਦੀ ਗੁਡੀ ਬਣਾਕੇ ਅਕਾਸ਼ ਵਿਚ ਉਡਾਉਂਦੇ ਹਨ। ਆਪਣੇ ਸਾਥੀਆਂ ਨਾਲ ਗਲਾਂ ਬਾਤਾਂ ਕਰਦੇ ਵੀ ਆਪਣਾ ਮਨ ਡੋਰ ਵਿਚ ਰਖਦੇ ਹੇਨ। ਫੇਰ ਉਹਨਾਂ ਦਸਿਆ ਕਿ ਪਿੰਡਾਂ ਦੀਆਂ ਬੀਬੀਆਂ ਖੂਹਾਂ ਤੋਂ ਪਾਣੀ ਭਰ ਕੇ ਸਿਰ ਪਰ ਘੜੇ ਟਿਕਾ ਕੇ ਚਲ ਪੈਂਦੀਆਂ ਹਨ। ਰਸਤੇ ਵਿਚ ਹਸਦੀਆਂ ਖੇਲਦੀਆਂ ਹਨ ਪਰ ਚੂੰਕਿ ਉਹਨਾਂ ਦਾ ਮਨ ਘੜੇ ਵਿਚ ਟਿਕਿਆ ਹੁੰਦਾ ਉਸ ਨੂੰ ਡਿਗਣ ਨਹੀਂ ਦਿੰਦੀਆਂ। ਫੇਰ ਉਹਨਾਂ ਫੁਰਮਾਇਆ ਕਿ ਗਵਾਲੇ ਚਾਰ ਪੰਜ ਕੋਹ ਪਰ ਗਊਆਂ ਨੂੰ ਚਾਰਨ ਵਾਸਤੇ ਲੈ ਜਾਂਦੇ ਹਨ ਪਰ ਉਹਨਾਂ ਦਾ ਚਿੱਤ ਵੱਛਿਆਂ ਵਿਚ ਰਹਿੰਦਾ ਹੈ। ਅੰਤ ਵਿਚ ਉਹਨਾਂ ਕਿਹਾ ਕਿ ਮਾਤਾ

ਆਪਣੇ ਬਚੇ ਨੂੰ ਪੰਘੂੜੇ ਵਿਚ ਸੁਆਕੇ ਘਰ ਦਾ ਸਾਰਾ ਕੰਮ ਕਾਜ ਕਰਦੀ ਹੋਈ ਭੀ ਆਪਣਾ ਚਿਤ ਬੱਚੇ ਵਿਚ ਰਖਦੀ ਹੈ।

ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧ ॥

ੴ ਸਤਿਗੁਰ ਪ੍ਰਸਾਦਿ ॥
ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤ ਸੁ ਡੋਰੀ ਰਾਖੀਅਲੇ ॥ ੧ ॥
ਮਨੁ ਰਾਮ ਨਾਮਾ ਬੇਧੀਅਲੇ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥
ਆਨੀਲੇ ਕੁੰਭੁ ਭਰਾਈ ਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥ ੩ ॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥ ੧ ॥

ਭਾਵ ਇਕ ਮਨੁਖ ਆਪਣੇ ਸੰਸਾਰਕ ਕੰਮਾਂ ਵਿਚ ਖਚਤ ਰਹਿਕੇ ਵੀ ਉਸ ਵਾਹਿਗੁਰੂ ਨੂੰ ਸਿਮਰ ਸਕਦਾ ਹੈ। ਇਸ ਦੁਰਲਭ ਉਪਦੇਸ਼ ਤੋਂ ਅਸੀਂ ਇਹ ਸਿਖਿਆ ਪ੍ਰਾਪਤ ਕਰ ਸਕਦੇ ਹਾਂ ਕਿ ਸਾਨੂੰ ਮੁਕਤੀ ਪ੍ਰਾਪਤ ਕਰਨ ਲਈ ਸੰਸਾਰ ਨੂੰ ਤਿਆਗ ਕੇ ਕੋਈ ਸਾਧੂ ਮਤ ਧਾਰਨ ਦੀ ਲੋੜ ਨਹੀਂ ਸਗੋਂ ਗ੍ਰਿਹਸਤ ਵਿਚ ਰਹਿਕੇ ਸਭ ਕੁਛ ਪ੍ਰਾਪਤ ਕਰ ਸਕਦੇ ਹਾਂ। ਇਸ ਤੋਂ ਇਹ ਗਲ ਵੀ ਸਪਸ਼ਟ ਹੋ ਗਈ ਕਿ ਸ੍ਰੀ ਭਗਤ ਜੀ ਦਾ ਬੈਰਾਗੀ ਜਾਂ ਕੋਈ ਹੋਰ ਸਾਧੂ ਮਤ ਨਹੀਂ ਸੀ। ਉਹ ਤਾਂ ਸਚੇ ਗ੍ਰਿਹਸਤ ਧਰਮ ਦੇ ਧਾਰਨੀ ਅਤੇ ਧਰਮ ਦੀ ਕਿਰਤ ਕਰਕੇ ਵੰਡ ਛਕਣ ਦੇ ਪਾਬੰਧ ਸਨ।

## ਏਕਾਦਸ਼ੀ ਖੰਡਨ

ਬ੍ਰਹਮ ਗਿਆਨੀ ਭਗਤ ਨਾਮਦੇਵ ਜੀ ਆਪਣੇ ਨਿਤਾਪ੍ਰਤੀ ਸਤਿਸੰਗ ਦੁਆਰਾ ਅਨੇਕ ਜੀਵਾਂ ਦਾ ਉਧਾਰ ਕਰਦੇ ਸਨ। ਜ਼ਾਤ ਹੰਕਾਰੀ ਬ੍ਰਾਹਮਣ ਇਹਨਾਂ ਦੇ ਵਿਰੁਧ ਆਖਦੇ ਸਨ ਤੇ ਬੜੇ ਚਿੰਤਾਤੁਰ ਮਨ ਨਾਲ ਹੈਰਾਨ ਹੋ ਕੇ ਸੋਚਦੇ ਸਨ ਕਿ ਧਰਮ ਉਪਦੇਸ਼ ਕਰਨਾ ਕੇਵਲ ਬ੍ਰਾਹਮਣ

ਦਾ ਧਰਮ ਸੀ ਪਰ ਦੇਖੋ ਕੈਸਾ ਕਲਜੁਗ ਦਾ ਸਮਾਂ ਆ ਗਿਆ ਹੈ ਜੋ ਨਾਮਦੇਵ ਜੈਸੇ ਅਨਯ ਵਰਨਾ ਵਾਲੇ ਭੀ ਧਰਮ ਉਪਦੇਸ਼ ਕਰਨ ਲਗ ਪਏ ਸਨ। ਜਿਉਂ ਜਿਉਂ ਇਹ ਬ੍ਰਾਹਮਣ ਲੋਕ ਭਗਤ ਜੀ ਦੇ ਵਿਰੁਧ ਪ੍ਰਚਾਰ ਕਰਦੇ ਸਨ ਤਿਉਂ ਤਿਉਂ ਭਗਤ ਜੀ ਦੀ ਕੀਰਤੀ ਵਧਦੀ ਜਾ ਰਹੀ ਸੀ, ਕਿਉਂਕਿ ਭਗਤ ਜੀ ਦੇ ਸੱਤ ਵਾਕ ਜੋ ਆਦਮੀ ਇਕ ਵਾਰ ਸੁਣ ਲੈਂਦਾ ਸੀ ਉਹ ਇਹਨਾਂ ਦਾ ਕਾਇਲ ਹੋ ਜਾਂਦਾ ਸੀ।

ਇਕ ਦਿਨ ਇਕ ਬ੍ਰਾਹਮਣ ਏਕਾਦਸ਼ੀ ਦੇ ਮਹਾਤਮ ਦੀ ਕਥਾ ਕਰ ਰਿਹਾ ਸੀ ਤੇ ਸੋਰਤਿਆਂ ਨੂੰ ਸਮਝਾ ਰਿਹਾ ਸੀ ਜੋ ਏਕਾਦਸ਼ੀ ਦਾ ਵਰਤ ਰਖਣਾ ਬੜਾ ਪੁੰਨ ਕਰਮ ਹੈ। ਉਧਰੋਂ ਭਗਤ ਜੀ ਆਪਣੀ ਪ੍ਰੇਮ ਰੰਗਣ ਵਿਚ ਰਤੇ ਇਕ ਪਾਸੇ ਬੈਠ ਕੇ ਸ਼ਬਦ ਗਾਇਨ ਕਰਨ ਲਗ ਪਏ।

ਰਾਗੁ ਧਨਾਸਰੀ

ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥ ੧ ॥
ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥ ੧ ॥ ਰਹਾਉ ॥
ਦੀਨ ਕਾ ਦਇਆਲੁ ਮਾਧੌ ਗਰਬ ਪਰ ਹਾਰੀ ॥
ਚਰਨ ਸਰਨ ਨਾਮਾ ਬਲਿ ਤਿਹਾਰੀ ॥ ੨ ॥ ੫ ॥

ਅਰਥ-ਹੇ ਵਾਹਿਗੁਰੂ ! ਤੇਰਾ ਬਿਰਦ ਪਾਪੀਆਂ ਨੂੰ ਪਵਿਤਰ ਕਰਨ ਵਾਲਾ ਹੈ। ਉਹ ਮਨੁਖ ਮੁਨੀ ਅਤੇ ਜੀਵ ਧੰਨ ਹਨ ਜਿੰਨੇ ਤੇਰਾ ਨਾਮ ਜਪਿਆ ਹੈ। ਮੇਰੇ ਮਥੇ ਪਰ ਵਾਹਿਗੁਰੂ ਦੇ ਚਰਨਾਂ ਦੀ ਧੂੜ ਲਗ ਗਈ ਹੈ। ਦੇਵਤੇ, ਮਨੁਖ, ਮੁਨੀ ਜਨ ਇਸ (ਚਰਨ ਧੂੜ) ਤੋਂ ਦੂਰ ਹਨ। ਹੇ ਵਾਹਿਗੁਰੂ ! ਤੂੰ ਗਰੀਬਾਂ ਤੇ ਦਇਆ ਕਰਨ ਵਾਲਾ ਤੇ ਅਭਿਮਾਨੀਆਂ ਦਾ ਅਹੰਕਾਰ ਤੋੜਨ ਵਾਲਾ ਹੈਂ। ਨਾਮਦੇਵ ਤੇਰੇ ਚਰਨਾਂ ਦੀ ਸ਼ਰਨ ਆਇਆ ਹੈ ਤੇ ਬਲਿਹਾਰ ਜਾਂਦਾ ਹੈ।

ਭਗਤ ਜੀ ਦੇ ਇਸ ਪਰੇਮ ਰੰਗਣ ਵਿਚ ਰਤੇ ਸ਼ਬਦ ਦੀ ਧੁਨੀ ਸੁਣਕੇ ਸਭ ਆਦਮੀ ਇਧਰ ਆ ਗਏ ਤੇ ਪੰਡਤ ਜੀ ਦਾ ਕਥਾ ਸਥਾਨ ਖਾਲੀ ਹੋ ਗਿਆ। ਜਿਸ ਤੇ ਬ੍ਰਾਹਮਣ ਦੇਵਤਾ ਸ਼ਾਂਤੀ ਤਿਆਗ ਕੇ ਕ੍ਰੋਧ ਮੂਰਤ ਹੋ ਗਏ ਅਰ ਆਖਣ ਲਗੇ ਦੇਖੋ ਜੀ ! ਮੈਂ ਇਕਾਦਸ਼ੀ ਦਾ ਮਹਾ-ਤਮ ਸੁਣਾ ਰਿਹਾ ਸੀ, ਸੰਗਤ ਜੁੜੀ ਬੈਠੀ ਸੀ ਤੇ ਵਾਹ ਵਾਹ ਅਨੰਦਮਈ ਰੌਣਕ ਲਗੀ ਹੋਈ ਸੀ, ਇਸ ਸ਼ਖਸ ਨੇ ਆ ਕੇ ਰੰਗ ਵਿਚ ਭੰਗ ਪਾ

**ਦਿਤੀ ਤੇ ਆਪਣਾ ਵਖਰਾ ਹੀ ਰਾਗ ਸ਼ੁਰੂ ਕਰ ਦਿਤਾ।**

**ਭਗਤ ਜੀ ਨੇ ਕਿਹਾ–ਹੇ ਬ੍ਰਾਹਮਣ ਦੇਵਤਾ ! ਕ੍ਰੋਧ ਨਾ ਕਰੋ ਅਸੀਂ ਭੀ ਤਾਂ ਉਪਦੇਸ਼ ਹੀ ਕਰ ,ਰਹੇ ਹਾਂ। ਤੁਸੀਂ ਭੀ ਸੁਣੋ। ਇਹ ਆਖਕੇ ਸਾਥੀਆਂ ਨੂੰ ਢੋਲਕੀ ਵਜਾਉਣ ਦਾ ਇਸ਼ਾਰਾ ਕੀਤਾ–**

ਰਾਗੁ ਟੋਡੀ ॥

ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥ ਜਲ ਕੀ ਮਾਛੁਲੀ ਚਰੈ ਖਜੂਰ ॥ ੧ ॥
ਕਾਇ ਰੇ ਬਕਬਾਦ ਲਾਇਓ ॥ ਜਿਨ ਹਰਿ ਪਾਇਓ ਤਿਨਹਿ ਛਪਾਇਓ ॥ ੧ ॥ ਰਹਾਉ ॥
ਪੰਡਿਤੁ ਹੋਇਕੈ ਬੇਦੁ ਬਖਾਨੈ ॥ ਮੂਰਖੁ ਨਾਮਦੇਉ ਰਾਮਹਿ ਜਾਨੈ ॥ ੨ ॥ ੧ ॥

ਅਰਥ–ਕੋਈ ਉਸ ਵਾਹਿਗੁਰੂ ਨੂੰ ਨੇੜੇ ਦਸਦਾ ਹੈ ਤੇ ਕੋਈ ਦੂਰ ਆਖਦਾ ਹੈ ਪਰ ਦੋਹਾਂ ਦਾ ਕਹਿਣਾ ਇਸੇ ਤਰ੍ਹਾਂ ਅਸੰਭਵ ਹੈ ਜੇਕਰ ਕੋਈ ਆਖੇ ਕਿ ਪਾਣੀ ਵਿਚ ਰਹਿਣ ਵਾਲੀ ਮੱਛੀ ਖਜੂਰ ਤੇ ਚੜ੍ਹ ਗਈ ਹੈ। ਹੇ ਪੰਡਤ ! ਕਿਉਂ ਰੌਲਾ ਪਾ ਰਿਹਾ ਹੈਂ, ਜਿਸ ਨੇ ਵਾਹਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ ਉਸ ਨੇ ਛੁਪਾ ਲਿਆ ਹੈ ਭਾਵ ਉਹ ਇਸ ਅਨੰਦ ਵਿਚ ਮਸਤ ਹੋ ਗਿਆ (ਖਾਮੋਸ਼ ਹੋ ਗਿਆ) ਤੂੰ ਪੰਡਤ ਹੋ ਕੇ ਵੇਦਾਂ ਦਾ ਢੰਡੋਰ ਦੇ ਰਿਹਾ ਹੈਂ, ਮੈਂ (ਜਿਸ ਨੂੰ ਮੂਰਖ ਤੇ ਅਨਪੜ੍ਹ ਆਖਦੇ) ਉਸ ਰਾਮ ਨੂੰ ਜਾਣ ਲਿਆ ਹੈ ਭਾਵ ਉਸਦਾ ਭਜਨ ਕਰਦਾ ਹਾਂ।

**ਪੰਡਤ ਜੀ ਇਸ ਸ਼ਬਦ ਨੂੰ ਸੁਣਕੇ ਹੋਰ ਤੇਜ ਹੋਏ (ਕਿਉਂਕਿ ਇਸ ਵਿਚ ਜ਼ਰਾ ਕੜਾਕੇਦਾਰ ਵਾਕ ਸਨ) ਤੇ ਆਖਣ ਲਗੇ ਦੇਖੋ ਜੀ ! ਇਹ ਕਥਾ ਵਾਰਤਾ ਅਤੇ ਧਰਮ ਉਪਦੇਸ਼ ਕਰਨਾ ਸਾਡਾ ਧਰਮ ਹੈ ਤੇ ਹੁਣ ਸਾਡੇ ਤੋਂ ਨੀਵੇਂ ਵਰਨ ਵਾਲੇ ਕਸ਼ੱਤਰੀ ਵੀ ਉਪਦੇਸ਼ ਦੇਣ ਲਗ ਪਏ ਹਨ ਤੇ ਲੋਕਾਂ ਨੂੰ ਏਕਾਦਸ਼ੀ ਵਰਤ ਆਦਿ ਰਖਣ ਤੋਂ ਭੀ ਰੋਕਦੇ ਹਨ। ਫੇਰ ਇਹਨਾਂ ਦੇ ਮਗਰ ਲਗਣ ਵਾਲਿਆਂ ਦੀ ਮੁਕਤੀ ਕਿਸ ਤਰ੍ਹਾਂ ਹੋਵੇਗੀ ? ਇਸ ਪਰ ਭਗਤ ਜੀ ਨੇ ਹੋਰ ਸ਼ਬਦ ਉਚਾਰਨ ਕੀਤਾ–**

ਰਾਗੁ ਟੋਡੀ ॥

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥
ਪਤਿਤ ਪਵਿਤ ਭਏ ਰਾਮੁ ਕਹਤ ਹੀ ॥ ੧ ॥ ਰਹਾਉ ॥
ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ ॥ ੧ ॥
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥
ਗੁਰਮਤਿ ਰਾਮ ਕਹਿ ਕੋ ਕੋ ਨ ਬੈਕੁੰਠਿ ਗਏ ॥ ੨ ॥ ੨ ॥

ਅਰਥ—ਵਾਹਿਗੁਰੂ ਦਾ ਜਾਪ ਕਰਨ ਨਾਲ ਕਿਸਦਾ ਕਲੰਕ ਰਹਿ ਗਿਆ, ਭਾਵ ਸਭ ਦੇ ਕਲੰਕ ਦੂਰ ਦੂਰ ਹੋ ਗਏ। ਰਾਮ ਦਾ ਨਾਮ ਜਪਣ ਨਾਲ ਪਤਤ ਜੀਵ ਭੀ ਪਵਿਤ੍ਰ ਹੋ ਗਏ। ਰਾਮ ਦੇ ਨਾਮ ਨਾਲ ਮੈਨੂੰ ਪ੍ਰਤਗਿਆ ਆ ਗਈ ਹੈ। ਹੁਣ ਏਕਾਦਸ਼ੀ ਵਰਤ ਰਹਿ ਗਿਆ, ਭਾਵ ਖਤਮ ਹੋ ਗਿਆ। (ਅਸੀਂ ਵਰਤ ਰਖਣ ਤੇ ਇਸ ਦੇ ਮਹਾਤਮ ਨੂੰ ਛਡ ਬੈਠੇ ਹਾਂ ਹੁਣ ਤੀਰਥਾਂ ਪਰ ਵੀ ਕਿਉਂ ਜਾਈਏ,) । ਨਾਮਦੇਵ ਜੀ ਆਖਦੇ ਹਨ ਕਿ ਸਾਡੀ ਬੁਧੀ ਹੁਣ ਪੂਨ ਵਾਲੀ ਅਥਵਾ ਸਰੇਸ਼ਟ ਹੋ ਗਈ ਹੈ। ਗੁਰੂ ਜੀ ਦੀ ਮਤ ਦੁਆਰਾ ਵਾਹਿਗੁਰੂ ਵਾਹਿਗੁਰੂ ਆਖ ਕੇ ਕਉਣ ਕਉਣ ਬੈਕੁੰਠ (ਵਾਹਿਗੁਰੂ ਦੇ ਦੇਸ) ਨਹੀਂ ਗਏ ਭਾਵ ਸਭ ਗਏ।

ਭਗਤ ਜੀ ਦੇ ਇਹ ਪੁਰ ਅਸਰ ਧਰਮ ਮਾਰਗ ਦਰਸਾਉਣ ਵਾਲੇ ਬਚਨ ਸੁਣਕੇ ਸਰੋਤੇ ਬੜੇ ਪ੍ਰਸੰਨ ਹੋਏ ਤੇ ਉਹ ਧਰਮ ਧਾਰਨੀ ਹੋ ਗਏ ਪਰ ਪੰਡਤ ਜੀ ਆਪਣੇ ਜਾਤੀ ਅਹੰਕਾਰ ਤੇ ਵਿਦਿਆ ਦੇ ਘੁਮੰਡ ਵਿਚ ਕੁੜ੍ਹਦੇ ਰਹੇ ਅਰ ਚੁਪ ਸਾਧ ਲਈ ਕਿਉਂਕਿ ਇਤਨੀ ਸ਼ਰਧਾਲੂ ਸੰਗਤ ਅਗੇ ਬੋਲਦੇ ਤਾਂ ਆਪਣਾ ਅਪਮਾਨ ਕਰਾਉਂਦੇ, ਇਸ ਲਈ ਕਦੀ ਫੇਰ ਬਦਲਾ ਲੈਣ ਦੇ ਸੰਕਲਪ ਨੂੰ ਮਨ ਵਿਚ ਲੁਕਾ ਕੇ ਝੂਰਦੇ ਹੋਏ।

## ਭਗਤ ਜੀ ਦੇ ਨਿੰਮਰਤਾ

ਸਤਿਗੁਰੂ ਨਾਨਕ ਦੇਵ ਜੀ ਫੁਰਮਾਇਆ ਹੈ—
'ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥
ਪੁਨਾ—'ਧਰਿ ਤਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥'

ਸੋ ਇਹ ਗਰੀਬੀ ਅਰਥਾਤ ਨਿੰਮ੍ਰਤਾ ਐਸੀ ਉਚ ਵਸਤੂ ਹੈ ਜੋ ਇਸ ਦੇ ਧਾਰਨ ਕਰਨ ਨਾਲ ਇਨਸਾਨ ਤਾਂ ਇਕ ਪਾਸੇ ਰਹੇ ਪਸ਼ੂ ਭੀ ਦੇਵਤਾ ਬਣ ਜਾਂਦਾ ਹੈ। ਨਿਮਰ ਪੁਰਸ਼ ਹਰ ਤਰ੍ਹਾਂ ਦੇ ਅਨੰਦ ਅਤੇ ਸੁਖ ਪ੍ਰਾਪਤ ਕਰ ਸਕਦਾ ਹੈ—

ਗੁਰਵਾਕ—ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥
ਪੁਨਾ—ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥

ਇਸ ਸ਼ੁਭ ਸੁਭਾਵ (ਨਿੰਮਰਤਾ) ਨੂੰ ਧਾਰਕੇ ਸਤਿਗੁਰਾਂ ਨੇ ਸਾਰੇ ਸੰਸਾਰ ਪਰ ਸੱਤ ਉਪਦੇਸ਼ ਕੀਤਾ ਅਰ ਸਭ ਨੂੰ ਸਿਧੇ ਰਸਤੇ ਪਾਇਆ। ਇਹੀ ਕਾਰਣ ਸੀ ਕਿ ਕੌਡੇ ਰਾਕਸ਼ ਵਰਗੇ ਜ਼ਾਲਮ ਤੇ ਸੱਜਣ ਠੱਗ ਵਰਗੇ

ਨੀਚ ਕਰਮੀ, ਈਸ਼ਵਰ ਭਗਤ ਬਣ ਗਏ ਤੇ ਪਵਿਤਰ ਜੀਵਨ ਬਤੀਤ ਕਰਨ ਲਗ ਪਏ । ਸਚੇ ਪਾਤਿਸ਼ਾਹ ਜੀ ਨੇ ਇਸੇ ਗਰੀਬੀ ਅਥਵਾ ਨਿਮਰਤਾ ਦੇ ਹਥਿਆਰ ਨਾਲ ਦੂਰ ਦੁਰਾਡੇ ਪਹੁੰਚਕੇ ਪੁਰਸ਼ਾਂ ਨੂੰ ਤਾਰਿਆ ਤੇ ਹਰ ਥਾਂ ਸਤਿਨਾਮੁ ਦਾ ਛੱਟਾ ਲਗਾਇਆ ।

ਭਗਤ ਨਾਮਦੇਵ ਜੀ ਵਿਚ ਵੀ ਇਸ ਨਿੰਮਰਤਾ ਦਾ ਗੁਣ ਭਰਪੂਰ ਸੀ । ਇਕ ਦਿਨ ਦੀ ਵਾਰਤਾ ਹੈ ਕਿ ਉਹੀ ਪਰਸ ਰਾਮ ਬ੍ਰਾਹਮਣ (ਜੋ ਕਥਾ ਕਰਦਾ ਉਤਰ ਪ੍ਰਸ਼ਨ ਵਿਚ ਨਿਰੁਤਰ ਹੋ ਗਿਆ ਸੀ) ਬਜ਼ਾਰ ਵਿਚ ਮਿਲ ਪਿਆ ਤੇ ਆਪਣਾ ਬਦਲਾ ਲੈਣ ਦਾ ਚੰਗਾ ਮੌਕਾ ਸਮਝ ਕੇ ਸ੍ਰੀ ਨਾਮਦੇਵ ਜੀ ਨੂੰ ਘੇਰ ਖਲੋਤਾ ਤੇ ਆਖਣ ਲਗਾ ਦੇਖ ਨਾਮਦੇਵ ! ਤੂੰ ਮੈਨੂੰ ਤੰਗ ਨਾ ਕਰਿਆ ਕਰ ਅਤੇ ਮੇਰੇ ਸਰੋਤਿਆਂ ਦੇ ਸਾਹਮਣੇ ਮੇਰੇ ਪਰ ਪ੍ਰਸ਼ਨ ਕਰਕੇ ਸ਼ਰਮਿੰਦਾ ਨਾ ਕਰਿਆ ਕਰ, ਨਹੀਂ ਤਾਂ ਮੈਂ ਬੁਰੀ ਤਰ੍ਹਾਂ ਪੇਸ਼ ਆਵਾਂਗਾ । ਦੇਖ ਤੇਰੇ ਵਡੇ ਵਡੇਰੇ ਸਾਡੇ ਚਰਨਾਂ ਪਰ ਨਮਸ਼ਕਾਰ ਕਰਦੇ ਸਨ ਤੇ ਤੂੰ ਸਾਹਮਣੇ ਦੀਵਾਨ ਲਗਾਕੇ ਉਪਦੇਸ਼ ਦੇਣ ਲਗ ਪੈਂਦਾ ਹੈਂ ਤੇ ਪ੍ਰਸ਼ਨ ਉਤਰ ਕਰਕੇ ਸ਼ਰਮਿੰਦਾ ਕਰ ਦਿੰਦਾ ਹੈਂ । ਬ੍ਰਾਹਮਣ ਬੜੇ ਜੋਸ਼ ਤੇ ਗੁਸੇ ਵਿਚ ਬੋਲੀ ਜਾਂਦਾ ਸੀ ਤੇ ਮਹਾਰਾਜ ਆਪਣੀ ਪਰੇਮ ਤਰੰਗ ਵਿਚ ਮਸਤ ਸਨ । ਜਦ ਬ੍ਰਾਹਮਣ ਬੋਲ ਚੁਕਾ ਤਾਂ ਭਗਤ ਜੀ ਨੇ ਬੜੀ ਅਧੀਨਗੀ ਨਾਲ ਕਿਹਾ ਦੇਵਤਾ ਜੀ ! ਮੇਰਾ ਇਹ ਮਤਲਬ ਕਦੀ ਭੀ ਨਹੀਂ ਹੁੰਦਾ ਕਿ ਮੈਂ ਕਿਸੇ ਤਰ੍ਹਾਂ ਆਪ ਦਾ ਅਪਮਾਨ ਕਰਾਂ, ਮੈਂ ਤਾਂ ਸਚਾਈ ਦਾ ਪਰਚਾਰ ਕਰਨਾ ਹੈ ਇਸ ਵਿਚ ਤੁਹਾਨੂੰ ਗੁਸਾ ਨਹੀਂ ਕਰਨਾ ਚਾਹੀਦਾ, ਮੈਂ ਤਾਂ ਸਭ ਦਾ ਦਾਸ ਹਾਂ । ਬਾਕੀ ਸਾਡੇ ਵਡੇ ਵਡੇਰੇ ਜੇ ਆਪ ਦੇ ਚਰਨ ਪੂਜਦੇ ਰਹੇ ਹਨ ਤਾਂ ਮੈਂ ਉਹਨਾਂ ਚਰਨਾਂ ਨੂੰ ਧੰਨ ਸਮਝਦਾ ਅਤੇ ਨਮਸ਼ਕਾਰ ਕਰਦਾ ਹਾਂ । ਭਗਤ ਜੀ ਦੇ ਨਿੰਮਰਤਾ ਭਰੇ ਵਾਕਾਂ ਦਾ ਪਾਸ ਖੜੇ ਲੋਕਾਂ ਪਰ ਬੜਾ ਅਸਰ ਹੋਇਆ ਪਰ ਬ੍ਰਾਹਮਣ ਪਰ ਇਸ ਦਾ ਉਲਟਾ ਅਸਰ ਹੋਇਆ । ਉਹ ਆਪਣੀ ਉਚ ਜ਼ਾਤੀ, ਬਹੁਤੀ ਵਿਦਿਆ ਤੇ ਧਨ ਦੇ ਅਹੰਕਾਰ ਵਿਚ ਭਗਤ ਜੀ ਦੀ ਨਿੰਮਰਤਾ ਨੂੰ ਉਹਨਾਂ ਦੀ

ਕਮਜ਼ੋਰੀ ਤੇ ਆਪਣੀ ਜਿਤ ਸਮਝਣ ਲਗ ਪਿਆ। ਉਸ ਨੇ ਖਿਆਲ ਕੀਤਾ ਕਿ ਬਸ ਹੁਣ ਨਾਮਦੇਵ ਪਰ ਮੇਰਾ ਰੋਹਬ ਪੈ ਗਿਆ ਹੈ, ਹੁਣ ਮੇਰੇ ਸਾਹਮਣੇ ਕਦੀ ਨਹੀਂ ਬੋਲੇਗਾ। ਇਸੇ ਖੁਸ਼ੀ ਵਿਚ ਘਰ ਗਿਆ ਤੇ ਆਪਣੀ ਇਸਤਰੀ ਨੂੰ ਸਾਰੀ ਵਾਰਤਾ ਸੁਣਾਕੇ ਆਖਣ ਲਗਾ ਕਿ ਉਹ ਨਾਮਦੇਵ ਜੋ ਮੈਨੂੰ ਕਿਤੇ ਬੋਲਣ ਨਹੀਂ ਸੀ ਦਿੰਦਾ ਅਜ ਮੇਰੇ ਪੈਰੀਂ ਹਥ ਲਗਾਉਂਦਾ ਸੀ ਤੇ ਤਰਲੇ ਕਰਦਾ ਸੀ। ਉਸ ਬ੍ਰਾਹਮਣ ਦੀ ਇਸਤਰੀ ਬੜੀ ਵਿਚਾਰ ਸ਼ੀਲ ਭਗਤੀ ਭਾਵ ਵਾਲੀ ਸੀ। ਉਸਨੇ ਕਿਹਾ ਪਤੀ ਜੀ! ਬਹੁਤ ਅਹੰਕਾਰ ਨਾ ਕਰੋ ਅਤੇ ਉਸ ਪੂਰਨ ਸੰਤ ਨਾਮਦੇਵ ਦੀਆਂ ਸਨਿੰਮ੍ਰ ਭਾਵ ਵਿਚ ਕੀਤੀਆਂ ਗਲਾਂ ਨੂੰ ਉਸ ਦੀ ਹਾਰ ਜਾਂ ਆਪਣੀ ਜਿਤ ਨਾ ਸਮਝੋ। ਉਹ ਬੜਾ ਉਤਮ ਪੁਰਸ਼ ਹੈ, ਉਹ ਤਾਂ ਕੋਈ ਮਹਾਨ ਵਿਅਕਤੀ ਹੈ, ਦੇਖਣਾ ਕਿਤੇ ਉਸ ਦੇ ਸਾਹਮਣੇ ਕੋਈ ਫਿਕੀ ਗਲ ਨਾ ਕਰ ਬੈਠਣਾ, ਉਸਦੇ ਮੂੰਹੋਂ ਸੁਤੇ ਸਿਧ ਕੋਈ ਵਾਕ ਨਿਕਲ ਗਿਆ ਤਾਂ ਸਾਡਾ ਕੋਈ ਟਿਕਾਣਾ ਨਹੀਂ ਰਹੇਗਾ। ਆਪਣੀ ਇਸਤਰੀ ਦੇ ਇਸ ਵਿਚਾਰ ਭਰਪੂਰ ਉਪਦੇਸ਼ ਪਿਛੋਂ ਜਦ ਪਰਸਰਾਮ ਪੰਡਤ ਨੇ ਠੰਡੇ ਦਿਲ ਨਾਲ ਸ੍ਰੀ ਨਾਮਦੇਵ ਜੀ ਦੇ ਨਿੰਮਰਤਾ ਭਰੇ ਪ੍ਰੇਮ ਵਾਕਾਂ ਅਤੇ ਆਪਣੇ ਕਠੋਰ ਵਚਨਾਂ ਦਾ ਮੁਕਾ-ਬਲਾ ਕੀਤਾ ਤਾਂ ਇਕ ਦਮ ਕੰਬ ਉਠਿਆ ਤੇ ਆਖਣ ਲਗਾ ਸਚਮੁਚ ਮੈਂ ਅਹੰਕਾਰ ਵਿਚ ਅੰਨ੍ਹਾ ਹੋ ਕੇ ਉਸ ਮਹਾਂ ਪੁਰਸ਼ ਦਾ ਬੜਾ ਅਨਾਦਰ ਕੀਤਾ ਹੈ। ਝਟ ਪਟ ਉਠਿਆ ਤੇ ਭਗਤ ਜੀ ਦੇ ਮਕਾਨ ਪਰ ਪਹੁੰਚਿਆ ਅਰ ਗਲ ਵਿਚ ਪਲਾ ਪਾਕੇ ਚਰਨਾਂ ਪਰ ਢਹਿ ਪਿਆਂ ਤੇ ਰੋ ਰੋ ਕੇ ਆਖੀ ਜਾਵੇ ਮਹਾਰਾਜ! ਮੈਨੂੰ ਬਖਸ਼ੋ ਮੈਂ ਭੁਲਾ। ਭਗਤ ਜੀ ਨੇ ਉਸ ਦਾ ਸਿਰ ਚੁਕਿਆ ਤੇ ਆਖਿਆ ਵਾਹਿਗੁਰੂ ਦਾ ਸਿਮਰਨ ਕਰੋ ਉਹ ਆਖੀ ਜਾਵੇ ਮੈਨੂੰ ਬਖਸ਼ ਦੇਵੋ, ਮੁਆਫ ਕਰ ਦੇਵੋ ਉਸ ਨੂੰ ਉਪਦੇਸ਼ ਕਰਨ ਲਈ ਭਗਤ ਜੀ ਨੇ ਸ਼ਬਦ ਉਚਾਰਨ ਕੀਤਾ—

ਰਾਗ ਗੋਂਡ ॥

ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥ ਹਰਿ ਕੋ ਨਾਮੁ ਲੈ ਊਤਮ ਧਰਮਾ ॥
ਹਰਿ ਹਰਿ ਕਰਤ ਜਾਤਿ ਕੁਲ ਹਰੀ ॥ ਸੋ ਹਰਿ ਅੰਧੁਲੇ ਕੀ ਲਾਕਰੀ ॥ ੧ ॥

ਹਰਏ ਨਮਸਤੇ ਹਰਏ ਨਮਹ ॥ ਹਰਿ ਹਰਿ ਕਰਤ ਨਹੀ ਦੁਖ ਜਮਹਿ ॥ ੧ ॥ ਰਹਾਉ ॥
ਹਰਿ ਹਰਨਾਖਸ ਹਰੇ ਪਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥
ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥ ੨ ॥
ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ ਕਪਟਹਿ ਭਰੀ ॥
ਸਿਮਰਨ ਦ੍ਰੋਪਦ ਸੁਤ ਉਧਰੀ ॥ ਗਊਤਮ ਸਤੀ ਸਿਲਾ ਨਿਸਤਰੀ ॥ ੩ ॥
ਕੇਸੀ ਕੰਸ ਮਥਨੁ ਜਿਨਿ ਕੀਆ ॥ ਜੀਅ ਦਾਨੁ ਕਾਲੀ ਕਉ ਦੀਆ ॥
ਪ੍ਰਣਵੈ ਨਾਮਾ ਐਸੋ ਹਰੀ ॥ ਜਾਸ ਜਪਤ ਭੈ ਅਪਦਾ ਟਰੀ ॥ ੪ ॥ ੧ ॥

ਅਰਥ—ਵਾਹਿਗੁਰੂ ਵਾਹਿਗੁਰੂ ਕਰਦਿਆਂ ਸਭ ਭਰਮ ਮਿਟ ਜਾਂਦੇ ਹਨ । ਵਾਹਿਗੁਰੂ ਦਾ ਨਾਮ ਜਪਣਾ ਸਭ ਤੋਂ ਉਤਮ ਧਰਮ ਹੈ ਹਰ ਨਾਮ ਜਪਦਿਆਂ ਜਾਤ ਕੁਲ ਮਿਟ ਜਾਂਦੀ ਹੈ । ਭਾਵ ਨੀਚ ਜਾਤੀ ਵਾਲਾ ਉਚ ਬਣ ਜਾਂਦਾ ਹੈ । ਉਹ ਹਰੀ ਵਾਹਿਗੁਰੂ ਅੰਨ੍ਹੇ (ਅਗਿਆਨੀ) ਦੀ ਲਕੜੀ ਆਸਰਾ (ਗਿਆਨ) ਹੈ ਉਸ ਵਾਹਿਗੁਰੂ ਨੂੰ ਬਾਰ ਬਾਰ ਨਮਸਕਾਰ ਹੈ । ਵਾਹਿਗੁਰੂ ਜਪਦਿਆਂ ਜਮਾਂ ਦਾ ਦੁਖ ਨਹੀਂ ਹੁੰਦਾ । ਹਰੀ ਨੇ ਹਰਨਾਕਸ਼ [ਜ਼ਾਲਮ] ਦੇ ਪ੍ਰਾਣ ਕਢੇ । ਅਜਾਮਲ ਨੂੰ ਬੈਕੁੰਠ ਵਿਚ ਥਾਂ ਮਿਲ ਗਈ । ਗਨਿਕਾ ਤੋਤੇ ਨੂੰ ਪੜ੍ਹਾਉਣ ਦੇ ਬਹਾਨੇ ਨਾਮ ਜਪਣ ਕਰਕੇ ਤਰ ਗਈ । ਉਹ ਹਰੀ ਵਾਹਿਗੁਰੂ ਮੇਰੀਆਂ ਅੱਖਾਂ ਦੀ ਪੁਤਲੀ ਹੈ ਹਰੀ ਦਾ ਜਾਪ ਕਰਦੀ ਹੋਈ । ਬਚਿਆਂ ਨੂੰ ਮਾਰਨ ਵਾਲੀ ਪੂਤਨਾ ਤਰ ਗਈ । ਹਰੀ ਦਾ ਸਿਮਰਨ ਕਰਦੀ ਹੋਈ ਦਰੁਪਦ ਰਾਜਾ ਦੀ ਪੁਤਰੀ ਦਰੋਪਤੀ ਤਰ ਗਈ । ਹਰੀ ਦਾ ਜਾਪ ਕਰਦੀ ਹਈ ਗੌਤਮ ਰਿਖੀ ਦੀ ਸਤੀ ਇਸਤਰੀ (ਜੋ ਸਰਾਪ ਕਰਕੇ ਸਿਲਾ ਰੂਪ ਹੋ ਗਈ) ਤਰ ਗਈ । ਪਾਪ ਕਰਨ ਵਾਲੇ ਕੰਸ ਤੇ ਉਸ ਦੇ ਦੋ ਭਰਾਵਾਂ ਨੂੰ ਉਸ ਨੇ ਮਾਰਿਆ ਤੇ ਕਾਲੀ ਨਾਗ ਨੂੰ ਫੇਰ ਜੀਊਂਦਾ ਕਰ ਦਿਤਾ । ਸ੍ਰੀ ਨਾਮਦੇਵ ਜੀ ਆਖਦੇ ਹਨ ਉਹ ਹਰੀ ਐਸਾ ਹੈ ਜਿਸ ਦੇ ਜਪਣ ਨਾਲ ਪੂਰਬੋਕਤ ਸਾਰਿਆਂ ਦੀ ਭੈ-ਦਾਇਕ, ਅਪਦਾ ਟਲ ਗਈ ।

**ਮਹਾਰਾਜ ਜੀ ਦੇ ਮੁਖਾਰਬਿੰਦ ਤੋਂ ਇਹ ਗਿਆਨ ਭਰੇ ਬਚਨ ਸੁਣ ਕੇ ਬ੍ਰਾਹਮਣ ਦੇਵਤਾ ਦਾ ਮਨ ਬਹੁਤ ਪ੍ਰਸੰਨ ਹੋਇਆ ਤੇ ਪ੍ਰੇਮ ਨਾਲ ਭਰ ਗਿਆ ਉਹ ਭਗਤ ਜੀ ਦੇ ਚਰਨਾਂ ਪਰ ਬਾਰ ਬਾਰ ਨਮਸ਼ਕਾਰ ਕਰਦਾ ਹੋਇਆ ਘਰ ਨੂੰ ਤੁਰ ਗਿਆ, ਤੇ ਸਾਰੀ ਵਾਰਤਾ ਆਪਣੀ ਇਸਤਰੀ ਨੂੰ ਜਾ ਕੇ ਦੱਸੀ । ਉਹ ਬੜੀ ਪ੍ਰਸੰਨ ਹੋਈ ਤੇ ਫੇਰ ਦੋਵੇਂ ਰਲ ਕੇ ਕਦੀ ਕਦੀ ਭਗਤ ਜੀ ਦੇ ਦਰਸ਼ਨ ਤੇ ਪ੍ਰੇਮ ਭਰੇ ਵਾਕਾਂ ਨੂੰ ਸੁਣ ਕੇ ਜੀਵਨ ਸਫਲਾ ਕਰਦੇ ਰਹੇ ।**

# ਦੇਹੁਰਾ ਫਿਰਨਾ ਜਾਂ ਭਾਰੀ ਸੰਬਾਦ

**ਹੁਣ ਤੱਕ ਸਾਰੇ ਮਹਾਂਰਾਸ਼ਟਰ ਪ੍ਰਾਂਤ ਵਿਚ ਮਹਾਰਾਜ ਸ੍ਰੀ ਨਾਮਦੇਵ ਜੀ ਦਾ ਜੱਸ ਫੈਲ ਚੁਕਾ ਸੀ । ਜਿਉਂ ਜਿਉਂ ਇਹਨਾਂ ਦੇ ਸੱਤ ਉਪਦੇਸ਼ ਤੇ ਧਰਮ ਪ੍ਰਚਾਰ ਦੀ ਸੋਭਾ ਫੈਲ ਰਹੀ ਸੀ ਤਿਉਂ ਤਿਉਂ ਇਹਨਾਂ ਦੇ ਵਖਿ-ਆਨ ਸੁਣਨ ਲਈ ਲੋਕ ਦੂਰ ਦੂਰ ਤੋਂ ਚਲ ਕੇ ਆਉਂਦੇ ਸਨ । ਜਿਉਂ**

ਜਿਉਂ ਇਹਨਾਂ ਦੇ ਅੰਮ੍ਰਿਤ ਵਚਨਾਂ ਦੀ ਸ਼ਾਂਤੀ ਭਰਪੂਰ ਤੇ ਗਿਆਨ ਪ੍ਰਕਾਸ਼ ਦੀ ਬਰਖਾ ਹੁੰਦੀ ਸੀ ਤਿਉਂ ਤਿਉਂ ਸਰੋਤੇ ਧਰਮ ਅੰਸ ਦੀ ਕਣੀ ਨੂੰ ਹਿਰਦੇ ਵਿਚ ਵਸਾ ਕੇ ਜਾਂਦੇ ਸਨ ਤੇ ਭਗਤ ਜੀ ਦਾ ਜਸ ਗਾਉਂਦੇ ਸਨ। ਹੁਣ ਤਕ ਹਰ ਜਾਤੀ ਦੇ ਬੇਅੰਤ ਇਸਤਰੀ ਪੁਰਸ਼ ਭਗਤ ਜੀ ਤੋਂ ਧਰਮ ਉਪਦੇਸ਼ ਲੈ ਕੇ ਇਹਨਾਂ ਦੇ ਪੈਰੋਕਾਰ ਬਣ ਚੁਕੇ ਸਨ। ਇਹਨਾਂ ਵਿਚ ਕਈ ਭਾਗਾਂ ਵਾਲੇ ਬ੍ਰਾਹਮਣ ਵੀ ਸਨ। ਪਰ ਹਾਲਾਂ ਕਈ ਜਾਤ ਅਭਿਮਾਨੀ ਤੇ ਵਿਦਿਆ ਹੰਕਾਰੀ ਬ੍ਰਾਹਮਣ ਇਹਨਾਂ ਦੇ ਵਿਰੁਧ ਰੌਲਾ ਪਾਉਂਦੇ ਫਿਰਦੇ ਸਨ। ਇਸ ਦਾ ਵੱਡਾ ਕਾਰਨ ਇਹ ਸੀ ਕਿ ਭਗਤ ਜੀ ਦਾ ਉਪਦੇਸ਼ ਜਾਤ ਪਾਤ ਦੇ ਵਿਤਕਰੇ ਦੇ ਵਿਰੁਧ ਤੇ ਕ੍ਰਿਤਮ ਵਸਤੂਆਂ ਦੀ ਪੂਜਾ ਦੇ ਖਿਲਾਫ ਹੁੰਦਾ ਸੀ ਤੇ ਇਸ ਦੇ ਅਸਰ ਨਾਲ ਹਜ਼ਾਰਾਂ ਆਦਮੀ ਪਖੰਡੀ ਬ੍ਰਾਹਮਣਾਂ ਦੇ ਜਾਲ ਵਿਚੋਂ ਨਿਕਲ ਕੇ ਸੁਤੰਤਰ ਹੋ ਚੁਕੇ ਸਨ। ਇਸ ਲਈ ਆਪਣੇ ਰੋਜ਼ਗਾਰ ਵਿਚ ਘਾਟਾ ਅਨੁਭਵ ਕਰਨ ਵਾਲੇ ਆਦਮੀ ਇਹਨਾਂ ਦੇ ਵਿਰੁਧ ਹੋ ਗਏ ਸਨ ਤੇ ਕਈ ਮੌਕਾ ਆਉਣ ਤੇ ਬਦਲਾ ਲੈਣ ਦੀ ਤਾੜ ਵਿਚ ਫਿਰਦੇ ਸਨ। ਉਹਨਾਂ ਵਿਰੋਧੀਆਂ ਦਾ ਇਹ ਸਾੜਾ ਅਤੇ ਵਿਰੋਧ ਭਗਤ ਜੀ ਦਾ ਕੁਛ ਨਾ ਵਿਗਾੜ ਸਕਿਆ ਸਗੋਂ ਭਗਤ ਜੀਨੇ ਆਪਣੇ ਇਰਾਦੇ ਨੂੰ ਹੋਰ ਪੱਕਾ ਤੇ ਦ੍ਰਿੜ ਕਰ ਲਿਆ। ਉਹਨਾਂ ਇਰਾਦਾ ਕੀਤਾ ਕਿ ਹਰੀ ਨਾਮ ਦਾ ਕੀਰਤਨ ਤੇ ਪਖੰਡ ਖੰਡਨ ਦਾ ਪ੍ਰਚਾਰ ਕਿਸੇ ਭਾਰੀ ਇਕੱਠ ਵਿਚ ਕਰਨਾ ਚਾਹੀਦਾ ਹੈ। ਮਹਾਂਰਾਸ਼ਟਰ ਪ੍ਰਾਂਤ ਵਿਚ 'ਅਵੰਡਾ ਨਾਗ ਨਾਥ' ਅਥਵਾ 'ਔਂਢਿਆ ਨਾਗ ਨਾਥ' ਇਕ ਪ੍ਰਸਿੱਧ ਨਗਰ ਹੈ ਜਿਥੇ ਇਕ ਆਲੀਸ਼ਾਨ ਮੰਦਰ ਹੈ, ਤਿਸ ਪਰ ਮਹਾਂ ਸ਼ਿਵਰਾਤਰੀ ਦਾ ਬੜਾ ਭਾਰੀ ਮੇਲਾ ਹਰ ਸਾਲ ਲਗਦਾ ਹੈ।

ਉਕਤ ਮੇਲੇ ਪਰ ਬੜੀ ਭਾਰੀ ਗਿਣਤੀ ਵਿਚ ਲੋਕ ਦੂਰ ਦੂਰ ਤੋਂ ਚਲ ਕੇ ਆਉਂਦੇ ਸਨ ਭਗਤ ਜੀ ਨੇ ਸਲਾਹ ਕੀਤੀ ਕਿ ਇਸ ਮੇਲੇ ਪਰ ਜਾ ਕੇ ਆਪਣੇ ਵਿਚਾਰਾਂ ਦਾ ਪ੍ਰਚਾਰ ਕਰੀਏ। ਭਗਤ ਜੀ ਨੇ ਆਪਣੇ ਹਮ ਖਿਆਲੀਆਂ ਤੇ ਸੰਗੀਆਂ ਸਾਥੀਆਂ ਨੂੰ ਆਪਣਾ ਇਰਾਦਾ ਦੱਸਿਆ।

ਉਹ ਤਿਆਰ ਹੋ ਕੇ ਆ ਗਏ ਤੇ ਚਾਲੇ ਪਾ ਦਿਤੇ ਅਰ ਸਮੇਂ ਸਿਰ ਮੇਲੇ ਵਿਚ ਜਾ ਸ਼ਾਮਲ ਹੋਏ । ਭਗਤ ਜੀ ਆਪਣੀ ਸੰਗਤ ਸਮੇਤ ਸ਼ਰਧਾ ਅਤੇ ਉਤਸ਼ਾਹ ਨਾਲ ਹਰੀ ਜਸ ਗਾਇਨ ਕਰਦੇ ਹੋਏ ਮੰਦਰ ਅੰਦਰ ਚਲੇ ਗਏ* । ਸ਼ਰਧਾਲੂ ਪੁਰਸ਼ਾਂ ਨੇ ਭਗਤ ਜੀ ਦਾ ਬੜਾ ਸੁਆਗਤ ਕੀਤਾ ਤੇ ਆਦਰ ਨਾਲ ਇਕ ਚੰਗੀ ਥਾਂ ਆਸਣ ਲਗਵਾ ਦਿੱਤਾ ।

ਈਰਖਈ ਆਦਮੀ ਜਿਹਨਾਂ ਦੇ ਹਲਵੇ ਮੰਡੇ ਵਿਚ ਫਰਕ ਪੈਂਦਾ ਸੀ ਉਹ ਈਰਖਾ ਦੀ ਅੱਗ ਵਿਚ ਸੜਨ ਲੱਗੇ । ਆਪਸ ਵਿਚ ਇਸ਼ਾ-ਰਿਆਂ ਨਾਲ ਗਲਾਂ ਕਰਨ ਲੱਗੇ ਤੇ ਸੈਂਨਤਾਂ ਨਾਲ ਸਲਾਹਾਂ ਪਕਾ ਲਈਆਂ ।

ਪੁਜਾਰੀ ਉਸ ਸਮੇਂ ਮੰਦਰ ਵਿਚ ਠਾਕਰ ਜੀ ਦੀ ਪੂਜਾ ਕਰ ਰਹੇ ਸਨ ਤੇ ਆਰਤੀ ਉਤਾਰ ਰਹੇ ਸਨ । ਬਹੁਤ ਸਾਰੇ ਆਦਮੀ ਇਕੱਠੇ ਹੋਏ ਸਨ, ਜਿਹਨਾਂ ਨੂੰ ਉਪਦੇਸ਼ ਕਰਨ ਲਈ ਭਗਤ ਜੀ ਨੇ ਸ਼ਬਦ ਉਚਾਰਨ ਕੀਤਾ—

ਰਾਗ ਆਸਾ ॥
ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥ ੧ ॥
ਜਤ੍ਰ ਜਾਉ ਤਤ ਬੀਠਲੁ ਭੈਲਾ ॥
ਮਹਾ ਅਨੰਦ ਕਰੇ ਸਦ ਕੇਲਾ ॥ ੧ ॥ ਰਹਾਉ ॥
ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥ ੨ ॥
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲ ਭੈਲਾ ਕਾਇ ਕਰਉ ॥ ੩ ॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ ੪ ॥ ੨ ॥

ਅਰਥ—ਸ੍ਰੀ ਨਾਮਦੇਵ ਜੀ ਠਾਕਰ ਜੀ ਦੀ ਪੂਜਾ ਕਰਨ ਵਾਲੇ ਆਦਮੀਆਂ ਨੂੰ ਸੰਬੋਧਨ ਕਰਕੇ ਆਖਦੇ ਹਨ । ਤੁਸੀਂ ਘੜਾ ਲਿਆ ਕੇ ਪਾਨੀ ਭਰਦੇ ਹੋ ਠਾਕਰ ਜੀ ਦੇ ਇਸ਼ਨਾਨ ਕਰਾਉਣ ਲਈ. ਪਰ ਬਤਾਲੀ ਲਖ

---

*ਕਈ ਪੁਸਤਕਾਂ ਵਿਚ ਲਿਖਿਆ ਹੈ ਕਿ ਭਗਤ ਜੀ ਨੂੰ ਕਿਸੇ ਕਾਰਨ ਕਰਕੇ ਮੰਦਰ ਵਿਚ ਦਾਖਲ ਨਹੀਂ ਹੋਣ ਦਿਤਾ ਗਿਆ, ਇਹ ਗੱਲ ਨਿਰਮੂਲ ਹੈ । ਇਸ ਪਰ ਪੂਰੀ ਵਿਚਾਰ 'ਅੰਤਮ ਵਿਚਾਰ' ਦੇ ਸਿਰਲੇਖ ਵਿਚ ਜ਼ਰੂਰ ਪੜ੍ਹੋ ।

ਜੀਵ ਪਾਣੀ ਵਿਚ ਜੰਮਦੇ ਰਹਿੰਦੇ ਹਨ [ਪਾਣੀ ਪਵਿਤਰ ਕਿਸ ਤਰ੍ਹਾਂ ਹੋਇਆ ਠਾਕਰ ਪਿਆਰਾ ਇਸ ਨੂੰ ਕੀ ਕਰੇ। ਉਹ ਪਿਆਰਾ ਬੀਠਲ ਸਭ ਥਾਂ ਵਿਆਪ ਰਿਹਾ ਹੈ ਤੇ ਅਨੰਦ ਕਰ ਰਿਹਾ ਹੈ। ਫੇਰ ਤੁਸੀਂ ਫੁਲ ਲਿਆਉਂਦੇ ਹੋ ਠਾਕਰ ਜੀ ਦੀ ਪੂਜਾ ਕਰਨ ਵਾਸਤੇ ਪਰ ਇਹ ਫਲ ਤਾਂ ਪਹਿਲੇ ਭਉਰੇ ਨੇ ਸੁੰਘ ਲਏ ਹਨ, [ਜੂਠੇ ਕਰ ਦਿਤੇ ਹਨ] ਠਾਕਰ ਪਿਆਰੇ ਦੇ ਕਿਸ ਕੰਮ। ਤੁਸੀਂ ਲਿਆਉਂਦੇ ਹੋ ਦੁੱਧ ਤੇ ਖੀਰ ਪਕਾਉਂਦੇ ਹੋ ਠਾਕਰ ਜੀ ਦੇ ਭੋਗ ਲਗਾਉਣ ਲਈ ਪਰ ਇਹ ਦੁੱਧ ਪਹਿਲਾਂ ਵੱਛੇ ਨੇ ਚੁੰਘ ਲਿਆ ਹੈ [ਸੁਚਾ ਨਹੀਂ ਰਿਹਾ] ਠਾਕਰ ਪਿਆਰਾ ਕਿਸ ਤਰ੍ਹਾਂ ਭੋਗ ਲਾਵੇ।

ਏਥੇ ਭੀ ਬੀਠਲ [ਵਾਹਿਗੁਰੂ] ਓਥੇ ਭੀ ਵਾਹਿਗੁਰੂ ਉਸ ਦੇ ਬਿਨਾਂ ਕੋਈ ਥਾਂ ਨਹੀਂ, ਨਾਮ ਦੇਵ ਉਸ ਨੂੰ ਪ੍ਰਣਾਮ ਕਰਦਾ ਹੈ ਜੋ ਸਭ ਥਾਂ ਵਿਆਪ ਰਿਹਾ ਹੈ।

**ਭਗਤ ਜੀ ਦੇ ਇਸ ਪਖੰਡ ਖੰਡਨ ਤੇ ਸੱਚ ਦੇ ਪ੍ਰਕਾਸ਼ ਕਰਨ ਵਾਲੇ ਸ਼ਬਦ ਨੂੰ ਸੁਣ ਕੇ ਪੁਜਾਰੀਆਂ ਨੂੰ ਬੜਾ ਕ੍ਰੋਧ ਆਇਆ ਤੇ ਇਹਨਾਂ ਨੂੰ ਮੰਦਰ ਤੋਂ ਬਾਹਰ ਕੱਢਣ ਦਾ ਕੋਈ ਬਹਾਨਾ ਢੂੰਡਣ ਲਗੇ। ਅਖੀਰ ਸਾਰੇ ਵਿਚਾਰ ਕਰ ਕੇ ਕੱਠੇ ਹੋ ਕੇ ਆਏ ਤੇ ਆਖਣ ਲਗੇ ਕਿ ਮੰਦਰ ਅੰਦਰ ਕੀਰਤਨ ਜਾਂ ਉਪਦੇਸ਼ ਬ੍ਰਾਹਮਣ ਹੀ ਕਰ ਸਕਦਾ ਹੈ, ਇਸ ਲਈ ਆਪ ਏਥੋਂ ਚਲੇ ਜਾਵੋ ਜਾਂ ਆਪਣਾ ਪ੍ਰਚਾਰ ਬੰਦ ਕਰ ਦੇਵੋ। ਭਗਤ ਜੀ ਨੇ ਬੜੀ ਧੀਰਜ ਤੇ ਸ਼ਾਂਤੀ ਨਾਲ ਕਿਹਾ ਕਿ ਉਸ ਪ੍ਰਮਾਤਮਾਂ ਨੇ ਸਭ ਜੀਵਾਂ ਨੂੰ ਇਕ ਸਮਾਨ ਸਾਜਿਆ ਹੈ ਤੇ ਉਹਨਾਂ ਲਈ ਚੰਦ ਸੂਰਜ, ਹਵਾ, ਪਾਣੀ ਸਭ ਵਸਤਾਂ ਇਕ ਸਮਾਨ ਬਣਾਈਆਂ ਹਨ ਤਾਂ ਤੇ ਤੁਸੀਂ ਕਿਸ ਤਰ੍ਹਾਂ ਆਖ ਸਕਦੇ ਹੋ ਕਿ ਹਰੀ ਸਿਮਰਨ ਜਾਂ ਧਰਮ ਉਪਦੇਸ਼ ਕਰਨ ਦਾ ਠੇਕਾ ਕੇਵਲ ਬ੍ਰਾਹਮਣਾਂ ਪਾਸ ਹੀ ਹੈ। ਜਦ ਤੁਹਾਡੇ ਵਿਚ ਦਿਆ, ਧਰਮ, ਪ੍ਰੇਮ, ਮੈਤਰੀ ਭਾਵ, ਨਹੀਂ ਤਾਂ ਤੁਸੀਂ ਆਪਣੇ ਆਪ ਨੂੰ ਬ੍ਰਾਹਮਣ ਕਿਸ ਤਰ੍ਹਾਂ ਅਖਵਾ ਸਕਦੇ ਹੋ। ਤੁਸੀਂ ਦੇ ਬ੍ਰਾਹਮਣਾਂ ਦੇ ਘਰ ਪੈਦਾ ਹੋਣ ਕਰਕੇ ਆਪਣੇ ਆਪ ਨੂੰ ਬ੍ਰਾਹਮਣ ਸਮਝਦੇ ਹੋ ਤਾਂ ਇਹ ਤੁਹਾਡੀ ਭੁੱਲ ਹੈ। ਕਿਉਂਕਿ ਜੇ ਇਕ ਆਦਮੀ ਬ੍ਰਾਹਮਣ ਦੇ ਘਰ ਜਨਮ ਲੈਕੇ ਭਰਿਸ਼ਟ ਕਰਮ ਕਰੇ ਅਥਵਾ ਮਲੀਨ ਪੇਸ਼ਾ ਅਖਤਿਆਰ ਕਰ ਲਵੇ ਤਾਂ ਕੀ ਤੁਸੀਂ ਉਸ ਨੂੰ ਬ੍ਰਾਹਮਣ ਸਮਝੋਗੇ? ਅਥਵਾ ਇਕ ਆਦਮੀ ਤੁਹਾਡੀ ਕਥੀ ਹੋਈ ਕਿਸੇ ਨੀਂਵੀ ਜ਼ਾਤ ਵਾਲੇ ਦੇ ਘਰ ਜਨਮ ਲੈ ਕੇ ਵੇਦ ਵਕਤਾ ਅਤੇ ਪਵਿਤ੍ਰ ਧਰਮ ਧਾਰੀ ਹੋਵੇ ਤਾਂ ਕੀ ਤੁਸੀਂ ਉਸ ਨੂੰ ਨੀਚ ਆਖੋਗੇ? ਮਹਾਰਾਜ ਜੀ**

ਦੇ ਇਹ ਲਾ-ਜਵਾਬ ਵਾਕ ਸੁਣ ਕੇ ਬ੍ਰਾਹਮਣ ਖਾਮੋਸ਼ ਹੋ ਗਏ ਤੇ ਭਗਤ ਜੀ ਆਪਣੇ ਕੀਰਤਨ ਵਿਚ ਪ੍ਰਵਿਰਤ ਹੋ ਗਏ ਅਰ ਮਧੁਰ ਧੁਨੀ ਵਿਚ ਸ਼ਦਬ ਉਚਾਰਨ ਕੀਤਾ–

ਰਾਗ ਰਾਮਕਲੀ

ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ ॥
ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥ ੧ ॥
ਰਾਮ ਕੋਇ ਨ ਕਿਸ ਹੀ ਕੇਰਾ ॥
ਜੈਸੇ ਤਰਵਰਿ ਪੰਖਿ ਬਸੇਰਾ ॥ ੧ ॥ ਰਹਾਉ ॥
ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ ॥
ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾ ਤੇ ਆਇਆ ॥ ੨ ॥
ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ ॥
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥ ੩ ॥

ਅਰਥ–ਜਦੋਂ ਮਾਤਾ ਪਿਤਾ ਨਹੀਂ ਸੀ, ਕਰਮ ਨਹੀਂ ਸੀ.ਅਰ ਸਰੀਰ ਨਹੀਂ ਸੀ, ਅਸੀਂ ਤੇ ਤੁਸੀਂ ਨਹੀਂ ਸੀ ਤੇ ਇਹ ਪਤਾ ਨਹੀਂ ਉਸ ਵੇਲੇ ਜੀਵ ਕਿਥੋਂ ਆਇਆ ਸੀ। ਹੇ ਭਾਈ ! ਕੋਈ ਭੀ ਕਿਸੇ ਦਾ ਨਹੀਂ। ਇਹ ਸੰਸਾਰ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਦਰਖਤ ਪਰ ਪੰਛੀ ਵਸਦੇ ਹਨ। ਚੰਦ ਵੀ ਨਹੀਂ ਸੀ ਤੇ ਸੂਰਜ ਵੀ ਨਹੀਂ, ਹਵਾ ਤੇ ਪਾਣੀ [ਪੰਜ ਤੱਤ] ਮਿਲਾਏ ਹੋਏ ਨਹੀਂ ਸਨ। ਸ਼ਾਸਤਰ ਅਤੇ ਵੇਦ ਨਹੀਂ ਹੁੰਦੇ ਸਨ, ਓਦੋਂ ਕਰਮ ਕਿਥੋਂ ਆਇਆ। ਖੇਚਰ=ਤਾਲੂ ਵਿਚ ਜੀਭ ਲਗਾਉਣੀ,ਭੂਚਰ=ਭਰਵਟਿਆਂ ਵਿਚ ਬਿਰਤੀ ਲਗਾਉਣੀ ਭਾਵ ਇਨ੍ਹਾਂ ਸਾਧਨਾਂ ਦੇ ਕਰਨ ਵਾਲਿਆਂ ਨੇ ਗੁਰਾਂ ਦੀ ਕ੍ਰਿਪਾ ਕਰਕੇ ਪ੍ਰਾਪਤੀ ਕੀਤੀ।

ਮਹਾਰਾਜ ਜੀ ਦੇ ਇਸ ਹਰੀ ਕੀਰਤਨ ਤੇ ਪਵਿਤਰ ਉਪਦੇਸ਼ ਨੇ ਸਾਰੇ ਸ਼ਾਂਤ ਵਰਤਾ ਦਿੱਤੀ ਤੇ ਸੰਗਤ ਇਕ ਚਿਤ ਹੋਕੇ ਅਡੋਲ ਬੈਠ ਗਈ। ਪੰਡਿਤਾਂ ਨੇ ਸੋਚਿਆ ਕਿ ਸਾਡਾ ਦਾਉ ਨਹੀਂ ਚਲ ਸਕਿਆ ਸਗੋਂ ਨਾਮਦੇਵ ਦੀ ਸ਼ਰਧਾ ਵਧਦੀ ਜਾ ਰਹੀ ਹੈ। ਇਸ ਪਰ ਇਕ ਦੋ ਕੁਟਲ ਹਿਰਦੇ ਵਾਲੇ ਪੁਜਾਰੀਆਂ ਨੇ ਲੋਕਾਂ ਦਾ ਖਿਆਲ ਹੋਰ ਪਾਸੇ ਫੇਰਨ ਲਈ ਤੇ ਦੇਵੀ ਦੇਵਤਿਆਂ ਦੇ ਸ਼ਰਧਾਲੂਆਂ ਨੂੰ ਭਗਤ ਜੀ ਦੇ ਵਿਰੁਧ ਕਰਨ ਲਈ ਕਿਹਾ ਤੁਸੀਂ ਪਿਛਲੇ ਇਕ ਮੇਲੇ ਪਰ ਦੇਵੀ ਦੇਵਤੇ ਅਤੇ ਅਵ-ਤਾਰਾਂ ਦੇ ਬਰਖਿਲਾਫ ਤੇ ਤ੍ਰਿਸਕਾਰ ਭਰੇ ਸ਼ਬਦ ਕਿਉਂ ਕਹੇ ਸਨ ? ਭਗਤ ਜੀ ਨੇ ਕਿਹਾ ਮੈਂ ਕਦੀ ਕਿਸੇ ਬਜ਼ੁਰਗ ਦਾ ਤ੍ਰਿਸਕਾਰ ਨਹੀਂ ਕੀਤਾ। ਮੈਂ ਤਾਂ ਇਸ ਗਲ ਨੂੰ ਮਹਾਂ ਪਾਪ ਸਮਝਦਾ ਹਾਂ ਪਰ ਇਕ ਗਲ ਮੈਂ ਕਦੇ ਬਰਦਾਸ਼ਤ ਨਹੀਂ ਕਰ ਸਕਦਾ ਕਿ ਤੁਸੀਂ ਉਸ ਪ੍ਰਮਾਤਮਾ ਵਲੋਂ

ਭੇਜੇ ਹੋਏ ਇਹਨਾਂ ਮਹਾਂ ਪੁਰਸ਼ਾਂ ਨੂੰ ਹੀ ਪ੍ਰਮਾਤਮਾ ਸਮਝ ਲਵੋ ਤੇ ਇਹਨਾਂ ਦੀ ਪੂਜਾ ਕਰੋ । ਬਸ ਮੈਂ ਤੁਹਾਡੇ ਇਸ ਅਗਿਆਨ ਨੂੰ ਦੂਰ ਕਰਨਾ ਚਾਹੁੰਦਾ ਹਾਂ ਤੇ ਇਸ ਦੇ ਬਦਲੇ ਤੁਹਾਡੀ ਹਰ ਇਕ ਵਿਰੋਧਤਾ ਦਾ ਮੁਕਾਬਲਾ ਕਰਨ ਨੂੰ ਤਿਆਰ ਹਾਂ ਤੇ ਇਸ ਬਦਲੇ ਹਰ ਤਰ੍ਹਾਂ ਦੀ ਤਕ-ਲੀਫ ਬਰਦਾਸ਼ਤ ਕਰਨ ਲਈ ਤਤਪਰ ਹਾਂ। ਮੈਂ ਆਪਣੇ ਖਿਆਲ ਨਿਰਭੈ ਹੋ ਕੇ ਪ੍ਰਗਟ ਕਰਨ ਤੋਂ ਸੰਕੋਚ ਨਹੀਂ ਕਰਾਂਗਾ, ਕਿਉਂਕਿ ਹੁਣ ਇਰਾਦਾ ਕਰ ਲਿਆ ਹੈ–

ਅਬ ਜੀਅ ਜਾਨ ਇਹੀ ਬਨ ਆਈ ॥
ਮਿਲਉ ਗੁਪਾਲ ਨੀਸਾਨ ਬਜਾਈ ॥

ਮੈਂ ਇਰਾਦਾ ਕਰ ਲਿਆ ਹੈ ਕਿ ਡੰਕੇ ਦੀ ਚੋਟ ਨਾਲ ਪਰਮਾਤਮਾ ਨੂੰ ਮਿਲਾਂਗਾ। ਇਹ ਗਲ ਆਖਦਿਆਂ ਹੀ ਸ਼ਬਦ ਉਚਾਰਨ ਲਗ ਪਏ–

ਰਾਗੁ ਗੋਂਡ ॥
ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥ ੧ ॥
ਹਉ ਤਉ ਏਕ ਰਮਈਆ ਲੈ ਹਉ ॥ ਆਨ ਦੇਵ ਬਦਲਾਵਨਿ ਦੈ ਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥ ੨ ॥
ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥ ੩ ॥
ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥ ੪ ॥
ਗੁਰਮਤਿ ਰਾਮ ਨਾਮ ਗਹੁ ਮੀਤਾ ॥ ਪ੍ਰਣਵੈ ਨਾਮਾ ਇਉ ਕਹੈ ਗੀਤਾ ॥ ੫ ॥ ੨ ॥

ਅਰਥ–ਜਿਹੜੇ ਇਸਤਰੀ ਪੁਰਸ਼ ਭੈਰਉ ਭੂਤ ਅਤੇ ਸੀਤਲਤਾ ਦੀ ਪੂਜਾ ਕਰਦੇ ਹਨ ਅਤੇ ਸੁਆਹ ਉਡਾਉਂਦੇ ਹਨ। ਮੈਂ ਤਾਂ ਇਕ ਰਾਮ ਦਾ ਨਾਮ ਲਵਾਂਗਾ, ਬਾਕੀ ਦੇ ਦੇਵਤੇ ਬਦਲ ਦਿਆਂਗਾ, ਭਾਵ ਹਿਰਦੇ ਵਿਚ ਨਹੀਂ ਵਸਾਵਾਂਗਾ ਜਿਹੜੇ ਪੁਰਸ਼ ਸ਼ਿਵਜੀ ਦਾ ਸਿਮਰਨ ਕਰਨਗੇ ਉਹ ਬੈਲ ਦੀ ਸਵਾਰੀ ਕਰਕੇ ਡਉਰੂ ਵਜਾਉਂਦੇ ਫਿਰਨਗੇ।

ਜੋ ਆਦਮੀ ਮਹਾਂ ਮਾਈ (ਦੇਵੀ) ਦੀ ਪੂਜਾ ਕਰੇਗਾ ਉਹ ਆਦਮੀ ਤੋਂ ਇਸਤਰੀ ਦੀ ਜੂਨ ਧਾਰਨ ਕਰੇਗਾ। ਤੂੰ ਆਦਿ ਭਵਾਨੀ ਸਦਾਉਂਦੀ ਹੈਂ ਪਰ ਮੁਕਤੀ ਦੁਆਉਣ ਵੇਲੇ ਕਿਥੇ ਲੁਕ ਜਾਂਦੀ ਹੈਂ*। ਹੇ ਮਿਤਰੋ! ਗੁਰਾਂ ਦੀ ਮਤ ਦਵਾਰਾ ਰਾਮ ਨਾਮ ਨੂੰ ਗ੍ਰਹਿਣ ਕਰੋ। ਨਾਮਦੇਵ ਜੀ ਆਖਦੇ ਹਨ ਮੈਂ ਤਾਂ ਇਹੋ ਗੀਤ ਗਾਉਂਦਾ ਹਾਂ।

---

*ਪੁਰਾਣਕ ਸਾਖੀ ਹੈ ਜੋ ਪੀਪਾ ਭਗਤ ਟੋਡਰਪੁਰ ਦਾ ਰਾਜਾ ਸੀ, ਉਹ ਸਾਰੀ ਉਮਰ ਦੇਵੀ ਦੀ ਪੂਜਾ ਕਰਦਾ ਰਿਹਾ ਪਰ ਜਦ ਅੰਤ ਸਮਾਂ ਆਇਆ ਤਾਂ ਦੇਵੀ ਉਸ ਨੂੰ ਮੁਕਤੀ ਨਾ ਦੁਆ ਸਕੀ ਸਗੋਂ ਲੁਕ ਗਈ।

ਇਹ ਕੜਾਕੇਦਾਰ ਪਖੰਡ ਖੰਡਨ ਸ਼ਬਦ ਸੁਣਕੇ ਸਮਝਦਾਰ ਆਦਮੀ ਬੜੇ ਸੰਤੁਸ਼ਟ ਹੋਏ ਅਤੇ ਵਾਹ ਵਾਹ ਕਰਨ ਲਗ ਪਏ ਪਰ ਪੁਜਾਰੀ ਲੋਕ ਬਹੁਤ ਕ੍ਰੋਧਵਾਨ ਹੋਏ । ਭਗਤ ਜੀ ਆਪਣੇ ਸਾਥੀਆਂ ਸਮੇਤ ਹਰੀ ਕੀਰਤਨ ਵਿਚ ਲੀਨ ਹੋ ਗਏ ਤੇ ਸਰੋਤੇ ਇਕ ਰਸ ਪ੍ਰੇਮ ਵਿਚ ਮਸਤ ਹੋ ਕੇ ਸੁਣਦੇ ਰਹੇ । ਭਗਤ ਜੀ ਇਸ ਸਮੇਂ ਹਰੀ ਜਸ ਗਾਇਨ ਕਰਨ ਵਿਚ ਐਸੇ ਮਸਤ ਹੋਏ ਜੋ ਬਦੇਹ ਮੂਰਤ ਹੋ ਗਏ ਅਰ-ਥਾਤ ਆਪਣਾ ਆਪ ਵੀ ਭੁਲ ਗਏ । ਇਸੇ ਅਨੰਦ ਵਿਚ ਬਹੁਤ ਸਮਾਂ ਬੀਤ ਗਿਆ ਤੇ ਰਾਤ ਬਹੁਤ ਚਲੀ ਗਈ । ਪੁਜਾਰੀਆਂ ਨੂੰ ਇਕ ਤਾਂ ਪਹਿਲਾਂ ਹੀ ਗੁਸਾ ਸੀ ਦੂਜਾ ਸਾਰੀ ਸੰਗਤ ਮਹਾਰਾਜ ਜੀ ਦੇ ਦੀਵਾਨ ਵਿਚ ਜੁੜਦੀ ਜਾਂਦੀ ਸੀ ਤੇ ਉਹਨਾਂ ਦੀ ਆਮਦਨ ਵਿਚ ਵੀ ਫਰਕ ਪੈਂਦਾ ਸੀ । ਤੀਜੀ ਰਾਤ ਕਾਫੀ ਚਲੀ ਗਈ ਸੀ, ਇਸ ਲਈ ਉਹ ਇਕਠੇ ਹੋਕੇ ਆਏ ਤੇ ਆਖਣ ਲਗੇ ਮਹਾਰਾਜ ਕਿਉਂਕਿ ਰਾਤ ਬਹੁਤ ਚਲੀ ਗਈ ਹੈ ਤੇ ਅਸੀਂ ਦਰਵਾਜ਼ਾ ਬੰਦ ਕਰਨਾ ਹੈ, ਇਸ ਲਈ ਕੀਰਤਨ ਦਾ ਭੋਗ ਪਾਓ । ਭਗਤ ਜੀ ਆਪਣੇ ਪਰੇਮ ਵਿਚ ਮਸਤ ਸਨ ਤੇ ਕੋਈ ਗਲ ਨਾ ਸੁਣੀ ਅਰ ਕੀਰਤਨ ਕਰਦੇ ਰਹੇ । ਜਿਸ ਪਰ ਪਾਂਡੇ ਹੋਰ ਕ੍ਰੋਧ-ਵਾਨ ਹੋਏ ਤੇ ਇਕ ਦਮ ਹੱਲਾ ਬੋਲ ਦਿਤਾ । ਭਗਤ ਜੀ ਦੇ ਹਥੋਂ ਛੈਣੇ ਖੋਹ ਲਏ । ਢੋਲਕੀ ਵਾਲੇ ਪਾਸੋਂ ਢੋਲਕੀ ਤੇ ਖੜਤਾਲਾਂ ਵਾਲੇ ਪਾਸੋਂ ਖੜਤਾਲਾਂ ਲੈ ਲਈਆਂ ਤੇ ਸਭ ਨੂੰ ਧਕੇ ਮਾਰਕੇ ਬਾਹਰ ਕਢ ਦਿਤਾ ।

ਜਿਸ ਵੇਲੇ ਪੁਜਾਰੀਆਂ ਨੇ ਸ੍ਰੀ ਨਾਮਦੇਵ ਜੀ ਮਹਾਰਾਜ ਪਾਸੋਂ ਹਰੀ ਕੀਰਤਨ ਕਰਨ ਦੇ ਸਾਜ ਛੈਣੇ ਆਦਿ ਖੋਹ ਕੇ ਜਥੇ ਸਮੇਤ ਧਕੇ ਮਾਰਕੇ ਬੜੀ ਨਿਰਾਦਰੀ ਨਾਲ ਬਾਹਰ ਕਢ ਦਿਤਾ ਤਾਂ ਇਹਨਾਂ ਦੇ ਪ੍ਰੇਮੀਆਂ ਵਿਚ ਬੜਾ ਜੋਸ਼ ਫੈਲ ਗਿਆ । ਜੇ ਕਿਤੇ ਮਹਾਰਾਜ ਜੀ ਉਸ ਸਮੇਂ ਸ਼ਾਂਤ ਰਹਿਣ ਦਾ ਉਪਦੇਸ਼ ਨਾ ਕਰਦੇ ਤਾਂ ਪਤਾ ਨਹੀਂ ਕੀ ਭਾਣਾ ਵਰਤ ਜਾਂਦਾ ਪਰ ਫੇਰ ਭੀ ਭਗਤ ਜੀ ਦੇ ਇਕ ਪਰੇਮੀ ਨੇ ਜੋਸ਼ ਵਿਚ ਆਕੇ ਬੋਲਣਾ ਸ਼ੁਰੂ ਕਰ ਦਿਤਾ ਤੇ ਆਖਿਆ—

ਕਿਤਨੇ ਅਨਰਥ ਦੀ ਗਲ ਹੈ ਕਿ ਹਰੀ ਭਗਤ ਨੂੰ ਹਰੀ ਜਸ ਗਾਇਨ ਕਰਦਿਆਂ ਹਰੀ ਮੰਦਰ ਵਿਚੋਂ ਧਕੇ ਮਾਰਕੇ ਬਾਹਰ ਕਢ ਦਿਤਾ ਗਿਆ ਹੈ। ਇਹ ਅਨਰਥ ਕਰਨ ਵਾਲੇ ਜ਼ਾਲਮੋ ! ਯਾਦ ਰਖੋ ਤੁਹਾਡੀ ਇਹ ਜ਼ਿਆਦਤੀ ਤੁਹਾਡਾ ਸਤਿਆਨਾਸ ਕਰ ਦੇਵੇਗੀ। ਤੁਸੀਂ ਅਜ ਤਕ ਰਬ ਦੇ ਬੰਦਿਆਂ ਨਾਲ ਈਸ਼ਵਰ ਦੇ ਪਿਆਰਿਆਂ ਨਾਲ ਜੋ ਜੋ ਕਹਿਰ ਕੀਤਾ ਹੈ ਉਹ ਤੁਹਾਨੂੰ ਐਸਾ ਡੋਬੇਗਾ ਕਿ ਤੁਸੀਂ ਕਦੀ ਉਠਣ ਜੋਗੇ ਨਹੀਂ ਰਹੋਗੇ। ਤੁਹਾਡੇ ਇਕ ਵਡੇਰੇ ਪਰਸ ਰਾਮ ਨੇ ਭਾਰਤ ਵਰਸ਼ ਵਿਚੋਂ ਛੱਤਰੀ ਬੰਸ ਨਾਸ਼ ਕਰਨ ਦਾ ਉਪੱਦਰ ਕੀਤਾ ਤੇ ਬੜੇ ਬੜੇ ਬਲੀ ਜੋਧੇ ਸ਼ਸਤਰ ਵਿਦਿਆ ਦੇ ਧਨੀ ਮਾਰ ਮੁਕਾਏ। ਉਸ ਨੂੰ ਬ੍ਰਾਹਮਣ ਜਾਣ ਕੇ ਕਸ਼ੱਤਰੀਆਂ ਨੇ ਮਾਰਨਾ ਪਾਪ ਸਮਝਿਆ ਪਰ ਉਹ ਆਪਣੇ ਮਹਾਂ ਉਪੱਦਰ ਤੋਂ ਨਾ ਟਲਿਆ।

ਤੁਹਾਡੇ ਇਕ ਵੇਦ ਵਕਤਾ ਵੱਡਿਕੇ ਰਾਵਣ ਨੇ ਸ੍ਰੀ ਰਾਮਚੰਦਰ ਜੀ ਮਹਾਰਾਜ ਨੂੰ ਬਨਬਾਸ ਕੱਟਣ ਗਿਆ ਭੀ ਆਪਣਾ ਸਮਾਂ ਅਰਾਮ ਨਾਲ ਬਤੀਤ ਨਾ ਕਰਨ ਦਿਤਾ। ਤੁਹਾਡੇ ਇਕ ਬਜ਼ੁਰਗ ਨੇ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਨੂੰ ਮਾਰ ਮੁਕਾਉਣ ਦਾ ਨੀਚ ਯਤਨ ਕੀਤਾ। ਮੈਂ ਕਿਸ ੨ ਮਹਾਂ ਪੁਰਸ਼ ਤੇ ਬਜ਼ੁਰਗ ਦਾ ਜ਼ਿਕਰ ਕਰਾਂ ਜੋ ਜੋ ਤੁਹਾਡੇ ਅਹੰਕਾਰ, ਤਕੱਬਰ ਤੇ ਕ੍ਰੋਧ ਦਾ ਸ਼ਿਕਾਰ ਹੋਇਆ ਪਰ ਯਾਦ ਰਖੋ ਹੁਣ ਤੁਹਾਡੀ ਅੱਤ ਹੋ ਚੁਕੀ ਹੈ। ਅਜ ਤੁਸੀਂ ਜੋ ਇਕ ਮਹਾਨ ਉਚ ਹਸਤੀ ਦੀ ਨਿਰਾ-ਦਰੀ ਕੀਤੀ ਹੈ ਇਸ ਨਾਲ ਉਹ ਵਾਹਿਗੁਰੂ ਆਪਣੇ ਜ਼ੋਸ਼ ਵਿਚ ਆਏਗਾ—

'ਸੰਤਨ ਦੁਖ ਪਾਏ ਤੇ ਦੁਖੀ, ਸੁਖ ਪਾਏ ਸਾਧਨ ਕੇ ਸੁਖੀ ॥'

ਜਿਸ ਵੇਲੇ ਉਸ ਦੇ ਭਗਤ ਪਰ ਕਸ਼ਟ ਆਉਂਦਾ ਹੈ ਤਾਂ ਉਹ ਵਾਹਿਗੁਰੂ ਦੁਖੀ ਹੁੰਦਾ ਹੈ ਤੇ ਉਸ ਦੇ ਇਕ ਇਸ਼ਾਰੇ ਨਾਲ ਤੁਹਾਡਾ ਇਹ ਮਾਣ, ਇਜ਼ਤ ਅਤੇ ਘੁਮੰਡ ਸਭ ਨਸ਼ਟ ਹੋ ਜਾਵੇਗਾ ਤੁਸੀਂ ਦਰ ਦਰ ਰੁਲੋਗੇ ਤੇ ਟਕੇ ਟਕੇ ਦੀਆਂ ਮਜੂਰੀਆਂ ਲਈ ਭਟਕਦੇ ਫਿਰੋਗੇ। ਜਿਹਨਾਂ ਨੂੰ ਤੁਸੀਂ ਅਨਯ ਵਰਨਾ ਵਾਲੇ ਅਤੇ ਨੀਵੇਂ ਸੱਦ ਰਹੇ ਹੋ, ਇਹਨਾਂ ਦੇ

ਜੂਠੇ ਭਾਂਡੇ ਮਾਂਜਕੇ ਉਦਰ ਪੂਰਨਾ ਕਰੋਗੇ, ਤਲੀਆਂ ਅੱਡ ਅੱਡ ਕੇ ਮੰਗੋਗੇ ਤੇ ਤਾਂ ਕਿਤੇ ਆਪਣੀ ਤੇ ਪ੍ਰਵਾਰ ਦੀ ਪਾਲਨਾ ਕਰ ਸਕੋਗੇ। ਇਹ ਪ੍ਰੇਮੀ ਜੋਸ਼ ਵਿਚ ਬੋਲੀ ਜਾਂਦਾ ਸੀ ਤੇ ਸਰੋਤੇ ਪੱਥਰ ਦੀ ਮੂਰਤੀ ਵਾਂਗ ਅਡੋਲ ਖੜੇ ਸੁਣੀ ਜਾਂਦੇ ਸਨ । ਭਗਤ ਜੀ ਉਠੇ ਅਤੇ ਉਸ ਪ੍ਰੇਮੀ ਦੇ ਮੋਢੇ ਪਰ ਹਥ ਰਖਕੇ ਆਖਣ ਲਗੇ ਸ਼ਾਂਤੀ ਕਰੋ। ਉਸ ਈਸ਼ਵਰ ਦਾ ਧਿਆਨ ਧਰੋ ਤੇ ਹਰੀ ਨਾਮ ਦਾ ਜਾਪ ਕਰੋ। ਓਹ ਪ੍ਰੇਮੀ ਓਸੇ ਵੇਲੇ ਖਾਮੋਸ਼ ਹੋਕੇ ਬੈਠ ਗਿਆ। ਮਹਾਰਾਜ ਜੀ ਇਸ ਅਸਚਰਜ ਕੌਤਕ ਨੂੰ ਜਰਕੇ ਅਤੇ ਸਾਥੀਆਂ ਨੂੰ ਨਾਲ ਲੈ ਕੇ ਮੰਦਰ ਦੇ ਬਾਹਰ ਪਿਛਲੇ ਪਾਸੇ ਬੈਠ ਗਏ ਅਰ ਆਪਣੇ ਸਿਰਜਨਹਾਰ ਦੇ ਚਰਨਾਂ ਵਿਚ ਮਨ ਜੋੜਨ ਲਈ ਤੇ ਇਸ ਭਾਰੇ ਉਪੱਦਰ ਨੂੰ ਭਾਣਾ ਸਮਝ ਕੇ ਉਸ ਦੀ ਰਜ਼ਾ ਵਿਚ ਰਹਿਣ ਲਈ ਅਰ ਬ੍ਰਾਹਮਣਾਂ ਵਲੋਂ ਕੀਤੀ ਗਈ ਨਿਰਾਦਰੀ ਨੂੰ 'ਤੇਰਾ ਕੀਆ ਮੀਠਾ ਲਾਗੈ' ਦੇ ਭਾਵ ਅਨੁਸਾਰ ਸ਼ਬਦ ਉਚਾਰਨ ਕੀਤਾ—

ਰਾਗ ਭੈਰਉ ॥

ਕਬਹੂ ਖੀਰਿ ਖਾਡ ਘੀਉ ਨ ਭਾਵੈ॥ਕਬਹੂ ਘਰ ਘਰ ਟੂਕ ਮੰਗਾਵੈ॥ਕਬਹੂ ਕੂਰਨੁ ਚਨੇ ਬਿਨਾਵੈ ॥੧॥
ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥ ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ ਰਹਾਉ ॥
ਕਬਹੂ ਤੁਰੇ ਤੁਰੰਗ ਨਚਾਵੈ ॥ ਕਬਹੂ ਪਾਇ ਪਨਹੀਓ ਨ ਪਾਵੈ ॥੨॥
ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈ ਆਰੁ ਨ ਪਾਵੈ ॥੩॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥੪॥੫॥

ਅਰਥ—ਕਦੇ ਘਿਉ ਖੰਡ ਖੀਰ ਆਦਿ ਪਦਾਰਥ ਭੀ ਚੰਗੇ ਨਹੀਂ ਲਗਦੇ। ਕਦੀ ਘਰ ਘਰ ਟੁਕੜੇ ਮੰਗਣੇ ਪੈਂਦੇ ਹਨ। ਹੇ ਭਰਾਵੋ ਜਿਸ ਤਰ੍ਹਾਂ ਵਾਹਿਗੁਰੂ ਰਖੇ ਰਹਿਣਾ ਪੈਂਦਾ ਹੈ। ਉਸ ਵਾਹਿਗੁਰੂ ਦੀ ਉਸਤਤੀ ਆਖੀ ਨਹੀਂ ਜਾਂਦੀ। ਕਦੀ ਘੋੜਿਆਂ ਤੇ ਚੜ੍ਹਾਉਂਦਾ ਹੈ, ਕਦੀ ਪੈਰੀਂ ਪਣ ਨੂੰ ਜੁਤੀ ਵੀ ਨਹੀਂ ਮਿਲਦੀ। ਕਦੀ ਚਿਟੀਆਂ ਵਛਾਈਆਂ ਕਰਕੇ ਪਲੰਘਾਂ ਤੇ ਸਵੀਂਦਾ ਹੈ ਤੇ ਕਦੀ ਜ਼ਮੀਨ ਪਰ ਸੌਣ ਲਈ ਪਰਾਲੀ ਨਹੀਂ ਮਿਲਦੀ। ਸ੍ਰੀ ਨਾਮਦੇਵ ਜੀ ਆਖਦੇ ਹਨ ਕਿ ਵਾਹਿਗੁਰੂ ਦਾ ਨਾਮ ਹੀ ਨਿਸਤਾਰਾ ਕਰੇਗਾ ਤੇ ਜਿਸ ਨੂੰ ਸਚਾ ਗੁਰੂ ਮਿਲੇਗਾ। ਉਹੀ ਸੰਸਾਰ ਸਮੁੰਦਰ ਤੋਂ ਪਾਰ ਉਤਰੇਗਾ।

ਭਗਤ ਜੀ ਇਸ ਸ਼ਬਦ ਦਾ ਕੀਰਤਨ ਕਰਦੇ ਕਰਦੇ ਅੰਤਰ ਧਿਆਨ ਹੋ ਗਏ ਤੇ ਉਸ ਪ੍ਰੀਤਮ ਦੇ ਦਰਬਾਰ ਵਿਚ ਪਹੁੰਚਕੇ ਉਸ ਦਾ ਸਰਬ ਵਿਆਪਕ ਸਰੂਪ ਮਨ ਵਿਚ ਵਸਾਕੇ ਆਪਣੇ ਅਨੁਭਵ ਨਾਲ

**ਅਕਾਰ ਧਾਰਨ ਕਰਕੇ ਉਸ ਅਗੇ ਬੇਨਤੀ ਕੀਤੀ ਕਿ ਹੇ ਸਰਬ ਵਿਆਪਕ ਦਰਸ਼ਨ ਦੇਹ।**

ਰਾਗੁ ਭੈਰਉ ॥
ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥
ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥ ੧ ॥
ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥
ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥ ੨ ॥
ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥
ਭਗਤਿ ਕਰਤ ਮੇਰੇ ਤਾਲ ਛਿਨਾਏ ਕਹਿਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥੧॥

ਅਰਥ—ਆਓ ਵਾਹਿਗੁਰੂ ਅਬਦਾਲੀ ਭੇਸ ਧਾਰ ਕੇ ਆਓ। ਜਿਸ ਨੇ ਅਕਾਸ਼ ਸਿਰ ਤੇ ਕੁਲਾ (ਟੋਪੀ) ਪਾਇਆ ਹੈ ਤੇ ਸਤਾਂ ਪਤਾਲਾਂ ਦੀਆਂ ਖੜਾਵਾਂ (ਜੁਤੀਆਂ) ਪਾਈਆਂ ਹਨ। ਹੇ ਪ੍ਰਮਾਤਮਾਂ ਸਾਰਾ ਬ੍ਰਹਿਮੰਡ ਤੇਰਾ ਕਪੜੇ ਦਾ ਪੁਸ਼ਾਕਾਂ, ਇਸ ਤਰ੍ਹਾਂ ਕਰਕੇ ਮੇਰੇ ਗੁਪਾਲ ਬਣੇ ਹੋਏ ਹਨ। ਛਪਿੰਜਾ ਕ੍ਰੋੜ ਮੇਘਾਂ ਦਾ ਤੇਰਾ ਵਡਾ ਚੋਲਾ ਤੇ ਸੋਲ੍ਹਾਂ ਹਜ਼ਾਰ ਗੋਪੀਆਂ ਦਾ ਤੰਬਾ ਹੈ। ਅਠਾਰਾਂ ਭਾਰ ਭਾਵ ਬਨਾਸਪਤੀ ਦਾ ਤੇਰਾ ਮੁਗਧਰ (ਸਲੋਤਰ) ਹੈ। ਸਾਰਾ ਸੰਸਾਰ ਤੇਰਾ ਕੁਮਾਲਾ (ਥਾਲ) ਹੈ। ਸਭ ਸੰਸਾਰ ਦਾ ਸਰੀਰ ਤੇਰੀ ਮਸੀਤ ਅਤੇ ਮਨ ਮੌਲਵੀ ਵੀ ਹੈ ਤੇ ਇਸ ਤਰ੍ਹਾਂ ਸਹਿਜ ਰੀਤੀ ਪ੍ਰਚੱਲਤ ਨਿਮਾਜ਼ ਗੁਜਾਰਦਾ ਹੈ। ਲਛਮੀ ਨਾਲ ਤੇਰਾ ਪਤੀ ਸਬੰਧ ਭਾਵ ਤੂੰ ਉਸ ਦਾ ਮਾਲਕ ਹੈਂ। ਇਸ ਅਕਾਰ ਤੋਂ ਰਹਿਤ ਵਾਹਿਗੁਰੂ ਮੇਰੇ ਅਨਭਵ ਅਨੁਸਾਰ ਇਹ ਤੇਰਾ ਅਕਾਰ ਹੈ।

ਹਰੀ ਜਸ ਗਾਇਣ ਕਰਦਿਆਂ ਮੇਰੇ ਛੈਣੇ ਖੋਹ ਲਏ ਹਨ ਮੈਂ ਕਿਸਦੇ ਅਗੇ ਪੁਕਾਰ ਕਰਾਂ।

ਨਾਮਦੇਵ ਜੀ ਆਖਦੇ ਹਨ ਕਿ ਮੇਰਾ ਸੁਆਮੀ ਅੰਤਰਯਾਮੀ ਹੈ ਤੇ ਸਰਬ ਦੇਸ਼ਾਂ ਵਿਚ ਵਿਚਰ ਰਿਹਾ ਹੈ।

**ਸ੍ਰੀ ਨਾਮਦੇਵ ਜੀ ਉਸ ਵਾਹਿਗੁਰੂ ਤੋਂ ਬਿਨਾਂ ਕਦੀ ਕਿਸੇ ਦਾ ਆਸਰਾ ਲੈਂਦੇ ਹੀ ਨਹੀਂ ਸਨ ਇਸ ਲਈ ਉਹਨਾਂ ਉਸੇ ਦੀ ਓਟ ਲੈਕੇ ਉਸ ਅਗੇ ਪੁਕਾਰ ਕੀਤੀ ਤੇ ਬਾਹਾਂ ਉਚੀਆਂ ਕਰਕੇ ਫਰਿਆਦ ਕੀਤੀ— ਹੇ ਵਾਹਿਗੁਰੂ ! ਮੈਂ ਤੇਰੇ ਨਾਮ ਦਾ ਡੰਕਾ ਵਜਾ ਰਿਹਾ ਹਾਂ। ਇਹਨਾਂ ਪਾਂਡਿਆਂ ਨੇ ਜੋ ਮੇਰੀ ਨਿਰਾਦਰੀ ਕੀਤੀ ਹੈ, ਮੈਨੂੰ ਉਸ ਦਾ ਤਾਂ ਕੋਈ ਰੰਜ ਨਹੀਂ, ਕਿਉਂਕਿ ਮੈਨੂੰ ਤਾਂ ਤੂੰ ਜਿਸ ਹਾਲਤ ਵਿਚ ਰਖੇਂਗਾ ਰਾਜ਼ੀ ਰਹਾਂਗਾ, ਪਰ ਤੇਰਾ ਨਾਮ ਜਪਦਿਆਂ ਜੋ ਤਿਰਸਕਾਰ ਹੋਇਆ ਹੈ ਇਸ ਵਿਚ ਤੇਰੀ ਵੀ ਹੇਠੀ ਹੈ। ਇਸ ਲਈ ਤੂੰ ਮੇਰੀ ਸਹਾਇਤਾ ਕਰ ਤੇ ਇਜ਼ਤ ਰਖ। ਇਸ ਪ੍ਰਥਾਇ ਸ਼ਬਦ ਉਚਾਰਨ ਕੀਤਾ—**

ਰਾਗੁ ਭੈਰਉ ॥

ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਨਾਮਾ ਪਕਰਿ ਉਠਾਇਆ ॥ ੧ ॥

ਹੀਨੜੀ ਜਾਤ ਮੇਰੀ ਜਾਦਿਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥ ੧ ॥ ਰਹਾਉ ॥

ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥ ੨ ॥

ਜਿਉਂ ਜਿਉਂ ਨਾਮਾ ਹਰਿਗੁਨ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥ ੩ ॥

ਅਰਥ–ਹੇ ਵਾਹਿਗੁਰੂ ! ਹਸਦਾ ਖੇਲਦਾ ਤੇਰੇ ਦੇਹੁਰੇ (ਮੰਦਰ) ਆ ਗਿਆ (ਤੇ ਕੀਰਤਨ ਕਰਨ ਬੈਠ ਗਿਆ) ਮੈਨੂੰ ਕੀਰਤਨ (ਭਗਤੀ) ਕਰਦਿਆਂ (ਬੈਠਿਆਂ) ਨੂੰ ਉਠਾ ਦਿਤਾ ਹੈ। ਹੇ ਵਾਹਿਗੁਰੂ ! ਮੈਂ ਬੜਾ ਹੀਨ ਤੇ ਨੀਵਾਂ ਹਾਂ ਪਰ ਹੇ ਜਾਦਵਕੁਲ ਦੇ ਮਾਲਕ ਕ੍ਰਿਸ਼ਨ ਮਹਾਰਾਜ ਤੂੰ ਭੀ ਇਸ ਕਸ਼ਤ੍ਰੀ ਕੁਲ ਵਿਚ ਕਿਉਂ ਜਨਮ ਲਿਆ (ਕਾਹੇ ਕਉ ਆਇਆ) ਆਪਣੀ ਭੂਰੀ ਲੈ ਕੇ ਨਾਮ ਦੇਵ ਮੁੜ ਆਇਆ ਤੇ ਮੰਦਰ ਦੇ ਪਿਅਲੇ ਪਾਸੇ ਜਾ ਕੇ ਬੈਠ ਗਿਆ।

ਜਿਵੇਂ ਜਿਵੇਂ ਨਾਮਦੇਵ ਹਰੀ (ਵਾਹਿਗੁਰੂ) ਦੇ ਗੁਣਾਵਾਦ ਗਾਇਨ ਕਰਦਾ ਸੀ ਤਿਵੇਂ ਤਿਵੇਂ ਦੇਹੁਰਾ (ਮੰਦਰ) ਫਿਰਦਾ ਜਾਂਦਾ ਸੀ।*

ਭਗਤ ਜੀ ਨੇ ਜਦੋਂ ਉਸ ਕਰਤਾਰ ਦੀ ਦਰਗਾਹ ਵਿਚ ਇਹ ਦਰਦ ਭਰੀ ਪੁਕਾਰ ਇਕਾਗਰ ਚਿਤ ਹੋਕੇ ਕੀਤੀ ਤਾਂ ਉਹ ਭਗਤਾਂ ਦਾ ਪਿਆਰਾ ਵਾਹਿਗੁਰੂ ਦਯਾ ਦੇ ਘਰ ਵਿਚ ਆਇਆ ਤੇ ਉਸਨੇ ਆਪਣੇ ਭਗਤ ਦੀ ਪੈਜ ਰੱਖਣ ਲਈ ਅਰ ਅਹੰਕਾਰੀਆਂ ਦਾ ਅਹੰਕਾਰ ਤੋੜਨ ਲਈ ਐਸੀ ਕਲਾ ਵਰਤਾਈ ਜੋ ਮੰਦਰ ਦਾ ਦਰਵਾਜਾ ਪੰਡਿਆਂ ਵਲੋਂ ਫਿਰਕੇ ਨਾਮਦੇਵ ਜੀ ਵਲ ਹੋ ਗਿਆ। ਜੇ ਕੋਈ ਸ਼ੰਕਾਵਾਦੀ ਪੁਛੇ ਕਿ ਮੰਦਰ ਫਿਰਿਆ ? ਤਾਂ ਅਸੀਂ ਆਖਾਂਗੇ ਕਿ ਹਾਂ ਜ਼ਰੂਰ ਫਿਰਿਆ। ਕਿਉਂਕਿ ਇਸ ਕਥਨ ਦੀ ਤਾਈਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਸ ਤਰ੍ਹਾਂ ਕਰਦੀ ਹੈ–

ਯਥਾ–ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
ਭਗਤ ਜਨਾ ਕਉ ਦੇਹੁਰਾ ਫਿਰੈ ॥

ਫੇਰ ਜੇ ਕੋਈ ਪ੍ਰਸ਼ਨ ਕਰੇ ਕਿ ਕਿਸ ਤਰ੍ਹਾਂ ਦੇਹੁਰਾ ਫਿਰਿਆ ਅਸੀਂ ਆਖਾਂਗੇ ਕਿ ਉਹ ਵਾਹਿਗੁਰੂ ਹਰ ਇਕ ਪ੍ਰਾਣੀ ਮਾਤਰ ਦੀ ਪੁਕਾਰ ਸੁਣਦਾ ਹੈ, ਪਰ ਆਪਣੇ ਭਗਤਾਂ ਦੀ ਪੁਕਾਰ ਤਾਂ ਹਰ ਵਕਤ ਸੁਣਦਾ ਹੈ। ਭਗਤ ਜੀ ਨੇ ਦਰਦ ਭਰੇ ਦਿਲ ਨਾਲ ਪੁਕਾਰ ਕੀਤੀ।

---

*ਇਸ ਸ਼ਬਦ ਦੇ ਅਰਥਾਂ ਸੰਬੰਧੀ ਪੂਰੀ ਵਿਚਾਰ ਅਖੀਰ ਪਰ 'ਅੰਤਮ ਵਿਚਾਰਾਂ ਦੇ ਲੇਖ ਵਿਚ ਪੜ੍ਹੋ।

ਰਾਗੁ ਮਲਾਰ ॥
ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥
ਤੂ ਨ ਬਿਸਾਰੇ ਰਾਮਈਆ ॥ ੧ ॥ ਰਹਾਉ ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠਲਾ ॥ ੧ ॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥ ੨ ॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿ ਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥ ੩ ॥ ੫ ॥

ਅਰਥ–ਮੈਨੂੰ ਤੂੰ ਨਾ ਭੁਲਾਵੀਂ ਵਾਹਿਗੁਰੂ ਤੂੰ ਨਾ ਭੁਲਾਵੀਂ। ਹੇ ਰਮੇ ਹੋਏ ਪ੍ਰਮਾਤਮਾ ਇਨ੍ਹਾਂ ਅਹੰਕਾਰੀਆਂ ਨੂੰ ਭਰਮ ਹੈ (ਕਿ ਮੈਂ ਸੂਦਰ ਹਾਂ) ਤੇ ਇਸ ਕਰਕੇ ਮੇਰੇ ਪਰ ਗੁਸਾ ਕਰ ਰਹੇ ਹਨ। ਇਸੇ ਵਹਿਮ ਵਿਚ ਮੈਨੂੰ ਸੂਦਰ ਸੂਦਰ ਕਰਕੇ ਮਾਰ ਉਠਾਇਆ ਹੈ। ਹੇ ਪਿਆਰੇ ਪਿਤਾ ਮੈਂ ਕੀ ਕਰਾਂ। ਜੇ ਮੈਨੂੰ ਮਰਨ ਤੋਂ ਪਿਛੋਂ ਮੁਕਤੀ ਦੇ ਦੇਵੇਗਾ ਤਾਂ ਉਸ ਮੁਕਤੀ ਨੂੰ ਕੌਣ ਜਾਣੇਗਾ। ਇਹ ਪਾਂਡੇ ਤਾਂ ਮੈਨੂੰ ਢੇਢ (ਚੁਮਾਰ) ਆਖਦੇ ਹਨ (ਮੈਨੂੰ ਕੀ ਜੋ ਮਰਜ਼ੀ ਪਏ ਆਖਣ) ਪਰ ਤੇਰੀ ਪੈਜ ਪਿਛੇ ਪਵੇਗੀ। ਹੇ ਪ੍ਰਮਾਤਮਾ! ਤੂੰ ਤਾਂ ਬੜਾ ਦਿਆਲੂ ਤੇ ਕ੍ਰਿਪਾਲੂ ਕਿਹਾ ਜਾਂਦਾ ਹੈ। ਇਹ ਪੁਕਾਰ ਸੁਣ ਕੇ ਵਾਹਿਗੁਰੂ ਬਹੁਤ ਤਕੜੀਆਂ ਬਾਹਾਂ ਵਾਲਾ ਹੋ ਗਿਆ ਤੇ ਦੇਹੁਰਾ (ਮੰਦਰ) ਨਾਮਦੇਵ ਵਲ ਫੇਰ ਦਿਤਾ ਅਰ ਪਿਛਵਾੜਾ ਪੰਡਤਾਂ (ਬ੍ਰਾਹਮਣਾਂ) ਵਲ ਕਰ ਦਿਤਾ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਇਹਨਾਂ ਸ਼ਬਦਾਂ ਤੋਂ ਸਿਧ ਹੋਇਆ ਕਿ ਦੇਹੁਰਾ ਫਿਰ ਗਿਆ। ਇਸ ਸਬੰਧੀ ਭਾਈ ਗੁਰਦਾਸ ਜੀ ਵਾਰਾਂ ਵਿਚ ਇਸ ਤਰ੍ਹਾਂ ਲਿਖਦੇ ਹਨ –**

**ਫੇਰ ਦੇਹੁਰਾ ਰਖਿਓਨ ਚਾਰ ਵਰਨ ਲੈ ਪੈਰੀ ਪਾਇਆ ॥**
**ਭਗਤ ਜਨਾ ਦਾ ਕਰੇ ਕਰਾਇਆ ॥**
**ਜਦ ਦੇਹੁਰਾ ਫਿਰ ਗਿਆ।***

**ਭਗਤ ਜੀ ਦੀ ਬੇਨਤੀ ਪ੍ਰਵਾਨ ਕਰਕੇ ਉਸ ਵਾਹਿਗੁਰੂ ਨੇ ਲਾਜ ਰੱਖ ਲਈ ਤਾਂ ਉਹਨਾਂ ਉਸ ਪਿਆਰੇ ਦੇ ਚਰਨਾਂ ਨਾਲ ਬਿਰਤੀ ਜੋੜ ਲਈ ਤੇ ਆਪਣੇ ਮਨ ਮੰਦਰ ਵਿਚ ਉਸ ਦੇ ਰੱਜ ਰੱਜਕੇ ਦਰਸ਼ਨ ਅਰ ਗੁਣਾ-ਵਾਦ ਗਾਇਨ ਕੀਤੇ।**

ਰਾਗੁ ਸੋਰਠਿ ॥
ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥ ੧ ॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥ ੧ ॥ ਰਹਾਉ ॥
ਜਹ ਝਿਲਿਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥

*ਇਸ ਪ੍ਰਸੰਗ ਪਰ ਪੂਰੀ ਵਿਚਾਰ ਪੁਸਤਕ ਦੇ ਅਖੀਰ ਅੰਤਮ ਵਿਚਾਰ ਦੇ ਲੇਖ ਵਿਚ ਪੜ੍ਹੋ।

ਜੋਤੀ ਜੋਤਿ ਸਮਾਨੀ ॥ ਮੈ ਗੁਰਪਰਸਾਦੀ ਜਾਨੀ ॥ ੨ ॥
ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥ ੩ ॥
ਜਹ ਅਨਹਤ ਸੂਰ ਉਜ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥
ਗੁਰਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥ ੪ ॥ ੧ ॥

ਅਰਥ—ਜਦੋਂ ਵਾਹਿਗੁਰੂ ਨੂੰ ਦੇਖਾਂ ਤਦੋਂ ਹੀ ਗਾਵਾਂ, ਆਪਣੇ ਮਨ ਨੂੰ ਧੀਰਜ ਪਾਉਂਦਾ ਹਾਂ। ਜਦੋਂ ਸਤਿਗੁਰੂ ਦਾ ਮੇਲ ਹੋਇਆ ਤਾਂ ਉਹਨਾਂ ਦਾ ਉਪਦੇਸ਼ ਹਿਰਦੇ ਵਿਚ ਵਸਿਆ ਹੈ। ਜਿਥੇ ਵਾਹਿਗੁਰੂ ਦੀ ਜੋਤ ਸਾਰੇ ਸਮਾਈ ਹੋਈ ਹੈ, ਮੈਂ ਇਹ ਗੁਰਾਂ ਦੀ ਕ੍ਰਿਪਾ ਕਰਕੇ ਜਾਣਿਆ ਹੈ। ਇਸ ਸਰੀਰ ਰੂਪ ਕੋਠੜੀ ਜੋ ਹਿਰਦਾ ਰੂਪ ਕਮਲ ਹੈ। ਉਸ ਵਿਚ ਚੇਤਨ ਕਲਾ ਰੂਪ ਬਿਜਲੀ ਚਮਕਦੀ ਹੈ।

ਉਹ ਵਾਹਿਗੁਰੂ ਦੂਰ ਨਹੀਂ ਨੇੜੇ ਹੀ ਹੈ ਅਤੇ ਆਤਮਾ ਵਿਚ ਭਰਪੂਰ ਭਾਵ ਵਸ ਰਿਹਾ ਹੈ। ਜਿਥੇ ਇਕ ਰਸ ਰੂਪ, ਗਿਆਨ ਦਾ ਸੂਰਜ ਚਮਕਦਾ ਹੈ ਉਥੇ ਹੋਰ ਦੀਵੇ (ਹੋਛੇ ਗਿਆਨ) ਬੁਝ ਜਾਂਦੇ ਹਨ।

ਇਹ ਸਭ ਗੁਰਾਂ ਦੀ ਕਿਰਪਾ ਕਰਕੇ ਜਾਣਿਆਂ ਹੈ ਅਤੇ ਦਾਸ (ਨਾਮਦੇਵ) ਸੁਤੇ ਸਿਧ ਹੀ ਉਹ ਵਾਹਿਗੁਰੂ ਵਿਚ ਸਮਾ (ਲੀਨ) ਹੋ ਗਿਆ ਹੈ।

**ਮਹਾਰਾਜ ਜੀ ਵਾਹਿਗੁਰੂ ਦੀ ਜੋਤ ਨੂੰ ਹਿਰਦੇ ਵਿਚ ਵਸਾਕੇ ਉਸ ਦੇ ਅਨੰਦ ਵਿਚ ਮਗਨ ਸਨ। ਉਧਰ ਜਦ ਦੇਹੁਰਾ ਫਿਰ ਗਿਆ ਤਾਂ ਪਾਂਡੇ ਚਕਰਤ ਹੋ ਗਏ ਤੇ ਯਾਤਰੂ ਧੰਨ ਸ੍ਰੀ ਨਾਮਦੇਵ! ਕਰਨ ਲਗ ਪਏ। ਪੁਜਾਰੀ ਇਹ ਕਰਤੂਤ ਕਰਕੇ ਬੜੇ ਸ਼ਰਮਿੰਦੇ ਹੋਏ ਤੇ ਗਲ ਵਿਚ ਪੱਲਾ ਪਾਕੇ ਹਜ਼ਾਰਾਂ ਜੁੜੀਆਂ ਸੰਗਤਾਂ ਦੇ ਸਾਹਮਣੇ ਚਰਨਾਂ ਪਰ ਆ ਡਿਗੇ। ਭਗਤ ਜੀ ਨੇ ਆਪਣੇ ਮਨੋਹਰ ਉਪਦੇਸ਼ਾਂ ਦੁਆਰਾ ਸਭ ਨੂੰ ਨਿਹਾਲ ਕੀਤਾ। ਜੁੜੀ ਹੋਈ ਸੰਗਤ ਵਿਚੋਂ ਕੁਛ ਆਦਮੀਆਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਸਾਨੂੰ ਕੋਈ ਸੱਤ ਉਪਦੇਸ਼ ਕਰੋ। ਜਿਸ ਪਰ ਉਹਨਾਂ ਸ਼ਬਦ ਉਚਾਰਨ ਕੀਤਾ—**

ਰਾਗ ਰਾਮਕਲੀ ॥

ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥ ੧ ॥
ਬੈਰਾਗੀ ਰਾਮਹਿ ਗਾਵਉਗੋ ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥ ੧ ॥ ਰਹਾਉ ॥
ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥ ੨ ॥
ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥ ੩ ॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥ ੪ ॥ ੨ ॥

ਅਰਥ–ਵੇਦ, ਪੁਰਾਣ, ਸ਼ਾਸਤ੍ਰ ਆਦਿ ਪੁਸਤਕਾਂ, ਗੀਤ ਕਬਿਤ, ਆਦਕਾਂ ਨੂੰ ਨਹੀਂ ਪੜ੍ਹਾਂਗਾ, ਭਾਵ ਇਨ੍ਹਾਂ ਨੂੰ ਨਹੀਂ ਮੰਨਾਂਗਾ। ਅਖੰਡ (ਨਾਸ਼ ਤੋਂ ਰਹਿਤ) ਅਸਥਾਨ ਵਿਖੇ ਪਹੁੰਚ ਕੇ ਵਾਹਿਗੁਰੂ ਦੇ ਗੁਣਾਂ ਦੀ ਧੁਨੀ ਉਚਾਰਾਂਗਾ ਤੇ ਬੈਰਾਗੀ ਭੇਖ ਵਾਲਿਓ ਮੈਂ ਤਾਂ ਰਾਮ ਦੇ ਗੁਣ ਗਾਵਾਂਗਾ। ਬਾਣੀ ਦੀ ਪ੍ਰਵਿਰਤੀ ਤੋਂ ਹੀਣ ਸਰੂਪ ਵਿਚ ਰਤਾ ਹੋਇਆ, ਸਭ ਤੋਂ ਰਹਿਤ ਆਕੁਲ (ਅਕਾਲ ਪੁਰਖ) ਦੇ ਘਰ ਜਾਵਾਂਗਾ। ਇੜਾ ਪਿੰਗਲਾ ਤੇ ਸੁਖਮਨਾ ਇਨ੍ਹਾਂ ਦੇ ਬੰਧਨਾਂ ਤੋਂ ਸਵਾਸਾਂ ਨੂੰ ਰੋਕਾਂਗਾ ਅਰਥਾਤ ਇਨ੍ਹਾਂ ਵਹਿਮਾਂ ਵਿਚ ਨਹੀਂ ਪਵਾਂਗਾ। ਚੰਦ ਸੂਰਜ ਭਾਵ ਸਜੇ ਖਬੇ ਦੋਹਾਂ ਸੁਰਾਂ ਨੂੰ ਸ਼ਾਂਤ ਕਰ ਰਖਾਂਗਾ, ਭਾਵ ਇਨ੍ਹਾਂ ਚੜ੍ਹਾਉਣ ਉਤਾਰਨ ਤੋਂ ਦੂਰ ਰਹਾਂਗਾ ਤੇ ਵਾਹਿਗੁਰੂ ਦੀ ਜੋਤ ਨਾਲ ਮਿਲ ਜਾਵਾਂਗਾ। ਤੀਰਥ ਦੇਖ ਕੇ ਪਾਣੀ ਵਿਚ ਪ੍ਰਹੇਜ਼ ਨਹੀਂ ਕਰਾਂਗਾ ਤੇ ਇਸ ਵਿਚ ਰਹਿਣ ਵਾਲੇ ਜੀਵਾਂ ਨੂੰ ਤੰਗ ਨਹੀਂ ਕਰਾਂਗਾ। ਮੈਨੂੰ ਅਠਾਹਠ ਤੀਰਥ ਗੁਰੂ ਨੇ ਮਨ ਅੰਦਰ ਹੀ ਦਿਖਾ ਦਿਤੇ ਹਨ। ਇਸ ਲਈ ਆਪਣੇ ਅੰਤਸ਼ ਕਰਨ ਵਿਚ ਹੀ ਤੀਰਥ ਅਸ਼ਨਾਨ ਕਰ ਲਵਾਂਗਾ।

ਪੈਂਚਾਂ ਵਾਂਗ, ਪੁਰਸ਼ਾਂ ਦਾ ਸਹਾਇਕ ਬਣ ਕੇ ਅਥਵਾ ਆਪਣੇ ਸਹਾਇਕਾਂ ਦੀ ਸਹਾਇਤਾ ਨਾਲ ਲੋਕਾਂ ਦੀ ਉਸਤਤੀ ਕਰਕੇ ਆਪਣੇ ਆਪ ਦੀ ਸ਼ੋਭਾ ਕਰਾਉਣ ਦੀ ਇਛਾ ਨਹੀਂ ਰਖਾਂਗਾ। ਨਾਮਦੇਵ ਜੀ ਆਖਦੇ ਹਨ ਕਿ ਮੇਰਾ ਮਨ ਵਾਹਿਗੁਰੂ ਰੰਗਣ ਵਿਚ ਰੱਤਾ ਹੋਇਆ ਹੈ। ਮੈਂ ਉਸ ਦੇ ਜਾਪ ਦੀ ਅਡੋਲ ਸਮਾਧੀ ਵਿਚ ਮਸਤ ਰਹਾਂਗਾ।

**ਮਹਾਰਾਜ ਦੇ ਇਸ ਸ਼ਾਂਤ ਭਰੇ ਗਿਆਨ ਭਰਪੂਰ ਸ਼ਬਦ ਨੂੰ ਸੁਣ ਕੇ ਸਰੋਤਿਆਂ ਨੇ ਬੜਾ ਅਨੰਦ ਪ੍ਰਾਪਤ ਕੀਤਾ ਇਥੇ ਇਹ ਭੀ ਜ਼ਿਕਰ ਆਉਂਦਾ ਹੈ ਕਿ ਪਾਂਡਿਆਂ ਦਾ ਇਕ ਛੋਟਾ ਬਾਲਕ ਇਸ ਵਾਕਿਆ ਤੋਂ ਬੜਾ ਪ੍ਰਭਾਵਤ ਹੋਇਆ ਤੇ ਮਹਾਰਾਜ ਦੇ ਚਰਨਾਂ ਪਰ ਨਮਸ਼ਕਾਰ ਕਰਕੇ ਦੀਖਿਆ ਦੀ ਯਾਚਨਾ ਕਰਨ ਲਗਾ, ਜਿਸ ਨੂੰ ਮਹਾਰਾਜ ਨੇ ਨਿਹਾਲ ਕਰ ਦਿਤਾ।**

**ਮਹਾਂਰਾਸ਼ਟਰ ਮਦਰਾਸ ਆਦਿ ਪ੍ਰਾਂਤਾਂ ਵਿਚ ਬ੍ਰਾਹਮਣਾਂ ਦੇ ਦੋ ਧੜੇ ਆਪਸ ਵਿਚ ਸਦਾ ਝਗੜਦੇ ਰਹਿੰਦੇ ਹਨ। ਇਹ ਧੜੇ ਬਾਜ਼ੀ ਸਾਡੇ ਦੇਸ ਦੇ ਹਿੰਦੂ ਮੁਸਲਮਾਨ ਧੜੇ ਬਾਜ਼ੀ ਦੇ ਤੁਲ ਹੈ। ਓਸ ਪਾਸੇ ਬ੍ਰਾਹਮਣਾਂ ਵਿਚ ਇਤਨਾ ਜਾਤ ਅਭਿਮਾਨ ਹੈ ਕਿ ਉਹ ਆਪਣੇ ਤੋਂ ਬਿਨਾਂ ਬਾਕੀ ਖੱਤਰੀ, ਵੈਸ਼, ਸ਼ੂਦਰ ਵਰਨਾਂ ਨੂੰ ਤਾਂ ਇਨਸਾਨ ਹੀ ਨਹੀਂ ਸਮਝਦੇ। ਧਾਰਮਿਕ ਪੂਜਾ ਪਾਠ, ਭਜਨ, ਕੀਰਤਨ ਅਥਵਾ ਧਰਮ ਉਪਦੇਸ਼ ਵਿਚ ਤਾਂ ਬਾਕੀ ਦੀਆਂ ਜ਼ਾਤੀਆਂ ਨੂੰ ਅਛੂਤਾਂ ਤੁਲ ਸਮਝਦੇ ਹਨ। ਉਹਨਾਂ ਪ੍ਰਾਂਤਾਂ ਵਿਚ ਬ੍ਰਾਹਮਣਾਂ ਦਾ ਇਤਨਾ ਜ਼ੋਰ ਸੀ ਕਿ ਹੋਰ ਜਾਤੀ ਵਾਲਿਆਂ ਨੂੰ ਕੁਸਕਣ ਦਾ ਭੀ ਹੌਂਸਲਾ ਨਹੀਂ ਸੀ ਪੈਂਦਾ।**

**ਉਹ ਮਹਾਂਰਾਸ਼ਟਰ ਪਰਾਂਤ ਵਿਚ ਅਨਯ ਜਾਤੀਆਂ ਪਰ ਬ੍ਰਾਹਮਣਾਂ**

ਦੇ ਇਸ ਜ਼ੁਲਮ ਦੇ ਵਿਰੁਧ ਤੇ ਇਸ ਨਿਰਾਦਰੀ ਦੇ ਖਿਲਾਫ ਭਗਤ ਜੀ ਨੇ ਨਿਰਭੈ ਹੋ ਕੇ ਅਵਾਜ਼ ਬੁਲੰਦ ਕੀਤੀ, ਜਿਸ ਕਰਕੇ ਬ੍ਰਾਹਮਣ ਉਹਨਾਂ ਦੇ ਰਸਤੇ ਵਿਚ ਹਰ ਥਾਂ ਰੋੜੇ ਅਟਕਾਉਣ ਲਗੇ, ਪਰ–

'ਸਿਰ ਊਪਰ ਡਾਡਾ ਗੁਰ ਸੂਰਾ, ਨਾਨਕ ਤਾਕੇ ਕਾਰਜ ਪੂਰਾ ॥'

ਦੇ ਗੁਰਵਾਕ ਅਨੁਸਾਰ ਭਗਤ ਜੀ ਦੇ ਸਿਰ ਪਰ ਵਾਹਿਗੁਰੂ ਦਾ ਹਥ ਸੀ। ਪਾਂਡੇ ਜਿਉਂ ਜਿਉਂ ਭਗਤ ਜੀ ਦੀ ਵਿਰੋਧਤਾ ਕਰਦੇ ਸਨ, ਤਿਉਂ ਤਿਉਂ ਜਨਤਾ ਇਹਨਾਂ ਨਾਲ ਸਹਿਮਤ ਹੁੰਦੀ ਜਾ ਰਹੀ ਸੀ। ਅੰਤ ਉਕਤ ਪ੍ਰਸੰਗ ਅਨੁਸਾਰ ਅੰਤਮ ਫੈਸਲੇ ਦਾ ਸਮਾਂ ਆ ਪਹੁੰਚਾ–ਪਾਂਡਿਆਂ ਨੇ ਕਿਹਾ ਮੰਦਰ ਕੇਵਲ ਸਾਡਾ ਹੈ। ਭਗਤ ਜੀ ਨੇ ਕਿਹਾ ਇਹ ਪ੍ਰਮਾਤਮਾ ਦਾ ਹੈ ਤੇ ਜੇ ਤੁਸੀਂ ਕੇਵਲ ਆਪਣਾ ਸਮਝਦੇ ਹੋ ਤਾਂ ਜ਼ੋਰ ਲਗਾਕੇ ਦੇਖ ਲਓ। ਪਾਂਡਿਆਂ ਨੇ ਆਪਣਾ ਜ਼ੋਰ ਲਗਾ ਵੇਖਿਆ ਪਰ ਵਾਹਿਗੁਰੂ ਨੇ ਆਪਣੀ ਸ਼ਕਤੀ ਦੁਆਰਾ ਫੈਸਲਾ ਦੇ ਦਿਤਾ ਕਿ ਮੈਂ ਅਤੇ ਮੇਰੇ ਸਥਾਨ (ਮੰਦਰ) ਸਭ ਦੇ ਸਾਂਝੇ ਹਨ ਕਿਸੇ ਇਕ ਜਾਤੀ ਦੀ ਮਲਕੀਅਤ ਨਹੀਂ। ਇਸ ਈਸ਼ਵਰੀ ਫੈਸਲੇ ਨਾਲ ਭਗਤ ਜੀ ਦੀ ਫਤਹ ਹੋਈ ਤੇ ਜਾਤ ਅਭਿਮਾਨੀਆ ਨੂੰ ਸ਼ਕੱਸਤ ਦਾ ਮੂੰਹ ਦੇਖਣਾ ਪਿਆ।

# ਨਿਰਲੋਭ-ਹਰੀ ਭਗਤ ਰਾਂਕਾ ਬਾਂਕਾ

ਮਹਾਂਰਾਸ਼ਟਰ ਪ੍ਰਾਂਤ ਵਿਚ 'ਪੰਡਰਪੁਰ' ਦੇ ਨਜ਼ਦੀਕ ਇਕ ਪਤਿ-ਪਤਨੀ ਰਾਂਕਾ ਬਾਂਕਾ ਅਤੇ ਉਹਨਾਂ ਦੀ ਪੁਤਰੀ 'ਵੰਕਾ' ਰਹਿੰਦੇ ਸਨ, ਇਹ ਨਿੱਕਾ ਜੇਹਾ ਪ੍ਰਵਾਰ ਲਕੜਾਂ ਵੇਚਕੇ ਗੁਜ਼ਾਰਾ ਕਰਦਾ ਸੀ ਪਰ ਆਪਣੀ ਦਿਆਨਤਦਾਰੀ, ਨੇਕ ਨੀਤੀ ਅਤੇ ਪ੍ਰੇਮ-ਭਗਤੀ ਕਰਕੇ ਸਾਰੇ ਮਸ਼ਹੂਰ ਸਨ। ਮਹਾਰਾਜ ਜੀ ਉਸ ਮੇਲੇ ਤੋਂ ਵਾਪਸ ਆ ਰਹੇ ਸਨ ਤਾਂ ਕਿਸੇ ਸਾਥੀ ਨੇ ਕਿਹਾ–ਮਹਾਰਾਜ ! ਪਤਾ ਲਗਾ ਹੈ ਕਿ ਇਸ ਇਲਾਕੇ ਦੇ ਮਸ਼ਹੂਰ ਹਰੀ ਭਗਤ 'ਰਾਂਕਾ' ਬਾਂਕਾ' ਆਪ ਦੇ ਦਰਸ਼ਨਾਂ ਨੂੰ ਆ ਰਹੇ ਹਨ। ਇਹਨਾਂ ਸਬੰਧੀ ਮਸ਼ਹੂਰ ਹੈ ਕਿ ਇਹ ਬੜੇ ਨਿਰਲੋਭ ਪੁਰਸ਼ ਹਨ।

ਮੈਂ ਇਹਨਾਂ ਦੀ ਪ੍ਰੀਖਿਆ ਕਰਨ ਲਈ ਇਕ ਸੋਨੇ ਦਾ ਗਹਿਣਾ ਰਸਤੇ ਵਿਚ ਸੁਟ ਆਇਆ ਹਾਂ।

ਅਗੇ ਅਗੇ ਭਗਤ 'ਰਾਂਕਾ' ਜੀ ਆ ਰਹੇ ਸਨ। ਜਦ ਉਹਨਾਂ ਨੇ ਇਹ ਸੋਨੇ ਦਾ ਜ਼ੇਵਰ ਦੇਖਿਆ ਤਾਂ ਮਨ ਵਿਚ ਆਖਣ ਲਗੇ ਇਹ ਗਹਿਣਾ ਕਿਸੇ ਦਾ ਡਿਗ ਪਿਆ ਮਾਲੂਮ ਹੁੰਦਾ ਹੈ, ਪਰ ਇਹ ਪਰਾਈ ਚੀਜ਼ ਹੈ ਮੇਰਾ ਇਸ ਪਰ ਕੀ ਹੱਕ ਹੈ ? ਪਰੰਤੂ ਪਿਛੇ ਬਾਂਕਾ ਆ ਰਹੀ ਹੈ ਇਸਤਰੀਆਂ ਨੂੰ ਗਹਿਣੇ ਪਿਆਰੇ ਹੁੰਦੇ ਹਨ ਕਿਤੇ ਲਾਲਚ ਵਿਚ ਆਕੇ ਚੁਕ ਨਾ ਲਵੇ। ਇਹ ਵਿਚਾਰਕੇ ਉਸ ਪਰ ਮਿੱਟੀ ਪਾ ਕੇ ਢੱਕ ਗਏ। ਪਿਛੋਂ ਬਾਂਕਾ ਲੰਘੀ ਤਾਂ ਵਿਚਾਰ ਕੀਤੀ ਕਿ ਪਤੀ ਜੀ ਇਥੇ ਕਿਉਂ ਖੜੇ ਹੋਏ ਸਨ। ਜਦ ਉਸ ਥਾਂ ਦੀ ਟੋਹ ਕੀਤੀ ਤਾਂ ਉਹ ਗਹਿਣਾ ਦਿਸਿਆ। ਰੰਕਾ ਨੇ ਬੜੀ ਬੇ ਪ੍ਰਵਹੀ ਨਾਲ ਕਿਹਾ ਕਿ ਇਹ ਪ੍ਰਾਈ ਚੀਜ਼ ਮੈਂ ਕੀ ਕਰਨੀ ਹੈ, ਪਰ ਪਿਛੇ 'ਵੰਕਾ' ਆ ਰਹੀ ਹੈ ਉਹ ਬਾਲੜੀ ਹੈ ਕਿਤੇ ਚੁਕ ਨਾ ਲਵੇ। ਇਹ ਵਿਚਾਰ ਕੇ ਉਸਨੇ ਉਸ ਗਹਿਣੇ ਨੂੰ ਜ਼ਰਾ ਟੋਆ ਕਢਕੇ ਦਬ ਦਿਤਾ। ਪਸਚਾਤ ਉਹਨਾਂ ਦੀ ਬੱਚੜੀ 'ਵੰਕਾ' ਲੰਘੀ ਤੇ ਵਿਚਾਰ ਕੀਤੀ ਕਿ ਮੇਰੇ ਪਿਤਾ ਜੀ ਤੇ ਮਾਤਾ ਜੀ ਇਸ ਥਾਂ ਪਰ ਕਿਉਂ ਠਹਿਰੇ ਸਨ ? ਇਹ ਵਿਚਾਰ ਕੇ ਜਦ ਤਾਜ਼ੀ ਪਈ ਹੋਈ ਮਿਟੀ ਪਿਛਾਂਹ ਹਟਾਈ ਤਾਂ ਵਿਚੋਂ ਸੋਨੇ ਦਾ ਗਹਿਣਾ ਨਿਕਲਿਆ। ਇਹ ਦੇਖ ਕੇ ਹੱਸ ਪਈ ਤੇ ਆਖਣ ਲਗੀ ਮੇਰੇ ਮਾਤਾ ਪਿਤਾ ਜੀ ਕੈਸੇ ਭੋਲੇ ਹਨ ਜੋ ਮਿਟੀ ਅਤੇ ਸੋਨੇ ਵਿਚ ਫਰਕ ਸਮਝ ਕੇ ਇਕ ਨੂੰ ਦੂਜੀ ਨਾਲ ਢਕਦੇ ਹਨ। ਇਹ ਆਖਕੇ ਉਸੇ ਤਰ੍ਹਾਂ ਪਿਆ ਰਹਿਣ ਦਿਤਾ ਤੇ ਅਗੇ ਜਾ ਰਲੀ। ਮਹਾਰਾਜ ਜੀ ਨੂੰ ਜਦ ਇਸ ਗਲ ਦਾ ਪਤਾ ਲਗਾ ਤਾਂ ਬੜੇ ਪ੍ਰਸੰਨ ਹੋਏ ਤੇ ਜਦ ਇਹ ਦੰਪਤੀ ਅਤੇ ਉਹਨਾਂ ਦੀ ਪੁਤਰੀ ਆਏ ਤਾਂ ਮਹਾਰਾਜ ਨੇ ਕਿਹਾ–ਬਈ ਪਰੇਮੀ ਭਗਤ ! ਆਪ ਧੰਨਤਾ ਦੇ ਯੋਗ ਹੋ। ਅਗੋਂ ਉਹਨਾਂ ਕਿਹਾ–ਮਹਾਰਾਜ ! ਅਸੀਂ ਤਾਂ ਗਰੀਬ ਲਕੜਹਾਰੇ ਹਾਂ। ਤੁਸੀਂ ਇਤਨੇ ਮਹਾਂ ਪੁਰਸ਼ ਅਤੇ ਹਰੀ ਭਗਤ ਹੋ, ਤੁਸੀਂ ਧੰਨ ਹੋ। ਮਹਾਰਾਜ ਨੇ ਕਿਹਾ–ਪ੍ਰਮਾਤਮਾ

ਗਰੀਬੀ, ਅਮੀਰੀ, ਵਡੀ ਛੋਟੀ ਜਾਤ ਜਾਂ ਵਿਦਿਆ ਅਤੇ ਅਵਿਦਿਆ ਨਹੀਂ ਦੇਖਦਾ। ਉਹ ਤਾਂ ਰਹਿਣੀ ਬਹਿਣੀ ਤੇ ਪਰੇਮਾ ਭਗਤੀ ਨੂੰ ਦੇਖਦਾ ਹੈ, ਜਿਸ ਵਿਚ ਤੁਸੀਂ ਨਿਪੁੰਨ ਹੋ। ਉਹ ਪਰਵਾਰ ਨਮਸਕਾਰ ਕਰ ਕੇ ਖੁਸ਼ੀ ਖੁਸ਼ੀ ਵਾਪਸ ਗਿਆ।

## ਪੰਡਿਆਂ ਦੀ ਅਗਿਆਨਤਾ

ਸਾਡੇ ਪਾਠਕ ਆਖਣਗੇ ਕਿ ਅਸੀਂ ਹਰ ਥਾਂ ਬ੍ਰਾਹਮਣਾਂ ਦੀ ਮੁਖਾਲਫਤ ਦਾ ਹੀ ਜ਼ਿਕਰ ਕਰਦੇ ਹਾਂ, ਕੀ ਸ੍ਰੀ ਨਾਮਦੇਸ਼ ਜੀ ਦੀ ਮੁਖਾ-ਲਫਤ ਕਰਨ ਦਾ ਬ੍ਰਾਹਮਣਾਂ ਨੇ ਹੀ ਠੇਕਾ ਲੈ ਰਖਿਆ ਸੀ ? ਸਾਡਾ ਉਤਰ ਇਹ ਹੈ ਕਿ ਚੂੰਕਿ ਉਸ ਸਮੇਂ ਧਰਮ ਦੇ ਠੇਕੇਦਾਰ ਬ੍ਰਾਹਮਣ ਹੀ ਬਣੇ ਬੈਠੇ ਸਨ, ਜਿਹਨਾਂ ਨੇ ਲੋਕਾਂ ਨੂੰ ਕਈ ਤਰ੍ਹਾਂ ਦੇ ਭੁਲੇਖਿਆਂ ਤੇ ਉਲਟੇ ਰਸਤਿਆਂ ਤੇ ਪਾ ਰਖਿਆ ਸੀ। ਜਿਸ ਦੇ ਸੁਧਾਰ ਦਾ ਬੀੜਾ ਭਗਤ ਜੀ ਨੇ ਚੁਕਿਆ ਹੋਇਆ ਸੀ ਤੇ ਉਸ ਨਾਲ ਬ੍ਰਾਹਮਣਾਂ ਦਾ ਪਾਜ ਖੁਲ੍ਹਦਾ ਤੇ ਆਮਦਨੀ ਘਟ ਹੋ ਰਹੀ ਸੀ। ਇਸ ਤੇ ਉਹ ਭਗਤ ਜੀ ਨੂੰ ਹਰ ਤਰ੍ਹਾਂ ਤੰਗ ਕਰਨ, ਨੁਕਸਾਨ ਪੁਚਾਉਣ ਤੇ ਉਹਨਾਂ ਦੀ ਬੇਜਤੀ ਕਰਨ ਦਾ ਯਤਨ ਕਰਦੇ ਸਨ। ਭਾਵੇਂ ਮਾਹ-ਰਾਸ਼ਟਰ ਦੇਸ ਦੇ ਹਜ਼ਾਰਾਂ ਆਦਮੀ ਭਗਤ ਜੀ ਪਾਸੋਂ ਦੀਖਿਆ ਲੈ ਕੇ ਸ਼ਰਧਾਲੂ ਬਣ ਚੁਕੇ ਸਨ। ਭਾਵੇਂ ਸੈਂਕੜੇ ਬ੍ਰਾਹ-ਮਣ ਮਹਾਰਾਜ ਦੇ ਧਰਮ ਵਖਿਆਨ, ਆਤਮਕ ਬਲ (ਕਰਾਮਾਤਾਂ) ਦੇ ਚਮਤਕਾਰ ਦੇਖ ਕੇ ਆਪਣਾ ਅਗਿਆਨ ਅੰਧੇਰਾ ਗੁਆ ਕੇ ਗਿਆਨ ਦੀ ਪ੍ਰਾਪਤੀ ਕਰ ਚੁਕੇ ਸਨ, ਪਰ ਹਾਲਾਂ ਭੀ ਇਹਨਾਂ ਵਿਚੋਂ ਇਕ ਭਾਰਾ ਟੋਲਾ ਐਸਾ ਸੀ ਜੋ ਮਹਾਰਾਜ ਨੂੰ ਹਰ ਤਰ੍ਹਾਂ ਹਰ ਸਮੇਂ ਅਤੇ ਹਰ ਕਿਸਮ ਦਾ ਨੁਕਸਾਨ ਪਹੁੰਚਾਉਣ ਲਈ ਤਿਆਰ ਰਹਿੰਦਾ ਸੀ। ਇਕ ਸਮੇਂ ਦੀ ਵਾਰਤਾ ਹੈ ਜੋ ਭਗਤ ਜੀ ਇਕ ਮੰਦਰ ਵਿਚ ਠੰਡੀ ਥਾਂ ਦੇਖ ਕੇ ਆਰਾਮ ਕਰ ਰਹੇ ਸਨ। ਇਸ ਅਗਆਨੀ ਟੋਲੇ ਨੂੰ ਇਸ ਗਲ ਦਾ ਪਤਾ ਲਗ ਗਿਆ। ਉਹ ਆਪਣੇ ਕੁਛ ਆਦਮੀ ਇਕੱਤਰ ਕਰ ਕੇ ਉਸ ਮੰਦਰ ਵਿਚ

ਆ ਗਏ। ਮਹਾਰਾਜ ਜੀ ਨੂੰ ਜਾਨ ਤੋਂ ਮਾਰ ਦੇਣ ਦਾ ਸੰਕਲਪ ਧਾਰ ਕੇ ਮੰਦਰ ਦੇ ਦਰਵਾਜ਼ੇ ਅੰਦਰੋਂ ਬੰਦ ਕਰ ਲਏ। ਮਹਾਰਾਜ ਦੀ ਜਾਗ ਖੁਲ੍ਹੀ ਤਾਂ ਆਪਣੇ ਗਿਰਦ ਹੱਥਾਂ ਵਿਚ ਡੰਡੇ ਲੈ ਕੇ ਫਿਰਦਿਆਂ ਉਸ ਅਗਯਾਨੀ ਟੋਲੇ ਨੂੰ ਦੇਖਿਆ। ਮਹਾਰਾਜ ਇਹ ਕੌਤਕ ਦੇਖ ਕੇ ਹੱਸ ਪਏ, ਜਿਸ ਪਰ ਉਹ ਪਾਂਡੇ ਕ੍ਰੋਧਵਾਨ ਹੋ ਕੇ ਇਕ ਦਮ ਟੁਟ ਪਏ ਪੇ ਮਹਾਰਾਜ ਜੀ ਨੂੰ ਮਾਰਨਾ ਸ਼ੁਰੂ ਕਰ ਦਿਤਾ। ਉਧਰ ਉਸ ਦਿਆਲੂ ਪਿਤਾ ਨੂੰ ਇਹਨਾਂ ਨਿਰਦਈਆਂ ਦੇ ਹਥੋਂ ਆਪਣੇ ਭਗਤ ਨੂੰ ਬਚਾਉਣ ਦਾ ਫਿਕਰ ਪਿਆ। ਉਸ ਨੇ ਐਸੀ ਕਲਾ ਵਰਤਾਈ ਜੋ ਹਰ ਇਕ ਪਾਂਡੇ ਨੂੰ ਦੂਸਰਾ ਪਾਂਡਾ ਨਾਮਦੇਵ ਦਾ ਰੂਪ ਹੀ ਦਿਸੇ ਤੇ ਉਹ ਉਸੇ ਨੂੰ ਡੰਡੇ ਮਾਰਨੇ ਸ਼ੁਰੂ ਕਰ ਦੇਵੇ। ਇਸੇ ਤਰਾਂ ਇਕ ਦੂਜੇ ਨੂੰ ਮਾਰ ਮਾਰ ਕੇ ਹੱਡ ਭੰਨ ਸੁਟੇ। ਮਹਾਰਾਜ ਬੜੇ ਆਰਾਮ ਨਾਲ ਰਾਜ਼ੀ ਖੁਸ਼ੀ ਆਪਣੇ ਘਰ ਪਹੁੰਚ ਗਏ।

ਜਦ ਆਪਸ ਵਿਚ ਮਾਰ ਕੁਟ ਕਰ ਕੇ ਥੱਕ ਗਏ ਤੇ ਹਾਰ ਹੁਟ ਕੇ ਡਿਗ ਪਏ ਤਾਂ ਕੁਛ ਸਮੇਂ ਪਿਛੋਂ ਹੋਸ਼ ਆਈ। ਜਦ ਬਾਹਰ ਜਾਣ ਵਾਲਾ ਦਰਵਾਜ਼ਾ ਖੋਲ੍ਹਣ ਲਗੇ ਤਾਂ ਉਹ ਬੰਦ ਦਿਸਿਆ ਤੇ ਬੰਦ ਭੀ ਐਸਾ ਹੋਇਆ ਹੋਇਆ ਸੀ ਜੋ ਕਈ ਤਰ੍ਹਾਂ ਦੇ ਯਤਨ ਕਰਨ ਤੇ ਵੀ ਨਾ ਖੁੱਲਿਆ। ਇਸ ਕਰਕੇ ਉਹ ਬੜੇ ਦੁਖੀ ਹੋਏ ਤੇ ਨਿਰਾਸ ਹੋ ਕੇ ਡਿਗ ਪਏ। ਇਤਨੇ ਚਿਰ ਨੂੰ ਅਕਾਸ਼ ਬਾਣੀ ਹੋਈ ਕਿ ਐ ਮੂਰਖੋ ! ਤੁਸੀਂ ਉਸ ਨੇਕ ਆਦਮੀ ਹਰੀ ਭਗਤ ਨਾਲ ਸਦਾ ਵੈਰ ਵਿਰੋਧ ਕਰਦੇ ਹੋ, ਇਸ ਲਈ ਯਾਦ ਰਖੋ ਤੁਹਾਡੇ ਇਹਨਾਂ ਪਾਪਾਂ ਦੀ ਸਜ਼ਾ ਇਹੋ ਹੈ ਕਿ ਇਸ ਮੰਦਰ ਅੰਦਰ ਦਮ ਘੁਟ ਕੇ ਮਰ ਜਾਓ। ਇਹ ਆਵਾਜ ਸੁਣ ਕੇ ਪਾਂਡੇ ਬੜੇ ਭੈ ਭੀਤ ਹੋਏ ਤੇ ਪਸਚਾਤਾਪ ਕਰਕੇ ਭੁਲ ਬਖਸ਼ ਦੇਣ ਲਈ ਤਰਲੇ ਕਰਨ ਲੱਗੇ। ਜਿਸ ਪਰ ਫੇਰ ਅਕਾਸ਼ ਬਾਣੀ ਹੋਈ ਕਿ ਉਹ ਮਹਾਂ ਪੁਰਸ਼ ਨਾਲ ਵੈਰ ਕਰਨਾ ਛੱਡ ਦਿਓ ਅਰ ਆਪਣੇ ਦਿਲ ਸਾਫ ਕਰਕੇ ਪਸਚਾ-ਤਾਪ ਕਰੋ ਤਦ ਬਖਸ਼ੇ ਜਾਓਗੇ। ਇਸ ਪਰ ਪੰਡੇ ਹੱਥ ਜੋੜ ਕੇ ਖਿਮਾ ਮੰਗਣ ਲਗੇ ਤੇ ਅਗੋਂ ਲਈ ਸਾਫ ਦਿਲ ਨਾਲ ਵੈਰ ਵਿਰੋਧ ਛੱਡਣ ਦਾ

ਇਕਰਾਰ ਕਰਨ ਲਗੇ । ਫੇਰ ਦਰਵਾਜ਼ਾ ਖੁਲ੍ਹ ਗਿਆ ਤੇ ਉਹ ਆਪਣੇ ਘਰਾਂ ਨੂੰ ਗਏ ਤੇ ਅਗੋਂ ਲਈ ਵਿਰੋਧਤਾ ਛੱਡ ਦੇਣ ਦਾ ਪ੍ਰਣ ਕਰਕੇ ਸ੍ਰੀ ਸ੍ਰੀ ਨਾਮਦੇਵ ਪਰ ਭਰੋਸਾ ਕਰਨ ਲਈ ਤੱਤਪਰ ਹੋ ਗਏ ।

## ਨਦੀ ਵਿਚ ਡੋਬਣ ਦਾ ਯਤਨ

ਪਿਛਲੇ ਪ੍ਰਸੰਗ ਅਨੁਸਾਰ ਮੰਦਰ ਵਿਚ ਫਸੇ ਹੋਏ ਪੰਡਿਆਂ ਨੇ ਭਗਤ ਜੀ ਨਾਲ ਵੈਰ ਵਿਰੋਧ ਛਡ ਕੇ ਸਿੱਧੇ ਰਸਤੇ ਪਰ ਚਲਣ ਦਾ ਪ੍ਰਣ ਕੀਤਾ ਸੀ । ਪਰ ਇਹਨਾਂ ਦੇ ਕਈ ਹੋਰ ਸਾਥੀਆਂ ਦੇ ਮਨ ਵਿਚੋਂ ਹਾਲਾਂ ਕਪਟ ਨਹੀਂ ਸੀ ਨਿਕਲਿਆ । ਇਸ ਲਈ ਉਹ ਸਦਾ ਹੀ ਐਸੀਆਂ ਕੁਟਲ ਚਾਲਾਂ ਸੋਚਦੇ ਰਹਿੰਦੇ ਸਨ ਜਿਸ ਨਾਲ ਭਗਤ ਜੀ ਨੂੰ ਖਤਮ ਕਰ ਦੇਣ । ਇਕ ਦਿਨ ਉਹਨਾਂ ਬੈਠ ਕੇ ਮਤਾ ਪਕਾਇਆ ਕਿ ਸ੍ਰੀ ਨਾਮਦੇਵ ਜੀ ਜਦ ਨਦੀ ਤੋਂ ਪਾਰ ਦੇ ਪਿੰਡ ਜਾਣ ਤੇ ਮੁੜਦੀ ਵਾਰੀ ਬੇੜੀ ਪਰ ਚੜ੍ਹਨ ਤਾਂ ਮਲਾਹ ਨੂੰ ਲਾਲਚ ਦੇ ਕੇ ਨਦੀ ਵਿਚ ਡੁਬਾ ਦੇਈਏ । ਇਹ ਗੋਂਦ ਪੱਕੀ ਕਰਕੇ ਮਲਾਹ ਨਾਲ ਸੁਰ ਮੇਲ ਲਈ । ਭਗਤ ਜੀ ਇਕ ਦਿਨ ਜਦ ਨਦੀ ਪਾਰ ਵਾਲੇ ਪਿੰਡ ਗਏ ਤਾਂ ਜਾਂਦੀ ਵਾਰੀ ਮਲਾਹ ਨੇ ਬੇੜੀ ਪਰ ਚਾੜ੍ਹ ਕੇ ਆਰਾਮ ਨਾਲ ਪਾਰ ਕਰ ਦਿਤਾ । ਪਰ ਜਦ ਵਾਪਸ ਆਏ ਤਾਂ ਮਲਾਹ ਨੇ ਕਿਹਾ ਮਹਾਰਾਜ ! ਬੇੜੀ ਤਾਂ ਪਾਰ ਦੇ ਕੰਢੇ ਹੈ, ਇਧਰ ਨਹੀਂ ਆ ਸਕਦੀ । ਜੇ ਤੁਸਾਂ ਜ਼ਰੂਰ ਹੁਣੇ ਹੀ ਪਾਰ ਜਾਣਾ ਹੈ ਤਾਂ ਸਰਨਾਈ (ਮਸ਼ਕ) ਪਰ ਚੜ੍ਹ ਕੇ ਜਾ ਸਕਦੇ ਹੋ । ਚੂੰਕਿ ਮਹਾਰਾਜ ਜੀ ਨੇ ਵਾਪਸ ਜ਼ਰੂਰ ਜਾਣਾ ਸੀ ਉਹ ਸੁਨਾਈ (ਮਸ਼ਕ) ਪਰ ਹੀ ਜਾਣਾ ਮੰਨ ਗਏ । ਮਲਾਹ ਨੇ ਮਸ਼ਕ ਵਿਚ ਫੂਕ ਆਦਿ ਭਰ ਲਈ ਤੇ ਭਗਤ ਜੀ ਨੂੰ ਉਪਰ ਬਿਠਾ ਕੇ ਤੁਰ ਪਿਆ ।

ਜਿਸ ਵੇਲੇ ਭਗਤ ਜੀ ਨਦੀ ਦੇ ਵਿਚਕਾਰ ਪਹੁੰਚੇ ਤਾਂ ਉਸ ਪਾਪੀ ਮਲਾਹ ਨੇ ਬ੍ਰਾਹਮਣਾਂ ਪਾਸੋਂ ਖਾਧੀ ਹੋਈ ਮਾਇਆ ਦੀ ਲੋਭ ਲਹਿਰ ਵਿਚ ਡੁੱਬ ਕੇ ਰੌਲਾ ਪੌਣਾ ਸ਼ੁਰੂ ਕਰ ਦਿਤਾ ਕਿ ਮਹਾਰਾਜ ! ਪਾਣੀ ਦਾ

**ਬੜਾ ਜ਼ੋਰ ਹੈ ਮੈਂ ਬੇ-ਵਸ ਹੋ ਰਿਹਾ ਹਾਂ ਤੁਸੀਂ ਆਪਣਾ ਆਪ ਸੰਭਾਲੋ। ਇਹ ਗਲ ਆਖਦਿਆਂ ਹੀ ਉਸ ਪਾਪੀ ਨੇ ਮਸ਼ਕ ਦੀ ਹਵਾ ਕੱਢ ਦਿਤੀ। ਆਪ ਤਾਂ ਤਰ ਕੇ ਪਾਰ ਲੰਘ ਗਿਆ ਪਰ ਭਗਤ ਜੀ ਨੂੰ ਓਥੇ ਹੀ ਛੱਡ ਗਿਆ। ਭਗਤ ਜੀਨੇ ਜਿਸ ਵੇਲੇ ਦੇਖਿਆ ਕਿ ਮਸ਼ਕ ਹੇਠਾਂ ਨੂੰ ਜਾ ਰਹੀ ਹੈ ਤੇ ਸਰੀਰ ਪਾਣੀ ਵਿਚ ਡੁੱਬ ਜਾਣ ਨੂੰ ਤਿਆਰ ਹੈ ਤਾਂ ਉਸ ਵੇਲੇ ਜਗਤ ਰਾਖੇ, ਭਗਤ ਵੱਛਲ, ਸਰਬ ਵਿਆਪੀ ਵਾਹਿਗੁਰੂ ਦੀ ਦਰਗਾਹ ਵਿਚ ਅਰਦਾਸ ਕੀਤੀ ਤੇ ਉਸ ਦੇ ਭਰੋਸੇ ਪਰ ਅਡੋਲ ਚਿਤ ਹੋ ਗਏ।**

ਰਾਗ ਗੋਂਡ

ਮੋਕਉ ਤਾਰਿ ਲੇ ਰਾਮਾ ਤਾਰਿ ਲੇ ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ॥ ੧॥ ਰਹਾਉ ॥
ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥
ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥ ੧ ॥
ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥
ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜਮਤਿ ਏਹ ॥ ੨ ॥ ੩ ॥

ਅਰਥ–ਹੇ ਵਾਹਿਗੁਰੂ ! ਮੈਨੂੰ ਤਾਰ ਲੈ, ਮੈਂ ਅਨਜਾਨ ਆਦਮੀ ਤਰਨ ਨਹੀਂ ਜਾਣਦਾ। ਹੇ ਪਿਆਰੇ ਪਿਤਾ ਆਪਣੀ ਬਾਂਹ ਫੜਾ।,ਗੁਰਾਂ ਨੇ ਦਸਿਆ ਹੈ ਕਿ ਵਾਹਿਗੁਰੂ ਦੀ ਕ੍ਰਿਪਾ ਨਾਲ ਆਦਮੀ ਇਕ ਪਲ ਵਿਚ ਦੇਵਤਾ ਬਣ ਜਾਂਦਾ ਹੈ। ਮੈਂ ਮਨੁਖਾ ਜਨਮ ਪ੍ਰਾਪਤ ਕਰਕੇ ਸੁਰਗ ਨੂੰ ਜਿਤ ਲਿਆ, ਭਾਵ ਤੁੱਛ ਜਾਣਦਾ ਹਾਂ। ਜਿਥੇ ਜਿਥੇ ਧਰੂ ਆਦਿਕਾਂ ਨੂੰ ਟਿਕਾਇਆ ਭਾਵ ਉਨ੍ਹਾਂ ਪਰ ਕ੍ਰਿਪਾ ਕੀਤੀ ਹੈ, ਮੇਰੇ ਪਰ ਭੀ ਰਤਾ ਦਿਆ ਕਰੋ। ਹੇ ਵਾਹਿਗੁਰੂ ਤੇਰੇ ਨਾਮ ਦੀ ਬਰਕਤ ਕਰਕੇ ਅਨੇਕ ਆਦਮੀਆਂ ਦਾ ਉਧਾਰ ਹੋ ਗਿਆ ਹੈ। ਮੇਰੀ (ਨਾਮਦੇਵ ਦੀ) ਆਪਣੀ ਮਤ ਇਹੋ ਆਖਦੀ ਹੈ।

**ਜਦ ਅੱਖੀਆਂ ਖੋਲ੍ਹੀਆਂ ਤਾਂ ਆਪਣੇ ਆਪ ਨੂੰ ਨਦੀ ਦੇ ਕਿਨਾਰੇ ਤੱਕਿਆ। ਭਾਵ ਇਹ ਕਿ ਭਗਤ ਜੀ ਜਿਸ ਵੇਲੇ ਅੰਤਰ ਧਿਆਨ ਹੋ ਕੇ ਬੇਨਤੀ ਕਰ ਰਹੇ ਸਨ ਤਾਂ ਉਸ ਸਰਬ ਸ਼ਕਤੀਮਾਨ ਪ੍ਰਮਾਤਮਾਂ ਨੇ ਐਸੀ ਕਲਾ ਵਰਤਾਈ ਜੋ ਹਵਾ ਨਿਕਲੀ ਹੋਈ ਮਸ਼ਕ ਭੀ ਉਸੇ ਤਰਾਂ ਤਰਦੀ ਗਈ ਅਤੇ ਭਗਤ ਜੀ ਪਾਰ ਹੋ ਗਏ। ਮਹਾਰਾਜ ਜੀ ਜਦ ਰਾਜ਼ੀ ਖ਼ੁਸ਼ੀ ਨਗਰ ਪਹੁੰਚ ਗਏ ਤਾਂ ਈਰਖੀ ਬ੍ਰਾਹਮਣ ਦੇਖ ਕੇ ਸ਼ਰਮਿੰਦੇ ਹੋਏ ਅਤੇ ਹਉਕਾ ਭਰ ਕੇ ਆਖਣ ਲਗੇ ਅੱਛਾ ਏਹ ਭੀ ਦਾਅ ਖਾਲੀ ਗਿਆ ਕਦੀ ਫੇਰ ਸਹੀ।**

# ਜ਼ਹਿਰ ਦੇਣ ਦਾ ਨੀਚ ਯਤਨ

ਨੀਚ ਟੋਲੇ ਨੂੰ ਜਦੋਂ ਭਗਤ ਜੀ ਨੂੰ ਨਦੀ ਵਿਚ ਡੋਬਣ ਦੀ ਸਫਲਤਾ ਨਾ ਹੋਈ ਤਾਂ ਉਹ ਇਹਨਾਂ ਨੂੰ ਖਤਮ ਕਰਨ ਦਾ ਹੋਰ ਢੰਗ ਸੋਚਣ ਲਗੇ। ਅੰਤ ਇਹ ਫੈਸਲਾ ਕੀਤਾ ਕਿ ਕਿਸੇ ਖਾਣ ਵਾਲੀ ਚੀਜ਼ ਵਿਚ ਜ਼ਹਿਰ ਮਿਲਾ ਕੇ ਭਗਤ ਜੀ ਨੂੰ ਖੁਆ ਦੇਈਏ ਤੇ ਆਪਣੇ ਇਸ ਸ਼ਤਰੂ ਨੂੰ ਸਦਾ ਦੀ ਨੀਂਦ ਸੁਆ ਦੇਈਏ।

ਉਕਤ ਨੀਚ ਸੰਕਲਪ ਨੂੰ ਪੂਰਾ ਕਰਨ ਲਈ ਉਹਨਾਂ ਜ਼ਹਿਰ ਭਰੇ ਲੱਡੂ ਤਿਆਰ ਕਰਵਾਏ ਤੇ ਥਾਲ ਵਿਚ ਪਾ ਕੇ ਉਸ ਉਪਰ ਇਕ ਸੁੰਦਰ ਕਪੜਾ ਪਾਇਆ ਅਰ ਬੜੀ ਅਧੀਨ ਤੇ ਸ਼ਰਧਾਲੂ ਸ਼ਕਲ ਬਣਾ ਕੇ ਮਹਾ-ਰਾਜ ਅਗੇ ਜਾ ਰੱਖੇ ਅਰ ਹੱਥ ਜੋੜ ਕੇ ਬੇਨਤੀ ਕਰਨ ਲਗੇ ਕਿ ਮਹਾ-ਰਾਜ! ਸਾਡਾ ਇਹ ਪ੍ਰਸ਼ਾਦ ਪ੍ਰਵਾਨ ਕਰੋ। ਭਗਤ ਜੀ ਨੇ ਉਹਨਾਂ ਦੀ ਇਹ ਅਧੀਨ ਬੇਨਤੀ ਪ੍ਰਵਾਨ ਕਰਕੇ ਪ੍ਰਸ਼ਾਦ ਅੰਗੀਕਾਰ ਕਰ ਲਿਆ। ਪਹਿਲਾਂ ਉਹਨਾਂ ਨੂੰ ਪ੍ਰਸ਼ਾਦ ਦਿਤਾ ਤੇ ਫੇਰ ਘਰ ਦੇ ਬੈਠੇ ਜੀਵਾਂ ਨੂੰ ਵਰਤਾ ਦਿਤਾ। ਪਰਵਾਰ ਦੇ ਬੰਦਿਆਂ ਨੇ ਤਾਂ ਪ੍ਰਸ਼ਾਦ ਉਸੇ ਵੇਲੇ ਛਕ ਲਿਆ। ਪਰ ਪੰਡਿਆਂ ਨੇ ਬਾਹਰ ਜਾ ਕੇ ਸੁੱਟ ਦਿੱਤਾ। ਉਹ ਨੀਚ ਕਰਮੀ ਆਪਣੇ ਮਨ ਵਿਚ ਖੁਸ਼ ਸਨ ਕਿ ਬੱਸ ਹੁਣ ਨਾਮਦੇਵ ਸਣੇ ਪਰਵਾਰ ਚੜ੍ਹਾਈ ਕਰ ਜਾਵੇਗਾ। ਪਰ ਉਹਨਾਂ ਬੇ–ਸਮਝਾਂ ਨੂੰ ਇਹ ਨਹੀਂ ਸੀ ਪਤਾ–

"ਜਿਸੁ ਰਾਖੈ ਤਿਸੁ ਕੋਇ ਨਾ ਮਾਰੈ"

ਉਹ ਪਰਮਾਤਮਾ ਆਪਣੇ ਭਗਤਾਂ ਦੀ ਆਪ ਰਕਸ਼ਾ ਕਰਦਾ ਹੈ। ਦੂਜਾ ਇਹ ਸਾਇੰਸ ਹੈ ਕਿ ਜਿਸ ਆਦਮੀ ਨੂੰ ਪਹਿਲਾਂ ਕੋਈ ਭਾਰੇ ਨਸ਼ੇ ਵਾਲੀ ਚੀਜ਼ ਦਿਤੀ ਗਈ ਹੋਏ ਉਸ ਨੂੰ ਥੋੜੇ ਨਸ਼ੇ ਵਾਲੀ ਚੀਜ਼ ਕੋਈ ਅਸਰ ਨਹੀਂ ਕਰਦੀ। ਚੂੰਕਿ ਭਗਤ ਜੀ ਦੇ ਪ੍ਰਵਾਰ ਨੂੰ ਤਾਂ ਪ੍ਰਮਾਤਮਾਂ ਦੇ ਨਾਮ ਦੀ ਗੂੜ੍ਹੀ ਖੁਮਾਰੀ (ਨਸ਼ਾ) ਚੜ੍ਹੀ ਹੋਈ ਸੀ ਫੇਰ ਦੁਨਿਆਵੀ ਨਸ਼ਾ ਕੀ ਅਸਰ ਕਰ ਸਕਦਾ ਸੀ। ਇਸ ਲਈ ਭਗਤ ਜੀ ਦੇ ਪਰਵਾਰ ਦਾ

ਵਾਲ ਵੀ ਵਿੰਗਾ ਨਾ ਹੋਇਆ। ਹਰੀ ਭਗਤਾਂ ਨੂੰ ਪਹਾੜਾਂ ਤੋਂ ਸੁੱਟਿਆ ਗਿਆ, ਅੱਗ ਵਿਚ ਪਾਇਆ ਗਿਆ, ਤੱਤੇ ਥੰਮਾਂ ਨਾਲ ਲਗਾਇਆ ਗਿਆ, ਤਾਂ ਕੁਛ ਨਾ ਵਿਗੜਿਆ। ਇਹ ਜ਼ੈਹਰਾਂ ਅਤੇ ਕੁਟਲ ਨੀਤੀਆਂ ਕੀ ਨੁਕਸਾਨ ਪਹੁੰਚਾ ਸਕਦੀਆਂ ਹਨ।

ਇਹ ਨੀਚ ਟੋਲਾ ਜਦ ਜਾ ਕੇ ਸੁਤਾ ਤਾਂ ਉਨ੍ਹਾਂ ਦੇ ਆਪਣੇ ਨੀਚ ਕਰਮ ਯਾਂ ਪਾਪ ਸਾਹਮਣੇ ਆ ਗਏ ਤੇ ਜਮਦੂਤਾਂ ਦਾ ਰੂਪ ਧਾਰਕੇ ਗੁਰਜਾਂ ਮਾਰਨ ਲਗੇ। ਉਨ੍ਹਾਂ ਸਾਰੀ ਰਾਤ ਇਸ ਭੈਦਾਇਕ ਸੰਕਟ ਵਿਚ ਗੁਜ਼ਾਰੀ, ਬਲਕਿ ਇਕ ਆਦਮੀ ਤਾਂ ਇਸ ਭੈ ਨੂੰ ਬਰਦਾਸ਼ਤ ਨਾ ਕਰ ਸਕਿਆ ਤੇ ਚਲਾਣਾ ਕਰ ਗਿਆ ਤੇ ਉਨ੍ਹਾਂ ਦੇ ਘਰ ਪਿਟ ਪਿਟਾਵਾ ਪੈ ਗਿਆ। ਮਰਨ ਵਾਲੇ ਦੀ ਮਾਤਾ ਤੇ ਇਸਤਰੀ ਤਾਂ ਇਤਨਾ ਵਰਲਾਪ ਕਰਨ ਲਗੀ ਕਿ ਉਹ ਕਈ ਵਾਰੀ ਗਸ਼ ਖਾਕੇ ਡਿਗ ਪਈ। ਦੇਖਣ ਵਾਲੇ ਕੁਛ ਆਦਮੀਆਂ ਨੇ ਕਿਹਾ ਭਲੇ ਲੋਕੋ ਤੁਸਾਂ ਜੋ ਉਸ ਭਗਤ ਲੋਕ ਦੀ ਇਤਨੀ ਭਾਰੀ ਅਵੱਗਯਾ ਕੀਤੀ ਹੈ ਉਸ ਪਾਸੋਂ ਖਿਮਾ ਮੰਗੋ ਤੇ ਭੁੱਲ ਬਖਸ਼ਾਓ। ਸ਼ਾਇਦ ਉਸ ਦੇ ਮਨ ਵਿਚ ਮੇਹਰ ਪੈ ਜਾਵੇ। ਉਹ ਅਰਦਾਸ ਕਰੇ ਤਾਂ ਤੁਹਾਡਾ ਡੁੱਬਾ ਹੋਇਆ ਬੇੜਾ ਤਰ ਹੀ ਜਾਵੇ। ਮਰਨ ਵਾਲੇ ਪ੍ਰਵਾਰ ਦੇ ਦਿਲ ਵਿਚ ਪਸਚਾਤਾਪ ਦੀ ਕਾਂਗ ਉਠੀ ਤੇ ਉਹ ਭਗਤ ਜੀ ਦੇ ਦਰ ਤੇ ਜਾ ਡਿਗੇ ਅਰ ਚਰਨਾਂ ਪਰ ਸੀਸ ਧਰ ਕੇ ਖਿਮਾਂ ਦੀ ਯਾਚਨਾ ਕਰਨ ਲਗੇ। ਮਹਾ-ਰਾਜ ਨੇ ਕਿਹਾ ਭਲੇ ਪੁਰਸ਼ੋ ਤੁਸੀਂ ਜੋ ਮੇਰੇ ਤਰਲੇ ਕਰਦੇ ਹੋ, ਇਹੋ ਤਰਲੇ ਅਤੇ ਬੇਨਤੀ ਉਹ ਸਰਬ ਇੱਛਾ ਪੂਰਨ ਕਰਨ ਵਾਲੇ ਅਗੇ ਕਰੋ। ਉਨ੍ਹਾਂ ਆਏ ਜੀਵਾਂ ਨੇ ਗੱਲਾਂ ਵਿਚ ਪੱਲੇ ਪਾਕੇ ਕਿਹਾ ਮਹਾਰਾਜ ਅਸਾਂ ਪਾਪੀਆਂ ਦੀ ਉਹ ਕਦ ਸੁਣਦਾ ਹੈ। ਤੁਸੀਂ ਕੁਛ ਦਇਆ ਕਰੋ ਤਾਂ ਭਾਵੇਂ ਸਾਡਾ ਬੇੜਾ ਬੰਨੇ ਲਗ ਜਾਵੇ।

ਬੁਰੇ ਨਾਲ ਬੁਰਾ ਹਰ ਕੋਈ ਕਰਦਾ, ਮੁਆਫ ਕਰਨਾ ਨਾਹੀ ਸਿਖਾਣੇ।<br>
ਬੁਰੇ ਨਾਲ ਭਲਿਆਈ ਕਰਨੀ, ਇਹ ਗੁਰੂ [illegible] ਜਾਣੇ।

ਉਕਤ ਕਵੀ ਦੇ ਕਥਨ ਅਨੁਸਾਰ ਭਗਤ ਜੀ ਨੇ ਇਨ੍ਹਾਂ ਬੁਰਿਆਈ

ਕਰਨ ਵਾਲਿਆਂ ਨਾਲ ਭੀ ਤਰਸ ਦੇ ਘਰ ਵਿਚ ਆ ਕੇ ਭਲਿਆਈ ਕਰਨ ਦਾ ਇਰਾਦਾ ਧਾਰਿਆ। ਉਨ੍ਹਾਂ ਦੀ ਦੀਨ ਅਵਸਥਾ ਪਰ ਦਇਆ ਕਰਕੇ ਉਸ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕੀਤੀ ਜੋ ਵਾਹਿਗੁਰੂ ਨੇ ਪ੍ਰਵਾਨ ਕਰ ਲਈ ਤੇ ਉਸ ਪੰਡੇ ਨੂੰ ਜੀਅ ਦਾਨ ਬਖਸ਼ਿਆ ਅਤੇ ਉਹ ਰਾਮ ਰਾਮ ਕਰਦਾ ਸਾਵਧਾਨ ਹੋ ਗਿਆ। ਸਾਰੇ ਪ੍ਰਵਾਰ ਵਿਚ ਖੁਸ਼ੀ ਦੀ ਦੀ ਲਹਿਰ ਦੌੜ ਗਈ ਤੇ ਭਗਤ ਜੀ ਦੇ ਚਰਨਾਂ ਪਰ ਡਿਗ ਪਏ ਅਰ ਉਪਦੇਸ਼ ਲੈ ਕੇ ਘਰ ਨੂੰ ਗਏ।

## ਮੋਈ ਗਊ ਜੀਵਾਈ

ਕਪਟੀ ਪੰਡਿਆਂ ਦੇ ਸਾਰੇ ਕਪਟ ਨਿਸਫਲ ਗਏ ਪਰ ਉਹ ਹਾਲਾਂ ਭੀ ਆਪਣੇ ਨੀਚ ਕਰਮ ਤੋਂ ਪਿਛੇ ਨਾ ਹਟੇ। ਇਹ ਠੀਕ ਹੈ ਕਿ ਐਨੀ ਵਾਰੀ ਅਸਫਲਤਾ ਹੋਣ ਕਰਕੇ ਕਈ ਆਦਮੀ ਇਸ ਧੜੇ ਦਾ ਸਾਥ ਛਡ ਗਏ ਸਨ ਪਰ ਕਈ ਐਸੇ ਘੋਰ ਅਪਰਾਧੀ ਤੇ ਉਸ ਪ੍ਰਮਾਤਮਾ ਦੇ ਡਰ ਤੋਂ ਰਹਿਤ ਆਪਣੀ ਅਕਲ ਪਰ ਹੀ ਮਾਣ ਰਖਣ ਵਾਲੇ ਨਾਸਤਕ ਬੰਦੇ ਸਨ, ਜਿਨ੍ਹਾਂ ਹਾਲੇ ਵੀ ਭਗਤ ਜੀ ਨਾਲ ਵਿਰੋਧ ਨਾ ਛਡਿਆ ਅਤੇ ਆਪਣਾ ਅੰਤਲਾ ਯਤਨ ਕਰਨ ਦੇ ਆਹਰ ਵਿਚ ਲਗ ਪਏ। ਅਖੀਰ ਉਨ੍ਹਾਂ ਇਹ ਘਾੜਤ ਘੜੀ ਕਿ ਕਿਸੇ ਤਰ੍ਹਾਂ ਸਮੇਂ ਦੇ ਹਾਕਮ ਪਾਸ ਭਗਤ ਜੀ ਦੀ ਝੂਠੀ ਮੂਠੀ ਰਪੋਟ ਕਰਾ ਕੇ ਪਕੜਾ ਦੇਈਏ ਤੇ ਓਥੇ ਹੀ ਇਸ ਦਾ ਖਾਤਮਾ ਕਰਵਾ ਦੇਈਏ। ਇਹ ਨੀਚ ਇਰਾਦਾ ਪੂਰਾ ਕਰਨ ਲਈ ਉਨ੍ਹਾਂ ਸਮੇਂ ਦੇ ਬਾਦਸ਼ਾਹ 'ਮੁਹੰਮਦ ਤੁਗਲਕ' *ਪਾਸ ਦੌਲਤਾਬਾਦ ਵਿਚ ਜਾ ਕੇ ੧੩੩੯ ਈਸਵੀ ਵਿਚ ਜਾ ਚੁਗਲੀ ਕੀਤੀ ਕਿ ਸਾਡੇ ਇਲਾਕੇ ਵਿਚ

---

*ਕਈ ਪੁਸਤਕਾਂ ਵਿਚ ਕੇਵਲ ਦਿਲੀ ਦਾ ਬਾਦਸ਼ਾਹ ਲਿਖਿਆ ਹੈ ਤੇ ਕਈਆਂ ਨੇ ਐਸੇ ਨਾਮ ਲਿਖ ਛਡੇ ਹਨ ਜੋ ਇਤਿਹਾਸਿਕ ਤੌਰ ਤੇ ਟਾਕਰਾ ਨਹੀਂ ਖਾਂਦੇ। ਇਤਿਹਾਸ ਤੋਂ ਪਤਾ ਲਗਦਾ ਹੈ ਕਿ ੧੩੩੯ ਈ: ਵਿਚ ਦਿਲੀ ਦਾ ਬਾਦਸ਼ਾਹ 'ਮੁਹੰਮਦ ਤੁਗਲਕ' ਮਹਾਂਰਾਸ਼ਟਰ ਵਿਚ ਆਇਆ ਸੀ ਤੇ ਉਸ ਨੇ ਦੇਵ ਗਿਰ। ਦਾ ਨਾਮ ਦੌਲਤਾ ਬਾਦ ਰਖਕੇ ਆਪਣੀ ਰਾਜਧਾਨੀ ਇਥੇ ਬਣਾਈ ਸੀ। ਮਸ਼ਹੂਰ ਇਤਿਹਾਸਕਾਰ ਮਿ: ਮੈਕਾਲਫ ਤੇ ਹੋਰ ਖੋਜੀਆਂ ਨੇ ਭੀ ਇਹੋ ਸ਼ਹਿਰ ਅਰ ਇਹੋ ਬਾਦਸ਼ਾਹ ਲਿਖਿਆ ਹੈ।

ਭਗਤ ਨਾਮਦੇਵ ਐਸਾ ਆਦਮੀ ਹੈ। ਜੋ ਬੜੀਆਂ ਬੜੀਆਂ ਕਰਾਮਾਤਾਂ ਦਿਖਾਉਂਦਾ ਹੈ ਉਹ ਮੁਰਦਿਆਂ ਨੂੰ ਜੀਊਂਦੇ ਕਰਦਾ ਅਮੀਰਾਂ ਨੂੰ ਕੰਗਾਲ ਤੇ ਕੰਗਾਲਾਂ ਨੂੰ ਅਮੀਰ ਬਣਾਉਂਦਾ ਹੈ। ਗਲ ਕੀ ਉਨ੍ਹਾਂ ਈਰਖੀਆਂ ਨੇ ਕਈ ਝੂਠੀਆਂ ਸੱਚੀਆਂ ਗੱਲਾਂ ਸੁਣਾ ਕੇ ਬਾਦਸ਼ਾਹ ਨੂੰ ਖੂਬ ਭੜਕਾਇਆ ਤੇ ਭਗਤ ਜੀ ਦੀ ਗ੍ਰਿਫਤਾਰੀ ਦਾ ਹੁਕਮ ਜਾਰੀ ਕਰਵਾ ਦਿਤਾ। ਇਧਰ ਭਗਤ ਜੀ ਆਪਣੇ ਘਰ ਵਿਚ ਬੈਠੇ ਉਸ ਵਾਹਿਗੁਰੂ ਦੇ ਨਾਮ ਰਸ ਵਿਚ ਮਗਨ ਇਹ ਸ਼ਬਦ ਉਚਾਰਨ ਕਰ ਰਹੇ ਸਨ।

ਰਾਗ ਗੁਜਰੀ ਘਰ ੧

ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ ॥
ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥ ੧ ॥
ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥ ੧ ॥ ਰਹਾਉ ॥
ਜਿਉ ਆਕਾਸੈ ਪਖੀਅਲੋ ਖੋਜੁ ਨਿਰਖਿਓ ਨ ਜਾਈ ॥
ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥ ੨ ॥
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥ ੩ ॥ ੨ ॥

ਅਰਥ–(ਜਿਸ ਵਾਹਿਗੁਰੂ ਵਿਚ) ਮੈਲ ਦਾ ਕੋਈ ਦਾਗ ਨਹੀਂ ਉਹ ਮੈਲ ਤੋਂ ਰਹਿਤ ਪ੍ਰੇਮ ਸੁਗੰਧੀ ਵਾਲਾ ਸਾਰਿਆਂ ਵਿਚ ਬੈਠ ਰਿਹਾ ਹੈ ਭਾਵ ਵਿਆਪਕ ਹੈ। ਉਸ ਪ੍ਰਮਾਤਮਾਂ ਨੂੰ ਕਿਸੇ ਨੇ ਆਉਂਦਾ ਨਹੀਂ ਦੇਖਿਆ ਫਿਰ ਉਸ ਨੂੰ ਕੌਣ ਜਾਣ ਸਕੇ। ਉਸ ਨੂੰ ਕੌਣ ਕਹੇ ਕਿਸ ਤਰ੍ਹਾਂ ਬੁਝਿਆ ਜਾਵੇ। ਜਿਸ ਤਰ੍ਹਾਂ ਅਸਮਾਨ ਵਿਚ ਪੰਛੀ ਦਾ ਰਸਤਾ ਮਲੂਮ ਨਹੀਂ ਹੁੰਦਾ, ਜਿਸ ਤਰ੍ਹਾਂ ਪਾਣੀ ਵਿਚ ਪੰਛੀ ਦਾ ਰਾਹ ਨਹੀਂ ਦਿਸਦਾ (ਇਸ ਤਰ੍ਹਾਂ ਉਹ ਵਾਹਿਗੁਰੂ ਹੈ), ਜਿਸ ਤਰ੍ਹਾਂ ਅਕਾਸ਼ ਵਿਚ ਮ੍ਰਿਗ ਤ੍ਰਿਸ਼ਨਾ ਰੂਪ ਘੜਾ ਪਾਣੀ ਦਾ ਭਰਿਆ ਹੋਇਆ ਇਕ ਖਿਆਲ ਹੀ ਖਿਆਲ ਹੈ, ਇਸ ਤਰ੍ਹਾਂ ਸੰਸਾਰ ਮਿਥਿਆ ਹੈ।

ਨਾਮਦੇਵ ਜੀ ਆਖਦੇ ਹਨ ਕਿ ਮੇਰਾ ਪਿਆਰਾ ਬੀਠਲ ਜਿਸ ਵਿਚ ਉਕਤ ਤਿੰਨੋ ਦ੍ਰਿਸ਼ਟਾਂਤ ਅਰਪਨ ਕੀਤੇ ਹਨ ਉਹ ਕਿਸੇ ਨਹੀਂ ਦੇਖਿਆ ਅਥਵਾ ਇਸ ਮਿਥਿਆ ਸੰਸਾਰ ਵਿਚ ਪਾਲਨਾ, ਉਤਪਤੀ, ਮਾਰਨਾ ਤਿੰਨੋ ਦ੍ਰਿਸ਼ਟਾਂਤ ਵਾਪਰੇ ਹਨ।

ਮਹਾਰਾਜ ਇਸ ਪ੍ਰੇਮ ਰੰਗ ਵਿਚ ਮਗਨ ਸਨ ਜੋ ਬਾਹਰੋਂ ਕਿਸੇ ਨੇ ਅਵਾਜ਼ ਦਿਤੀ ਜਦ ਬੂਹਾ ਖੋਹਲਿਆ ਤਾਂ ਪਤਾ ਲਗਾ ਕਿ ੨-੩ ਸਰਕਾਰੀ ਆਦਮੀ ਖੜੇ ਹਨ। ਉਨ੍ਹਾਂ ਨੇ ਪੁਛਿਆ ਕੀ ਭਗਤ ਨਾਮਦੇਵ ਆਪ ਦਾ ਹੀ ਨਾਮ ਹੈ? ਅਗੋਂ ਮਹਾਰਾਜ ਨੇ ਉਤਰ ਦਿਤਾ ਕਿ ਹਾਂ ਇਸੇ ਸਰੀਰ ਨੂੰ ਹੀ ਇਸੇ ਨਾਮ ਨਾਲ ਬੁਲਾਇਆ ਜਾਂਦਾ ਹੈ। ਉਨ੍ਹਾਂ ਆਦਮੀਆਂ ਨੇ

ਸ਼ਾਹੀ ਹੁਕਮਨਾਮਾ ਦਿਖਾ ਕੇ ਕਿਹਾ ਕਿ ਬਾਦਸ਼ਾਹ ਸਲਾਮਤ ਨੇ ਆਪ ਨੂੰ ਬੁਲਾਇਆ ਹੈ। ਪਾਸ ਬੈਠੀ ਮਹਾਰਾਜ ਜੀ ਦੀ ਮਾਤਾ ਜੀ ਨੇ ਚਿੰਤਾ ਜੇਹੀ ਵਿਚ ਪੁਛਿਆ ! ਇਨ੍ਹਾਂ ਨੂੰ ਬਾਦਸ਼ਾਹ ਨੇ ਕਿਉਂ ਬੁਲਾਇਆ ਹੈ ? ਤਿਸ ਪਰ ਉਹਨਾਂ ਸਰਕਾਰੀ ਆਦਮੀਆਂ ਨੇ ਕਿਹਾ ਜੀ ! ਅਸੀਂ ਤਾਂ ਹੁਕਮ ਦੇ ਬੱਧੇ ਹਾਂ ਇਹ ਬਾਦਸ਼ਾਹ ਦੀਆਂ ਗਲਾਂ ਬਾਦਸ਼ਾਹ ਹੀ ਜਾਣੇ। ਭਗਤ ਜੀ ਦੇ ਮਨ ਪਰ ਇਸ ਹੁਕਮ ਦਾ ਕੋਈ ਭੈ ਨਹੀਂ ਸੀ। ਇਹਨਾਂ ਕਿਹਾ ਕਿ ਬਾਦਸ਼ਾਹ ਨਾਲ ਸਾਡਾ ਤਾਂ ਕੋਈ ਕੰਮ ਨਹੀਂ। ਅਗਰ ਉਸ ਦਾ ਕੋਈ ਕੰਮ ਹੈ ਤਾਂ ਸਾਨੂੰ ਬੁਲਾਉਂਦਾ ਹੈ ਤਾਂ ਅਸੀਂ ਜਾਣ ਨੂੰ ਤਿਆਰ ਹਾਂ ਇਹ ਗਲ ਆਖ ਕੇ ਭਗਤ ਜੀ ਜਾਣ ਲਈ ਤਿਆਰ ਹੋ ਗਏ। ਇਹ ਗਲ ਸਾਰੇ ਨਗਰ ਵਿਚ ਬਿਜਲੀ ਦੀ ਤਰ੍ਹਾਂ ਫੈਲ ਗਈ ਕਿ ਭਗਤ ਜੀ ਗ੍ਰਿਫਤਾਰ ਹੋ ਗਏ ਹਨ। ਲੋਕ ਇਕਤਰ ਹੋਣੇ ਸ਼ੁਰੂ ਹੋ ਗਏ। ਅਖੀਰ ਭਗਤ ਜੀ ਤਿਆਰ ਹੋ ਕੇ ਬਾਦਸ਼ਾਹ ਦੇ ਆਦਮੀਆਂ ਨਾਲ ਚਲ ਪਏ। ਉਹਨਾਂ ਦੇ ਨਾਲ ਜਾਣ ਲਈ ਬਹੁਤ ਆਦਮੀ ਤਿਆਰ ਸਨ ਪਰ ਭਗਤ ਜੀ ਨੇ ਸਭ ਨੂੰ ਰੋਕ ਦਿਤਾ ਪ੍ਰੰਤੂ ਦੋ ਚਾਰ ਨਿਕਟ-ਵਰਤੀਆਂ ਨੇ ਨਾਲ ਜਾਣ ਲਈ ਇਕਰਾਰ ਕੀਤਾ ਤੇ ਚਲ ਪਏ। ਮਹਾਰਾਜ ਜੀ ਬਾਦਸ਼ਾਹ ਪਾਸ ਪਹੁੰਚ ਗਏ।

ਧਰਮ ਪਰ ਦ੍ਰਿੜ ਵਿਸ਼ਵਾਸ ਅਤੇ ਨਿਰਭੈਤਾ ਕਿਸੇ ਭਾਗਾਂ ਵਾਲੇ ਮਾਨੁਖ ਵਿਚ ਹੁੰਦੀ ਹੈ ਵਰਨਾ ਜਦ ਸਿਰ ਤੇ ਅਪਦਾ ਆ ਬਣੇ ਜਾਂ ਸੰਸਾਰਕ ਲਾਲਸਾ ਅਖਾਂ ਅਗੇ ਆ ਜਾਵੇ ਤਾਂ—

"ਕੋਈ ਹਰਿਓ ਬੂਟ ਰਹਿਓ ਰੀ"

ਇਸ ਅਣਖ ਦੀ ਘਸਵੱਟੀ ਪਰ ਟਾਵਾਂ ਟਾਵਾਂ ਹੀ ਪੂਰਾ ਉਤਰਦਾ ਹੈ। ਇਸ ਭਾਰਤ ਵਰਸ਼ ਵਿਚ ਜੋ ਕਰੋੜਾਂ ਮੁਸਲਮਾਨ ਹਨ ਕੋਈ ਅਰਬ ਤੋਂ ਤਾਂ ਨਹੀਂ ਆਏ, ਸਗੋਂ ਸਾਡੇ ਦੇਸ਼ ਦੇ ਕਮਜ਼ੋਰ ਦਿਲ ਤੇ ਕੱਚੇ ਵਿਸ਼-ਵਾਸ ਵਾਲੇ ਆਦਮੀਆਂ ਦੀਆਂ ਹੀ ਧਾੜਾਂ ਹਨ। ਆਮ ਆਦਮੀਆਂ ਦੀ ਗਲ ਤਾਂ ਜਾਣ ਦਿਓ । ਆਪਣੇ ਆਪ ਨੂੰ ਰਾਜਪੂਤ ਸਦਾਉਣ ਵਾਲੇ

ਆਦਮੀ ਮੁਸਲਮਾਨ ਬਾਦਸ਼ਾਹ ਦੇ ਕਹਿਰ ਦੀ ਤਾਬ ਨਾ ਝੱਲ ਸਕੇ ਅਤੇ ਦੁਨਿਆਵੀ ਲਾਲਚਾਂ ਵਿਚ ਪੈ ਕੇ ਐਸੇ ਲੀਨ ਹੋਏ ਕਿ ਤੁਰਕ ਬਾਦਸ਼ਾਹਾਂ ਨੂੰ ਆਪਣੀਆਂ ਪੁਤਰੀਆਂ ਦੇ ਡੋਲੇ ਪੇਸ਼ ਕਰਕੇ ਆਦਮਪੁਣੇ ਨੂੰ ਕਲੰਕਤ ਕਰ ਗਏ।

ਇਸ ਦੇ ਮੁਕਾਬਲੇ ਪਰ ਸ੍ਰੀ ਨਾਮਦੇਵ ਜੀ ਮਹਾਰਾਜ ਵਰਗੇ ਐਸੇ ਧਰਮੀ ਤੇ ਦਲੇਰ ਆਗੂ ਪੈਦਾ ਹੋਏ ਜਿਹਨਾਂ ਨੇ ਸਮੇਂ ਦੇ ਬਾਦਸ਼ਾਹਾਂ ਦੇ ਦਰਬਾਰ ਵਿਚ ਨਿਰਭੈ ਹੋ ਕੇ ਉਹ ਖਰੀਆਂ ੨ ਸੁਣਾਈਆਂ ਜੋ ਨਿਰਬਲ ਦੇਸ਼ ਵਿਚ ਪੂਰਨ ਬਲਵਾਨ ਅਤੇ ਡੋਲੇ ਹੋਏ ਵਿਸ਼ਵਾਸ ਨੂੰ ਪੂਰਨ ਵਿਸ਼ਵਾਸ ਦਾ ਗੜ੍ਹ ਬਣਾ ਗਏ।

ਬਾਦਸ਼ਾਹ ਨੇ ਆਪਣੇ ਸ਼ਾਹੀ ਅਹੰਕਾਰ ਵਿਚ ਭਗਤ ਜੀ ਨੂੰ ਗ੍ਰਿਫਤਾਰ ਕਰਾ ਕੇ ਮੰਗਾ ਲਿਆ ਤੇ ਹੁਕਮ ਦਿਤਾ, ਹੇ ਨਾਮਦੇਵ! ਮੇਰੀ ਮਰੀ ਹੋਈ ਗਊ ਨੂੰ ਜੀਂਉਦੀ ਕਰ ਦੇਹ।

ਭਗਤ ਜੀ ਭਾਵੇਂ ਪੂਰੀ ਸ਼ਕਤੀ ਤੇ ਮਾਲਕ ਸਨ ਪਰ ਕਿਸੇ ਹੰਕਾਰੀ ਆਦਮੀ ਦੇ ਹੁਕਮ ਨੂੰ ਪੂਰਾ ਕਰਨਾ ਤਾਂ ਉਸ ਦੇ ਹੰਕਾਰ ਨੂੰ ਪੱਠੇ ਪੌਣ ਵਾਲੀ ਗਲ ਹੈ। ਉਹਨਾਂ ਠੋਕ ਕੇ ਜਵਾਬ ਦਿੱਤਾ–

'ਬਾਦਿਸਾਹੁ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥'

ਬਾਦਸ਼ਾਹ ਜਾਣਦਾ ਸੀ ਕਿ ਨਾਮਦੇਵ ਮਰੀ ਗਊ ਜੀਵਾ ਸਕਦਾ ਹੈ। ਮੇਰੇ ਅਗੇ ਕਦੀ ਇਨਕਾਰ ਨਹੀਂ ਕਰੇਗਾ ਪਰ ਭਗਤ ਜੀ ਨੇ ਜਦ ਨਿਰਭੈ ਹੋ ਕੇ ਸਾਫ ਜਵਾਬ ਦੇ ਦਿਤਾ ਤਾਂ ਆਪਣਾ ਬੜਾ ਅਪਮਾਨ ਸਮਝਿਆ ਤੇ ਗੁੱਸੇ ਵਿਚ ਲਾਲੋ ਲਾਲ ਹੋ ਕੇ ਭਗਤ ਜੀ ਨੂੰ ਭੈ ਭੀਤ ਕਰਨ ਦੀ ਖਾਤਰ ਮੁਸ਼ਕਾਂ ਬੰਨ੍ਹ ਕੇ ਖੂਨੀ ਹਾਥੀ ਅੱਗੇ ਸੁੱਟ ਦੇਣ ਦਾ ਹੁਕਮ ਦੇ ਦਿੱਤਾ। ਉਸਦਾ ਖਿਆਲ ਸੀ ਕਿ ਇਹ ਮੌਤ ਤੋਂ ਡਰ ਕੇ ਮੇਰਾ ਹੁਕਮ ਮੰਨ ਲੈਣਗੇ। ਫੇਰ ਭਗਤ ਜੀ ਦੀ ਮਾਤਾ ਨੂੰ ਇਹ ਭੀਆਵਲਾ ਹੁਕਮ ਦੱਸ ਕੇ ਭਗਤ ਜੀ ਪਾਸ ਭੇਜਿਆ। ਉਸ ਵਿਚਾਰੀ ਮਮਤਾ ਦੀ ਮਾਰੀ ਨੇ ਆ ਕੇ ਕਿਹਾ:–

'ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥'

ਮਾਤਾ ਵਿਚਾਰੀ ਵਿਰਲਾਪ ਕਰਦੀ ਆਈ ਤੇ ਪੁਤਰ ਨੂੰ ਆਪਣੇ ਧਰਮ ਤੋਂ ਡੋਲ ਕੇ ਜਾਨ ਬਚਾਉਣ ਲਈ ਕਿਹਾ। ਦ੍ਰਿੜ ਵਿਸ਼ਵਾਸੀ ਨਿਰਭੈ ਭਗਤ ਜੀ ਨੂੰ ਮਾਤਾ ਪਰ ਬੜਾ ਗੁੱਸਾ ਆਇਆ ਤੇ ਆਖਿਆ ਕਿ ਜੇ ਤੂੰ ਮੈਨੂੰ ਆਪਣੇ ਆਪ ਤੋਂ ਡੇਗਣ ਆਈ ਹੈਂ ਤਾਂ ਤੂੰ ਮੇਰੀ ਮਾਂ ਹੀ ਨਹੀਂ ਤੇ ਮੈਂ ਐਸੀ ਮਾਂ ਦਾ ਪੁੱਤਰ ਬਣਨ ਤੋਂ ਇਨਕਾਰ ਕਰਦਾ ਹਾਂ।

ਇਸ ਤੋਂ ਪਿਛੋਂ ਖੂਨੀ ਹਾਥੀ ਭਗਤ ਜੀ ਪਰ ਛੱਡਿਆ ਗਿਆ। ਉਹ ਆਪਣੇ ਦ੍ਰਿੜ ਵਿਸ਼ਵਾਸ ਦੇ ਆਸਰੇ ਹਰ ਪਰਕਾਰ ਸਹੀ ਸਲਾਮਤ ਰਹੇ। ਫੇਰ ਭਗਤ ਜੀ ਨੂੰ ਬੇੜੀਆਂ ਤੇ ਹਥ ਕੜੀਆਂ ਵਿਚ ਜਕੜ ਕੇ ਬੰਦੀ ਖਾਨੇ ਸੁੱਟਿਆ ਗਿਆ। ਉਹ ਇਸ ਹਾਲਤ ਵਿਚ ਵੀ ਮਗਨ ਹੋ ਕੇ ਹਰੀ ਗੁਣ ਗਾਉਂਦੇ ਰਹੇ ਤੇ ਨਿਰਭੈ ਹੋ ਕੇ ਅਰ ਗੱਜ ਕੇ ਆਖਿਆ।

ਹੇ ਬਾਦਸ਼ਾਹ ! ਤੂੰ ਆਪਣਾ ਸਾਰਾ ਤਾਣ ਲਗਾ ਲੈ, ਭਾਵੇਂ ਗੰਗਾ ਤੇ ਜਮਨਾ ਉਲਟੀ ਚੱਲਣ ਲਗ ਪਵੇ ਪਰ ਨਾਮਦੇਵ ਆਪਣੇ ਧਰਮ ਪਰ ਦ੍ਰਿੜ੍ਹਤਾ ਨਾਲ ਅਡੋਲ ਟਿਕਿਆ ਰਹੇਗਾ।

ਅੰਤ ਉਸ ਸਰਬ ਵਿਆਪੀ ਪ੍ਰਮਾਤਮਾ ਨੇ ਆਪਣੇ ਪਿਆਰੇ ਦੀ ਲਾਜ ਰਖੀ ਤੇ ਦੁਨੀਆਂ ਵਾਲਿਆਂ, ਜ਼ਾਲਮਾਂ, ਜਾਬਰਾਂ, ਕਮਜ਼ੋਰਾਂ ਤੇ ਧਰਮ ਤੋਂ ਡਗਮਗਾਉਣ ਵਾਲਿਆਂ ਨੂੰ ਆਪਣੀ ਕਲਾ ਦਾ ਚਮਤਕਾਰ ਦਿਖਾ ਕੇ ਧਰਮ ਦ੍ਰਿੜ੍ਹਤਾ ਤੇ ਨਿਰਭੈਤਾ ਦਾ ਸਬਕ ਪੜ੍ਹਾਇਆ। ਸ੍ਰੀ ਭਗਤ ਜੀ ਦੀ ਇਸ ਦ੍ਰਿੜ੍ਹਤਾ ਤੇ ਨਿਰਭੈਤਾ ਦਾ ਦੇਸ ਵਾਸੀਆਂ ਪਰ ਬੜਾ ਭਾਰਾ ਅਸਰ ਹੋਇਆ।

ਇਹ ਸਾਰਾ ਪ੍ਰਸੰਗ ਕਲਜੁਗ ਦੇ ਹਿਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦੁਆਰਾ ਇਸ ਤਰ੍ਹਾਂ ਵਰਨਣ ਕੀਤਾ ਗਿਆ ਹੈ–

ਰਾਗ ਭੈਰਉ

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਾਰੇ ਕਾਮਾ ॥ ੧ ॥
ਨਾਨਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਬੀਠੁਲਾ ॥ ੧ ॥ ਰਹਾਉ ॥
ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥ ੨ ॥

ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥ ੩ ॥
ਮੇਰਾ ਕੀਆ ਕਛੂ ਨ ਹੋਇ ॥ ਕਰਿਹੈ ਰਾਮੁ ਹੋਇ ਹੈ ਸੋਇ ॥ ੪ ॥
ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥ ੫ ॥
ਰੁਦਨੁ ਕਰੈ ਨਾਮੇ ਕੀ ਮਾਇ ॥ ਛਡਿ ਰਾਮੁ ਕੀ ਨ ਭਜਹਿ ਖੁਦਾਇ ॥ ੬ ॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥ ੭ ॥
ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥ ੮ ॥
ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥ ੯ ॥
ਬਾਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥੧੦॥
ਮਾਲੁ ਲੇਹੁ ਤਉ ਦੋਜਕਿ ਪਰਉ ॥ ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥
ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥
ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥੧੩॥
ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥
ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿਦ ਆਇਲਾ ॥੧੫॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥
ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇਕਰਿ ਊਪਰਿ ਧਰਉ ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥
ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥
ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥
ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ ਕੀ ਘਟ ਲਾਗੀ ਆਇ ॥੨੧॥
ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥੨੨॥
ਨਾਮਾ ਕਹੈ ਸੁਨਹੁ ਬਾਦਿਸਾਹ ॥ ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥
ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥
ਨਾਮਦੇਉ ਸਭ ਰਹਿਆ ਸਮਾਇ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ॥੨੫॥
ਜਉ ਅਬ ਕੀ ਬਾਰ ਨ ਜੀਵੈ ਗਾਇ॥ ਤ ਨਾਮਦੇਵ ਕਾ ਪਤੀਆ ਜਾਇ॥੨੬॥
ਨਾਮੇਕੀ ਕੀਰਤਿ ਰਹੀ ਸੰਸਾਰਿ ॥ ਭਗਤਿ ਜਨਾਂ ਲੇ ਉਧਰਿਆ ਪਾਰਿ ॥੨੭॥
ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥

# ਭਗਤ ਜੀ ਦੀ ਧਰਮ ਦ੍ਰਿੜ੍ਹਤਾ

ਬਾਦਸ਼ਾਹ ਨੇ ਭਗਤ ਜੀ ਨੂੰ ਬੜੇ ਬੜੇ ਕਸ਼ਟ ਦਿਤੇ। ਪਹਿਲਾਂ ਬੜਾ ਚਿਰ ਹਥ ਕੜੀ ਲਗਾ ਦੇ ਹਵਾਲਾਟ ਵਿਚ ਬੰਦ ਰਖਿਆ। ਫੇਰ ਮੁਸ਼ਕਾਂ ਬੰਨ੍ਹ ਕੇ ਖੂਨੀ ਹਾਥੀ ਅਗੇ ਸੁਟਿਆ ਤੇ ਉਸ ਪਾਸੋਂ ਮਰਵਾਉਣਾ ਚਾਹਿਆ। ਉਪਰੰਤ ਡੂੰਗੇ ਪਾਣੀ ਵਿਚ ਸੁੱਟਿਆ। ਗਲ ਕੀ ! ਜੋ ਜੋ ਭੀ ਹੋ ਸਕਿਆ ਕਰਕੇ ਸਾਰੀ ਵਾਹ ਲਾ ਲਈ ਤੇ ਬਾਰ ਬਾਰ ਭਗਤ ਜੀ ਨੂੰ ਮੁਸਲਮਾਨ ਹੋਣ ਲਈ ਮਜਬੂਰ ਕੀਤਾ ਗਿਆ ਪਰ ਉਸ ਦ੍ਰਿੜ੍ਹ ਇਰਾਦੇ

ਵਾਲੇ ਧਰਮੀ ਨੇ ਅਣਖ ਨਾਲ ਉਤਰ ਦਿਤਾ ਕਿ ਜੇ ਸੂਰਜ ਚੜ੍ਹਦੇ ਦੀ ਥਾਂ ਲਹਿੰਦਿਉ ਚੜ੍ਹ ਪਵੇ, ਤੇ ਗੰਗਾ ਜਮਨਾ ਉਲਟੀਆਂ ਵੀ ਵਗਣ ਲਗ ਪੈਣ ਤਾਂ ਭੀ ਮੈਂ ਆਪਣੇ ਧਰਮ ਦਾ ਤਿਆਗ ਨਹੀਂ ਕਰਾਂਗਾ। ਬੇਸ਼ਕ ਧਰਮ ਪਾਲਣ ਵਾਲੇ ਅਤੇ ਧਰਮ ਦੀ ਖਾਤ੍ਰ ਹਰ ਪ੍ਰਕਾਰ ਦੀਆਂ ਕੁਰਬਾ-ਨੀਆਂ ਵਾਲੇ, ਆਪਣਾ ਅੰਗ ਅੰਗ ਕਟਾਉਣ ਵਾਲੇ, ਖੋਪਰੀਆਂ ਉਤਰ ਵਾਉਣ ਤੇ ਚਰਖੜੀਆਂ ਪਰ ਚੜ੍ਹਕੇ ਆਪਣੇ ਸਰੀਰ ਦੇ ਤੂੰਬੇ ੨ ਕਰਾਉਣ ਵਾਲੇ ਅਨੇਕ ਬਹਾਦਰ ਗੁਰੂ ਘਰ ਵਿਚ ਹੋਏ ਹਨ ਜਿਹਨਾਂ ਦੀ ਮਿਸਾਲ ਦੁਨੀਆਂ ਪਰ ਨਹੀਂ ਮਿਲ ਸਕਦੀ ਪਰ ਇਹ ਸਭ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਤਕ ਉਪਦੇਸ਼ਾਂ ਦਾ ਸਦਕਾ ਸੀ, ਤੇ ਸਤਿਗੁਰ ਦੇ ਪਾਏ ਹੋਇ ਪੂਰਨਿਆਂ ਦੀ ਬਰਕਤ ਨਾਲ ਸਿੰਘਾਂ ਵਿਚ ਧਰਮ ਦੀ ਪਾਲਣਾ ਕਰਨ ਦਾ ਅਸਰ ਘਰ ਕਰ ਚੁੱਕਾ ਸੀ।

ਪਰ ਜਿਸ ਮਹਾਂ-ਰਾਸ਼ਟਰ ਦੇਸ਼ ਵਿਚ ਭਗਤ ਨਾਮਦੇਵ ਜੀ ਤੇ ਧਰਮ ਦੀ ਖਾਤਰ ਜੋ ਇਹ ਕੁਰਬਾਨੀ ਕੀਤੀ ਤੇ ਧਰਮ ਪਰ ਇਤਨੀ ਦ੍ਰਿੜਤਾ ਦਿਖਾਈ, ਇਹ ਉਸ ਸਮੇਂ ਤੇ ਉਸ ਦੇਸ਼ ਵਿਚ ਇਕ ਲਾ-ਮਿਸਾਲ ਕੁਰਬਾਨੀ ਸੀ, ਕਿਉਂਕਿ ਉਸ ਦੇਸ਼ ਤੇ ਧਰਮ ਦੀ ਖਾਤਰ ਇਤਨੇ ਕਸ਼ਟ ਸਹਾਰਨ ਵਾਲਾ ਵਾਕਿਆ ਇਸ ਤੋਂ ਪਹਿਲਾਂ ਨਹੀਂ ਸੀ ਹੋਇਆ ਅਤੇ ਨਾ ਹੀ ਐਸਾ ਨਿਰਭੈ ਉਪਦੇਸ਼ ਕਰਨ ਵਾਲਾ ਕੋਈ ਆਗੂ ਹੋਇਆ ਸੀ। ਭਗਤ ਜੀ ਨੇ ਜੋ ਭੀ ਕਸ਼ਟ ਸਹਾਰੇ ਅਤੇ ਅਡੋਲਤਾ ਦਾ ਨਮੂਨਾ ਦਸਿਆ, ਉਹ ਉਹਨਾਂ ਦਾ ਆਪਣਾ ਭਰੋਸਾ ਤੇ ਦ੍ਰਿੜਤਾ ਸੀ। ਮਹਾਰਾਜ ਜੀ ਦੀ ਇਸ ਕੁਰਬਾਨੀ ਦੀ ਧਾਂਕ ਸਾਰੇ ਮਹਾਂਰਾਸ਼ਟਰ ਵਿਚ ਪੈ ਗਈ ਜਿਸਨੇ ਮੁਰਦੇ ਸਰੀਰਾਂ ਵਿਚ ਜਾਨ ਭਰ ਦਿਤੀ। ਜਿਸ ਦੇਸ ਨੂੰ ਮੁਹੰਮਦ ਤੁਗਲਕ ਨੇ ਅਸਾਨੀ ਨਾਲ ਫਤੇ ਕਰ ਲਿਆ ਸੀ, ਜਿਸ ਇਲਾਕੇ ਵਿਚੋਂ ਇਸ ਜ਼ਾਲਮ ਬਾਦਸ਼ਾਹ ਅਗੇ ਕਿਸੇ ਨੂੰ ਕੁਸਕਣ ਦਾ ਹੌਂਸਲਾ ਭੀ ਨਹੀਂ ਪੈਂਦਾ। ਉਸ ਦੇਸ ਵਿਚ ਭਗਤ ਜੀ ਦੀ ਕੁਰਬਾਨੀ ਨੇ ਜਾਗਰਤਾ ਪੈਦਾ ਕਰ ਦਿਤੀ ਤੇ ਲੋਕ ਤੁਰਕ ਸੈਨਾਂ ਨਾਲ ਲੜ ਮਰਨ ਨੂੰ

**ਤਿਆਰ ਹੋ ਗਏ ਅਰ ਇਸ ਜ਼ੋਸ਼ ਵਿਚ ਭਰੇ ਲੋਕਾਂ ਨੇ ਦੇਸ ਨੂੰ ਸੁਤੰਤਰ ਕਰਨ ਲਈ ਹਦੋਂ ਪਰੇ ਜ਼ੋਰ ਲਗਾਇਆ ਤੇ ਕੁਰਬਾਨੀਆਂ ਕੀਤੀਆਂ ਅਰ ਥੋਹੜੇ ਚਿਰ ਪਿਛੋਂ ਇਹਦਾ ਇਹ ਫਲ ਹੌਇਆ ਕਿ ਚਿਰਾਂ ਤੋਂ ਗੁਲਾਮੀ ਵਿਚ ਜਕੜਿਆ ਹੋਇਆ ਦੇਸ਼ ਪ੍ਰਦੇਸੀਆਂ ਦੇ ਪੰਜੇ ਵਿਚੋਂ ਛੁਟਕਾਰਾ ਪਾ ਗਿਆ, ਭਾਵ ਆਜ਼ਾਦ ਹੋ ਗਿਆ।**

# ਈਸ਼ਵਰ ਉਸਤਤ

**ਜਦ ਭਗਤ ਜੀ ਦੇ ਇਸ ਕਸ਼ਟ ਵਿਚ ਉਸ ਅਕਾਲ ਪੁਰਖ ਨੇ ਸਹਾਇਤਾ ਕੀਤੀ ਤਾਂ ਉਹਨਾਂ ਉਸ ਸਰਬ ਸ਼ਕਤੀਮਾਨ ਦੀ ਉਸਤਤੀ ਵਿਚ ਸ਼ਬਦ ਗਾਇਨ ਕੀਤਾ।**

ਰਾਗੁ ਮਾਰੂ

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾਕੋ ਨਾਮੁ ਪਰਿਓ ॥੧॥ ਰਹਾਉ ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥
ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂ ਅਟਲੁ ਅਜਹੂ ਨ ਟਰਿਓ ॥੩॥
ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

ਅਰਥ—ਚਾਰੇ ਸਕਤੀਆਂ ਚਾਰੇ ਸਿਧੀਆਂ ਮਿਲ ਕੇ ਉਸ ਦੇ ਦਰ ਤੇ ਪੁਕਾਰਦੀਆਂ ਹਨ। ਜਿਹੜਾ ਉਸ ਪ੍ਰਮਾਤਮਾ ਦੀ ਸ਼ਰਨ ਪਿਆ ਹੈ ਉਹ ਚੌਹਾਂ ਜੁਗਾਂ ਵਿਚ ਮੁਕਤ ਹੋਇਆ ਸਮਝਿਆ ਜਾਂਦਾ ਹੈ। ਤੇ ਸ਼ੋਭਾ ਦਾ ਛਤ੍ਰ ਉਸਦੇ ਸਿਰ ਪਰ ਝੁਲਦਾ ਹੈ।

ਸਰਬ ਵਿਆਪੀ ਪ੍ਰਮਾਤਮਾ ਦਾ ਨਾਮ ਜਪ ਜਪ ਕੇ ਕੌਣ ਮੁਕਤ ਨਹੀਂ ਹੋਇਆ ਭਾਵ ਸਭ ਮੁਕਤ ਹੋ ਗਏ ਹਨ। ਗੁਰਾਂ ਦੇ ਉਪਦੇਸ਼ ਤੇ ਸਾਧ ਸੰਗਤ ਦੁਆਰਾ ਜਿਸ ਨੇ ਨਾਮ ਜਪਿਆ ਹੈ। ਉਹ ਭਗਤ ਪ੍ਰਸਿਧ ਹੋ ਗਿਆ ਹੈ।

(ਐਸੇ ਭਗਤਾਂ ਦੇ) ਮਥੇ ਪਰ ਜਸ ਰੂਪ ਤਿਲਕ ਲਗਾ ਹੋਇਆ ਹੁੰਦਾ ਹੈ। ਉਸ ਨੂੰ ਦੇਖ ਕੇ ਜਮਦੂਤ ਵੀ ਡਰ ਜਾਂਦੇ ਹਨ। ਉਹ ਵਾਹਿਗੁਰੂ ਦੇ ਬਲ ਕਰਕੇ ਨਿਰਭਉ ਹੋ ਕੇ ਗਜਦੇ ਹਨ ਤੇ ਜਨਮ ਮਰਨ ਦਾ ਕਲੇਸ਼ ਉਨ੍ਹਾਂ ਤੋਂ ਦੂਰ ਰਹਿੰਦਾ ਹੈ, ਉਸ ਸਿਮਰਨ ਨੇ ਅੰਬਰੀਕ ਨੂੰ ਨਿਰਭੈ ਕਰ ਦਿਤਾ ਅਤੇ ਭਭੀਖਨ ਨੂੰ ਚਿਰ ਕਾਲ ਰਾਜ ਭੁਗਤਾਇਆ, ਸੁਦਾਮੇ ਨੂੰ ਉਸ ਨੇ ਨਿਧੀਆਂ ਬਖਸ਼ ਦਿਤੀਆਂ। ਧਰੂ ਨੂੰ ਅਟਲ ਪਦਵੀ ਦੇ ਦਿਤੀ।

ਭਗਤ ਪ੍ਰਹਿਲਾਦ ਦੀ ਖਾਤਰ ਹਰਨਾਖਸ਼ ਨੂੰ ਮਾਰਿਆ ਤੇ ਨਰਸਿੰਘ ਰੂਪ ਧਾਰਨ ਕੀਤਾ। ਨਾਮਦੇਵ

ਜੋ ਆਖਦੇ ਹਨ ਕਿ ਉਹ ਵਾਹਿਗੁਰੂ ਭਗਤਾਂ ਦੇ ਵਸ ਵਿਚ ਹੈ ਤੇ ਹੁਣ ਤਕ ਬਲ ਰਾਜਾ ਦੇ ਦਰਵਾਜ਼ੇ ਤੇ ਖੜਾ ਹੈ ਭਾਵ ਉਸ ਦੀ ਸਹਾਇਤਾ ਕਰਦਾ ਹੈ।

ਬਾਦਸ਼ਾਹ ਮਹਾਰਾਜ ਜੀ ਦੀ ਆਤਮਕ ਸ਼ਕਤੀ, ਦ੍ਰਿੜਤਾ ਸ਼ਾਂਤ ਸੁਭਾਵ ਤੇ ਪ੍ਰਤਾਪ ਦੇਖ ਕੇ ਚਰਨਾਂ ਪਰ ਢੈਹ ਪਿਆ ਤੇ ਆਪਣੇ ਅਪਰਾਧ ਦੀ ਖਿਮਾ ਮੰਗਣ ਲਗਾ-ਮਹਾਰਾਜ ਨੇ ਦੈਆ ਦ੍ਰਿਸ਼ਟੀ ਨਾਲ ਖਿਮਾ ਕਰ ਦਿਤੀ। ਬਾਦਸ਼ਾਹ ਨੇ ਮਹਾਰਾਜ ਜੀ ਦੀ ਬੜੀ ਇਜ਼ਤ ਕੀਤੀ ਅਤੇ ਬਹੁਤ ਸਾਰਾ ਧਨ ਬਸਤਰ ਆਦਿ ਭੇਟਾ ਕੀਤੇ। ਮਹਾਰਾਜ ਨੇ ਕਿਹਾ ਇਹ ਚੀਜ਼ਾਂ ਸਾਡੇ ਕਿਸੇ ਕੰਮ ਨਹੀਂ ਇਸ ਲਈ ਆਪਣੇ ਪਾਸ ਹੀ ਰਖੋ। ਜਿਸ ਪਰ ਉਸ ਨੇ ਫੇਰ ਅਰਜ਼ ਕੀਤੀ ਕਿ ਇਹ ਕੁੱਛ ਵਸਤਾਂ ਤਾਂ ਪ੍ਰਵਾਨ ਕਰੋ। ਭਗਤ ਜੀ ਨੇ ਬਾਦਸ਼ਾਹ ਦੀ ਬੇਨਤੀ ਮੰਨ ਲਈ ਤੇ ਸਭ ਚੀਜ਼ਾਂ ਪ੍ਰਵਾਨ ਕਰ ਕੇ ਉਸੇ ਵੇਲੇ ਗਰੀਬਾਂ ਨੂੰ ਵੰਡ ਦਿਤੀਆਂ। ਤਿਸ ਪਰ ਉਸ ਨੇ ਫੇਰ ਬੇਨਤੀ ਕੀਤੀ ਕਿ ਕੋਈ ਚੀਜ਼ ਤਾਂ ਆਪ ਅੰਗੀਕਾਰ ਕਰੋ। ਇਹ ਆਖ ਕੇ ਉਸ ਨੇ ਇਕ "ਸੇਹਜਾ" (ਦੁਸ਼ਾਲਾ) ਪੇਸ਼ ਕੀਤਾ ਜੋ ਮਹਾਰਾਜ ਨੇ ਪ੍ਰਵਾਨ ਕਰ ਲਿਆ। ਬਾਦਸ਼ਾਹ ਨੇ ਆਪਣੇ ਆਦਮੀ ਨਾਲ ਦੇ ਕੇ ਭਗਤ ਜੀ ਨੂੰ ਵਿਦਾ ਕੀਤਾ।

## ਸੇਹਜਾ ਨਿਕਲਣੀ

ਭਗਤ ਜੀ ਨੇ ਬਾਦਸ਼ਾਹ ਪਾਸੋਂ ਵਿਦਾ ਹੋ ਕੇ ਕੁਛ ਕੋਹਾਂ ਪਰ ਇਕ ਨਦੀ ਕਿਨਾਰੇ ਡੇਰਾ ਕੀਤਾ। ਓਥੇ ਹਰੀ ਸਿਮਰਨ ਤੇ ਪ੍ਰਭੂ ਜਸ ਹੁੰਦਾ ਰਿਹਾ। ਓਥੋਂ ਜਦ ਚਲਣ ਲੱਗੇ ਤਾਂ ਬਾਦਸ਼ਾਹ ਦੇ ਭੇਜੇ ਹੋਏ ਆਦਮੀ ਨੇ ਆਗਿਆ ਮੰਗੀ ਤੇ ਨਾਲ ਹੀ ਬਾਦਸ਼ਾਹ ਵਾਲਾ ਦੁਸ਼ਾਲਾ (ਸੇਹਜਾ) ਦੇ ਕੇ ਮਹਾਰਾਜ ਦੇ ਸੇਵਕਾਂ ਨੂੰ ਆਖਣ ਲਗੇ ਕਿ ਇਸ ਚੀਜ਼ ਨੂੰ ਖਬਰਦਾਰੀ ਨਾਲ ਸਾਂਭ ਕੇ ਰਖਣਾ ਇਹ ਬੜੀ ਕੀਮਤੀ ਹੈ। ਮਹਾਰਾਜ ਨੇ ਕਿਹਾ ਇਸ ਚੀਜ਼ ਦੀ ਸਾਂਭ, ਤੇ ਰਾਖੀ, ਇਹ ਤਾਂ ਇਕ ਜੰਜਾਲ ਹੋ ਗਿਆ, ਅਛਾ ਇਸ ਨੂੰ ਇਸ ਨਦੀ ਵਿਚ ਸੁੱਟ ਦਿਓ ਤਾਂ ਕਿ ਸਾਂਭ ਦਾ

ਫਿਕਰ ਮਿਟ ਜਾਵੇ ਤੇ ਅਸੀਂ ਨਿਸਚਿੰਤ ਹੋ ਕੇ ਆਨੰਦ ਲਈਏ। ਸੇਵਕ ਨੇ ਹੁਕਮ ਦੀ ਪਾਲਣਾ ਕੀਤੀ ਤੇ "ਸੇਹਜਾ" (ਦੁਸ਼ਾਲਾ) ਨਦੀ ਵਿਚ ਸੁੱਟ ਦਿਤੀ। ਬਾਦਸ਼ਾਹ ਦੇ ਆਦਮੀ ਬੜੇ ਹੈਰਾਨ ਹੋਏ ਗੁੱਸੇ ਵਿਚ ਆ ਕੇ ਆਖਣ ਲਗੇ ਦੇਖੋ ਜੀ ! ਬਾਦਸ਼ਾਹ ਨੇ ਐਸੀ ਬਹੁ ਮੁੱਲੀ ਚੀਜ਼ ਦਿੱਤੀ ਸੀ ਤੇ ਇਸ ਆਦਮੀ ਨੇ ਉਸ ਦੀ ਕੋਈ ਕਦਰ ਨਾ ਕੀਤੀ ਇਸੇ ਰੋਸ ਵਿਚ ਉਹ ਵਾਪਸ ਆ ਗਏ ਤੇ ਬਾਦਸ਼ਾਹ ਪਾਸ ਆ ਕੇ ਸਾਰੀ ਗਲ ਆਖ ਸੁਣਾਈ। ਬਾਦਸ਼ਾਹ ਨੇ ਸੁਣ ਕੇ ਬੁਰਾ ਮਨਾਇਆ ਤੇ ਆਖਣ ਲਗਾ ਕਿ ਮੇਰੀ ਦਿਤੀ ਹੋਈ ਸੁਗਾਤ ਦੀ ਉਸ ਸ਼ਖਸ ਨੇ ਇਤਨੀ ਨਿਰਾਦਰੀ ਕੀਤੀ ਹੈ। ਉਸ ਨੂੰ ਵਾਪਸ ਬੁਲਾ ਲਿਆਓ। ਉਸ ਦੇ ਆਦਮੀ ਭਗਤ ਜੀ ਪਾਸ ਪਹੁੰਚੇ ਤੇ ਬਾਦਸ਼ਾਹ ਦਾ ਸੱਦਾ ਸੁਣਾ ਦਿਤਾ। ਭਗਤ ਜੀ ਉਸੇ ਵੇਲੇ ਨਿਰਭੈ ਹੋ ਕੇ ਵਾਪਸ ਮੁੜ ਆਏ ਤੇ ਬਾਦਸ਼ਾਹ ਦੇ ਪਾਸ ਪਹੁੰਚ ਗਏ। ਬਾਦਸ਼ਾਹ ਨੇ ਬੜੇ ਰੋਸ ਭਰੇ ਲਹਿਜੇ ਵਿਚ ਕਿਹਾ ਦੇਖੋ ਮਹਾਰਾਜ ! ਮੈਂ ਇਤਨੀ ਕੀਮਤੀ ਚੀਜ਼ ਆਪ ਨੂੰ ਦਿਤੀ ਅਤੇ ਆਪ ਨੇ ਉਸ ਦੀ ਕੱਖ ਕਦਰ ਨਾ ਕੀਤੀ ਸਗੋਂ ਐਵੇਂ ਗਵਾ ਦਿਤੀ। ਮਹਾਰਾਜ ਬੜੇ ਠਰੱਮੇ ਨਾਲ ਬੋਲੇ, ਬਾਦਸ਼ਾਹ ! ਜਦ ਤੂੰ ਇਕ ਚੀਜ਼ ਸਾਨੂੰ ਦੇ ਦਿਤੀ ਤਾਂ ਉਸ ਨਾਲ ਤੁਹਾਡਾ ਤਾਂ ਕੋਈ ਸਬੰਧ ਨਹੀਂ ਰਿਹਾ ਤੇ ਉਹ ਸਾਡੀ ਹੋ ਗਈ, ਫਿਰ ਅਸੀਂ ਉਸ ਚੀਜ਼ ਨੂੰ ਜੋ ਮਰਜੀ ਕਰੀਏ ਤੇ ਜਿੱਥੇ ਮਰਜ਼ੀ ਰਖੀਏ। ਬਾਦਸ਼ਾਹ ਨੇ ਕਿਹਾ ਉਹ ਬਹੁ-ਮੁੱਲੀ ਚੀਜ਼ ਮੈਂ ਆਪ ਨੂੰ ਵਰਤਣ ਲਈ ਦਿਤੀ ਸੀ ਜੇ ਆਪ ਨੇ ਨਹੀਂ ਵਰਤਣੀ ਸੀ ਤਾਂ ਮੈਨੂੰ ਵਾਪਸ ਕਰ ਦੇਣੀ ਸੀ, ਐਵੇਂ ਨਾਸ ਕਰਨ ਦਾ ਕੀ ਫਾਇਦਾ। ਮਹਾਰਾਜ ਨੇ ਬੜੀ ਧੀਰਜ ਨਾਲ ਮੁਸਕਰਾ ਕੇ ਉਤਰ ਦਿਤਾ। ਬਾਦਸ਼ਾਹ ਉਸ ਨਦੀ ਵਿਚ ਵਿਚ ਐਸੇ ਕਈ ਪਦਾਰਥ ਹਨ ਤੇ ਅਸੀਂ ਭੀ ਉਸ ਵ੍ਰਿਚ ਆਪਣੀ ਅਮਾਨਤ ਰਖ ਦਿਤੀ ਹੈ। ਬਾਦਸ਼ਾਹ ਸੁਣ ਕੇ ਬੜਾ ਹੈਰਾਨ ਹੋਇਆ ਤੇ ਆਖਣ ਲਗਾ ਕਿ ਜੇ ਅਮਾਨਤ ਰਖੀ ਹੈ ਤਾਂ ਮੈਨੂੰ ਇਕ ਵਾਰ ਦਿਖਾ ਦਿਓ। ਏਨੀ ਗਲ ਆਖ ਕੇ ਬਾਦਸ਼ਾਹ ਭਗਤ ਜੀ ਨਾਲ ਤੁਰ ਪਿਆ।

ਜਦ ਨਦੀ ਦੇ ਕਿਨਾਰੇ ਗਿਆ ਤਾਂ ਮਹਾਰਾਜ ਨੇ ਕਿਹਾ ਬਾਦਸ਼ਾਹ ! ਨਦੀ ਦੀਆਂ ਲਹਿਰਾਂ ਨੂੰ ਧਿਆਨ ਨਾਲ ਦੇਖਦੇ ਰਹਿਣਾ ਜਦ ਕੁਛ ਮਿੰਟ ਹੋਏ ਤਾਂ ਨਦੀ ਦੀ ਲਹਿਰ ਵਿਚ ਇਕ ਉਸੇ ਤਰ੍ਹਾਂ ਦੀ ਸੇਹਜਾ ਨਜ਼ਰ ਆਈ, ਉਸ ਦੇ ਪਿਛੋਂ ਇਕ ਫੇਰ ਆਈ ਤੇ ਇਸੇ ਤਰ੍ਹਾਂ ਸੇਹਜਾ ਦੀ ਕਤਾਰ ਬੱਝ ਗਈ ਅਰ ਇਕ ਤੋਂ ਇਕ ਚੜ੍ਹਦੀਆਂ ਬੇਅੰਤ ਸੇਹਜਾਂ ਦਿਖਾਈ ਦਿਤੀਆਂ। ਬਾਦਸ਼ਾਹ ਨੇ ਹੈਰਾਨ ਹੋ ਕੇ ਬੇਨਤੀ ਕੀਤੀ ਕਿ ਮਹਾਰਾਜ ਪਹਿਲੀ ਸੇਹਜਾ ਤਾਂ ਮੇਰੇ ਵਾਲੀ ਸੀ ਪਰ ਪਿਛਲੀਆਂ ਕਿਸ ਦੀਆਂ ਸਨ। ਮਹਾਰਾਜ ਨੇ ਉਤਰ ਦਿਤਾ ਕਿ ਜੋ ਆਦਮੀ ਈਸ਼ਵਰ ਨਮਿੱਤ ਕੋਈ ਇਕ ਚੀਜ਼ ਦਿੰਦਾ ਹੈ ਉਹ ਏਕ ਤੋਂ ਅਨੇਕ ਹੋ ਕੇ ਉਸ ਨੂੰ ਮਿਲਦੀਆਂ ਹਨ। ਤੂੰ ਜੋ ਇਕ ਸੇਹਜਾ ਦਿੱਤੀ ਸੀ ਉਸ ਦੇ ਬਦਲੇ ਇਹ ਸਾਰੀਆਂ ਤੈਨੂੰ ਮਿਲਣੀਆਂ ਸਨ ਪਰ ਤੇਰੀ ਭੁੱਲ ਕਰਕੇ ਹੁਣ ਦੇਖਣ ਮਾਤਰ ਰਹਿ ਗਈਆਂ, ਤੈਨੂੰ ਨਹੀਂ ਮਿਲਣਗੀਆਂ। ਬਾਦਸ਼ਾਹ ਨੇ ਇਹ ਗਲ ਸੁਣ ਕੇ ਆਪਣੀ ਭੁੱਲ ਮੰਨ ਲਈ ਤੇ ਚਰਨਾਂ ਪਰ ਢਹਿ ਪਿਆ ਅਰ ਪਸਚਾਤਾਪ ਕਰਦਾ ਘਰ ਵਾਪਸ ਆ ਗਿਆ। ਬਾਦਸ਼ਾਹ ਨੂੰ ਮਿਲਣ ਤੋਂ ਬਾਅਦ ਭਗਤ ਜੀ ਘਰ ਆਏ ਤੇ ਸਾਰਾ ਪ੍ਰਵਾਰ, ਸੰਗੀ ਸਾਥੀ, ਦੂਰ ਨੇੜੇ ਦੇ ਪ੍ਰੇਮੀ ਬੜੇ ਪ੍ਰਸੰਨ ਹੋਏ ਤੇ ਦਰਸ਼ਨਾਂ ਨੂੰ ਆਏ। ਮਹਾਰਾਜ ਜੀ ਪਾਸੋਂ ਸਾਰੇ ਪ੍ਰਸੰਗ ਸੁਣਕੇ ਬੜੇ ਸ਼ਰਧਾ ਭਰਪੂਰ ਹੋਏ। ਜਦ ਸਭ ਸੰਗਤਾਂ ਤੁਰ ਗਈਆਂ ਤਾਂ ਮਹਾਰਾਜ ਜੀ ਇਕ ਇਕਾਂਤ ਥਾਂ ਪਰ ਬੈਠਕੇ ਉਸ 'ਸਰਬ ਕਲਾਧਾਰੀ' ਦਾ ਜਸ ਗਾਉਣ ਲਗੇ, ਜਿਸ ਵਿਚ ਸਭ ਪ੍ਰਸੰਗਾਂ ਦਾ ਸੰਖੇਪ ਜ਼ਿਕਰ ਆਉਂਦਾ ਹੈ।

ਰਾਗੁ ਭੈਰਉ ॥

ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥
ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥੧॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥ ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥੧॥ਰਹਾਉ॥
ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰਦੇਉ ਨ ਦਹਦਿਸ ਧਾਵੈ ॥
ਜਉ ਗੁਰਦੇਉ ਪੰਚ ਤੇ ਦੂਰਿ ॥ ਜਉ ਗੁਰਦੇਉ ਨ ਮਰਿਬੋ ਝੂਰਿ ॥੨॥
ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰਦੇਉ ਤ ਅਕਥ ਕਹਾਨੀ ॥

ਜਉ ਗੁਰਦੇਉ ਤ ਅੰਮ੍ਰਿਤ ਦੇਹ ॥ ਜਉ ਗੁਰਦੇਉ ਨਾਮੁ ਜਪਿ ਲੇਹਿ ॥੩॥
ਜਉ ਗੁਰਦੇਉ ਭਵਨ ਤ੍ਰੈ ਸੂਝੈ ॥ ਜਉ ਗੁਰਦੇਉ ਊਚ ਪਦ ਬੂਝੈ ॥
ਜਉ ਗੁਰਦੇਉ ਤ ਸੀਸੁ ਅਕਾਸਿ ॥ ਜਉ ਗੁਰਦੇਉ ਸਦਾ ਸਾਬਾਸਿ ॥੪॥
ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰ ਨਿੰਦਾ ਤਿਆਗੀ ॥
ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾਟਹਿ ਲੇਖ ॥੫॥
ਜਉ ਗੁਰਦੇਉ ਕੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ॥
ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਸਿਹਜ ਨਿਕਸਾਈ ॥੬॥
ਜਉ ਗੁਰਦੇਉ ਤ ਅਠਸਠਿ ਨਾਇਆ ॥ ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥
ਜਉ ਗੁਰਦੇਉ ਤ ਦੁਆਦਸ ਸੇਵਾ ॥ ਜਉ ਗੁਰਦੇਉ ਸਭੈ ਬਿਖੁ ਮੇਵਾ ॥੭॥
ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ ਤ ਜਮ ਤੇ ਛੂਟੈ ॥
ਜਉ ਗੁਰਦੇਉ ਤ ਭਉਜਲ ਤਰੈ ॥ ਜਉ ਗੁਰਦੇਉ ਤ ਜਨਮਿ ਨ ਮਰੈ ॥੮॥
ਜਉ ਗੁਰਦੇਉ ਅਠ ਦਸ ਬਿਉਹਾਰ ॥ ਜਉ ਗੁਰਦੇਉ ਅਠਾਰਹ ਭਾਰ ॥
ਬਿਨੁ ਗੁਰਦੇਉ ਅਵਰ ਨਹੀ ਜਾਈ ॥ ਨਾਮਦੇਉ ਗੁਰ ਕੀ ਸਰਣਾਈ ॥੯॥੧॥੨॥੧੧॥

# ਜਗਤ ਯਾਤਰਾ ਅਥਵਾ ਦੇਸ਼ਾਂ ਦਾ ਰਟਨ

**ਸ੍ਰੀ ਨਾਮਦੇਵ ਜੀ ਮਹਾਰਾਜ ਆਪਣੇ ਮਹਾਂ-ਰਾਸ਼ਟਰ ਦੇਸ਼ ਵਿਚ ਹਰੀ ਨਾਮ ਦਾ ਢੰਡੋਰਾ ਚੰਗੀ ਤਰ੍ਹਾਂ ਦੇ, ਪਖੰਡ ਖੰਡਨ ਦਾ ਪ੍ਰਚਾਰ ਕਰ, ਜ਼ਾਤ ਪਾਤ ਊਚ ਨੀਚ ਦਾ ਵਹਿਮ ਕੱਢ, ਅਰ ਧਰਮ ਪਰ ਦ੍ਰਿੜ ਰਹਿ ਕੇ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਦੇ ਪੂਰਨੇ ਪਾ ਕੇ ਦਸ ਚੁਕੇ ਸਨ। ਇਸ ਲਈ ਖਿਆਲ ਹੋਇਆ ਕਿ ਹੁਣ ਆਪਣੇ ਦੇਸ਼ ਤੋਂ ਬਾਹਰ ਜਾ ਕੇ ਵੀ ਅਗਿਆਨ ਦਾ ਅੰਧੇਰਾ ਦੂਰ ਕਰਨਾ ਚਾਹੀਦਾ ਹੈ। ਇਹ ਵਿਚਾਰ ਕਰਕੇ ਬਾਹਰ ਜਾਣ ਦੀ ਤਿਆਰੀ ਕਰ ਲਈ। ਪ੍ਰਵਾਰ ਅਤੇ ਇਨ੍ਹਾਂ ਦੇ ਹੋਰ ਪ੍ਰੇਮੀਆਂ ਨੂੰ ਇਹ ਗੱਲ ਸੁਣ ਕੇ ਬੜੀ ਚਿੰਤਾ ਲਗੀ ਅਤੇ ਵਿਛੋੜੇ ਦਾ ਦੁਖ ਅਨੁਭਵ ਹੋਣ ਲਗਾ। ਉਨ੍ਹਾਂ ਭਗਤ ਜੀ ਨੂੰ ਮੋਹ ਮਾਇਆ ਦੇ ਜਾਲ ਵਿਚ ਫਸਾਉਣ ਦਾ ਬੜਾ ਯਤਨ ਕੀਤਾ ਪਰ ਭਗਤ ਜੀ ਨੇ ਆਪਣੇ ਇਰਾਦੇ ਪਰ ਪੂਰੀ ਤਰ੍ਹਾਂ ਦ੍ਰਿੜ੍ਹਤਾ ਦੱਸੀ ਅਤੇ ਮਨ ਨੂੰ ਸਮਝਾਉਣ ਲਈ ਸ਼ਬਦ ਉਚਾਰਨ ਕੀਤਾ—**

ਸਾਰੰਗ ਬਾਣੀ ਨਾਮਦੇਉ ਜੀ ਕੀ ॥

ੴ ਸਤਿਗੁਰ ਪ੍ਰਸਾਦਿ ॥

ਕਾਏਂ ਰੇ ਮਨ ਬਿਖਿਆ ਬਨ ਜਾਇ ॥ ਭੂਲੌ ਰੇ ਠਗ ਮੂਰੀ ਖਾਇ ॥੧॥ਰਹਾਉ॥
ਜੈਸੇ ਮੀਨੁ ਪਾਨੀ ਮਹਿ ਰਹੈ॥ ਕਾਲ ਜਾਲ ਕੀ ਸੁਧਿ ਨਹੀ ਲਹੈ ॥

ਜਿਹਬਾ ਸੁਆਦੀ ਲੀਲਿਤ ਲੋਹ ॥ ਐਸੇ ਕਨਿਕ ਕਾਮਨੀ ਬਾਧਿਓ ਮੋਹ ॥੧॥
ਜਿਉ ਮਧੁ ਮਾਖੀ ਸੰਚੈ ਅਪਾਰ ॥ ਮਧੁ ਲੀਨੋ ਮੁਖਿ ਦੀਨੀ ਛਾਰੁ ॥
ਗਊ ਬਾਛ ਕਉ ਸੰਚੈ ਖੀਰੁ ॥ ਗਲਾ ਬਾਂਧਿ ਦੁਹਿ ਲੇਇ ਅਹੀਰੁ ॥
ਮਾਇਆ ਕਾਰਨਿ ਸ੍ਰਮੁ ਅਤਿ ਕਰੈ ॥ ਸੋ ਮਾਇਆ ਲੈ ਗਾਡੈ ਧਰੈ ॥
ਅਤਿ ਸੰਚੈ ਸਮਝੈ ਨਹੀ ਮੂੜ੍ ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥੩॥
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥ ਸਾਧ ਸੰਗਤਿ ਕਬਹੂ ਨਹੀ ਕਰੈ ॥
ਕਹਤ ਨਾਮਦੇਉ ਤਾਚੀ ਆਣਿ ॥ ਨਿਰਭੈ ਹੋਇ ਭਜੀਐ ਭਗਵਾਨ ॥੪॥੧॥

ਅਰਥ—ਹੇ ਮਨ ਵਿਸ਼ਿਆਂ ਦੇ ਜੰਗਲ ਵਿਚ ਕਿਉਂ ਜਾਂਦਾ ਹੈਂ। ਭੁੱਲਾ ਹੋਇਆ ਮਨ ਠਗਿਆ ਜਾਂਦਾ ਹੈ। ਭਾਵ ਵਾਹਿਗੁਰੂ ਨੂੰ ਭੁਲ ਕੇ ਪ੍ਰਵਾਰ ਦੇ ਮੋਹ ਵਿਚ ਫਸ ਜਾਂਦਾ ਹੈ। ਜਿਸ ਤਰ੍ਹਾਂ ਮੱਛੀ ਪਾਣੀ ਵਿਚ ਰਹਿੰਦੀ ਹੈ ਤੇ ਜੀਭ ਦੇ ਸੁਆਦ ਕਰ ਕੇ ਲੋਹੇ ਦੀ ਕੁੰਡੀ ਨੂੰ ਨਿਗਲ ਜਾਂਦੀ ਹੈ। ਇਸੇ ਤਰ੍ਹਾਂ ਮਨ ਗ੍ਰਹਿਸਥ ਦੇ ਮੋਹ ਵਿਚ ਫਸ ਜਾਂਦਾ ਹੈ। ਜਿਸ ਤਰ੍ਹਾਂ ਮੱਖੀ ਸ਼ਹਿਦ ਇਕੱਠਾ ਕਰਦੀ ਹੈ ਪਰ ਮਾਖਿਓਂ ਲਾਹੁਣ ਵਾਲਾ ਮੂੰਹ ਵਿਚ ਸੁਆਹ ਧੂੰਆਂ ਦੇ ਕੇ ਸ਼ਹਿਦ ਲੈ ਜਾਂਦਾ ਹੈ। ਜਿਸ ਤਰ੍ਹਾਂ ਗਊ ਵੱਛੇ ਵਾਸਤੇ ਦੁਧ ਉਤਾਰਦੀ ਹੈ ਪਰ ਗੁਜਰ ਉਸ ਦਾ ਗਲਾ ਬੰਨ੍ਹ ਦੁਧ ਚੋ ਲੈਂਦਾ ਹੈ। ਇਸੇ ਤਰ੍ਹਾਂ ਜੀਵ ਮਾਇਆ ਦੇ ਵਾਸਤੇ ਬਹੁਤ ਕਸ਼ਟ ਕਰਦਾ ਹੈ। ਉਸ ਨੂੰ ਪ੍ਰਾਪਤ ਕਰ ਕੇ ਜ਼ਮੀਨ ਵਿਚ ਦਬਦਾ ਹੈ। ਉਹ ਮਾਇਆ ਜ਼ਮੀਨ ਵਿਚ ਹੀ ਗੱਡੀ ਰਹਿ ਜਾਂਦੀ ਹੈ ਅਤੇ ਸਰੀਰ ਮਿੱਟੀ ਹੋ ਜਾਂਦਾ ਹੈ। ਅਥਵਾ ਜਦ ਸਰੀਰ ਮਿੱਟੀ ਹੋ ਜਾਵੇਗਾ ਤਾਂ ਧਨ ਦਬਿਆ ਹੀ ਰਹਿ ਜਾਵੇਗਾ। ਜੀਵ ਕਾਮ, ਕ੍ਰੋਧ ਤੇ ਤ੍ਰਿਸ਼ਨਾਂ ਦੀ ਅਗਨ ਵਿਚ ਸੜਦਾ ਹੈ ਤੇ ਸਾਧ ਸੰਗਤ ਕਦੀ ਨਹੀਂ ਕਰਦਾ। ਨਾਮਦੇਵ ਜੀ ਆਖਦੇ ਹਨ ਕਿ ਇਹਨਾਂ ਵਿਸ਼ਿਆਂ ਅਰਥਾਤ ਸੰਸਾਰਕ ਮੋਹ ਨੂੰ ਛਡ ਕੇ ਨਿਰਭੈਤਾ ਨਾਲ ਉਸ ਵਾਹਿਗੁਰੂ ਦਾ ਭਜਨ ਕਰਨਾ ਹੈ।

**ਆਪਣੇ ਮਨ ਨੂੰ ਸਮਝਾਉਣ ਲਈ ਸੰਸਾਰਕ ਮੋਹ ਤੋਂ ਦੂਰ ਰਹਿ ਕੇ ਉਸ ਭਗਵਾਨ ਦੀ ਭਗਤੀ ਅਥਵਾ ਡਿਊਟੀ ਪੂਰੀ ਕਰਨ ਲਈ ਅਗੇ ਇਕ ਪ੍ਰਸੰਗ ਵਿਚ ਆਏ ਇਸ ਸ਼ਬਦ ਨੂੰ ਹੋਰ ਰੰਗ ਵਿਚ ਗਾਇਨ ਕੀਤਾ—**

ਰਾਗ ਬਸੰਤ

ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥੧॥
ਸੰਸਾਰੁ ਸਮੁੰਦੇ ਤਾਰਿ ਗੋਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥੧॥ਰਹਾਉ॥
ਅਨਿਲ ਬੇੜਾ ਹਉ ਖੇਵਿ ਨ ਸਾਕਉ ॥ ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥
ਹੋਹੁ ਦਇਆਲੁ ਸਤਿਗੁਰ ਮੇਲਿ ਤੂ ਮੋ ਕਉ ॥ ਪਾਰਿ ਉਤਾਰੇ ਕੇਸਵਾ ॥੩॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪॥੨॥

ਅਰਥ—ਜਿਸ ਸੰਸਾਰ ਸਮੁੰਦਰ ਵਿਚ ਲੋਭ ਦੀ ਲਹਿਰ ਇਕ ਰਸ ਸ਼ੂਕ ਰਹੀ ਹੈ—ਹੇ ਵਾਹਿਗੁਰੂ ਉਸ ਵਿਚ ਮੇਰਾ ਸਰੀਰ ਡੁਬ ਰਿਹਾ ਹੈ। ਇਸ ਸੰਸਾਰ ਸਮੁੰਦਰ ਵਿਚੋਂ ਹੇ ਵਾਹਿਗੁਰੂ ਤਾਰ ਲੈ, ਹੇ ਪਿਤਾ ਬੀਠਲ ਤਾਰ ਲੈ। ਤ੍ਰਿਸ਼ਨਾਂ ਰੂਪ ਹਵਾ ਕਰਕੇ ਸਰੀਰ ਰੂਪੀ ਬੇੜਾ ਡੋਲਦਾ ਹੈ ਤੇ ਮੈਂ ਇਸ ਬੇੜੇ ਨੂੰ ਚਲਾ ਨਹੀਂ ਸਕਦਾ (ਨਿਰਬਲ ਹਾਂ) ਤੇਰਾ ਅੰਤ ਕਿਸੇ ਨਹੀਂ ਪਾਇਆ। ਹੇ ਵਾਹਿਗੁਰੂ ਤੂੰ ਮੇਰੇ ਪਰ ਦਇਆ ਕਰਕੇ ਸਤਿਗੁਰੂ ਨੂੰ ਮਿਲਾ ਦੇ, ਮੈਨੂੰ ਸੰਸਾਰ ਸਮੁੰਦਰ ਤੋਂ ਪਾਰ ਕਰ ਦੇ। ਨਾਮਦੇਵ ਜੀ ਆਖਦੇ ਹਨ ਹੇ ਵਾਹਿਗੁਰੂ ਮੈਂ ਤਰਨ ਨਹੀਂ ਜਾਣਦਾ ਭਾਵ ਗਿਆਨ ਹੀਨ ਹਾਂ ਵਾਹਿਗੁਰੂ ਮੈਨੂੰ ਗਿਆਨ ਰੂਪੀ ਬਾਂਹ ਪਕੜਾ ਦੇ।

ਰਾਗ ਬਸੰਤ ਘਰ

ਪੁਨਾ—ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥ ਪੀਛੈ ਤਿਨਕਾ ਲੈਕਰਿ ਹਾਂਕਤੀ ॥੧॥
ਜੈਸੇ ਪਨਕਤ ਥ੍ਰਿਟਿਟਿ ਹਾਕਤੀ ॥ ਸਰਿ ਧੋਵਨ ਚਾਲੀ ਲਾਡਲੀ ॥੧॥ਰਹਾਉ॥
ਧੋਬੀ ਧੋਵੈ ਬਿਰੰਹਿ ਬਿਰਾਤਾ ॥ ਹਰਿ ਚਰਨ ਮੇਰਾ ਮਨੁ ਰਾਤਾ ॥੨॥
ਭਣਤਿ ਨਾਮ ਦੇਉ ਰਮਿ ਰਹਿਆ ॥ ਅਪਨੇ ਭਗਤ ਪਰ ਕਰ ਦਇਆ ॥੩॥੩॥

ਅਰਥ—ਸੁਤੇ ਸਿਧ ਹੀ ਆਦ ਤੋਂ, ਧਰਤੀ ਤੋਂ ਧੂੜ ਦੀ (ਕਣੀ) ਤੱਤਾਂ ਦੀ ਬਣੀ ਹੋਈ ਦੇਹਿ ਰੂਪੀ ਗਡੀ ਚਲ ਰਹੀ ਹੈ। ਪਿਛੇ ਪ੍ਰਾਲਬਧ ਰੂਪ ਇਸਤਰੀ ਇਛਾ ਅਨੁਸਾਰ ਤਿਣਕਾ ਲੈ ਕੇ ਹਿਕਦੀ ਹੈ। ਜਿਕਰ ਚਿਕੜ ਵਿਚੋਂ ਭੂੰਡੀ ਕਿਸੇ ਚੀਜ਼ ਨੂੰ ਧੂੰਹਦੀ ਹੈ ਤਿਕੁਰ ਪ੍ਰਾਲਬਧ ਇਸ ਨੂੰ ਹਿਕਦੀ ਹੈ। ਉਤਮ ਆਦਮੀਆਂ ਦੀ ਬੁੱਧੀ ਲਾਡਲੀ ਸਤਸੰਗ ਸਰੋਵਰ ਵਿਚ ਰਾਗ ਦਵੈਖ ਰੂਪੀ ਮੈਲ ਨੂੰ ਧੋਣ ਚਲੀ ਹੈ। ਗੁਰੂ ਰੂਪ ਧੋਬੀ ਅਗੇ ਹੀ ਜਗਿਆਸੂਆਂ ਦੀ ਬੁੱਧੀ ਨੂੰ ਧੋ ਰਿਹਾ ਹੁੰਦਾ ਹੈ। ਜਿਸ ਦਾ ਸੰਸਾਰ ਵਲੋਂ ਚਿਤ ਉਪਰਾਮ ਹੈ ਤੇ ਵਾਹਿਗੁਰੂ ਵਿਚ ਅਛੀ ਤਰ੍ਹਾਂ ਰੱਤਾ ਹੋਇਆ ਹੈ। ਵਾਹਿਗੁਰੂ ਦੇ ਚਰਨਾਂ ਵਿਚ ਮੇਰਾ ਮਨ ਰਤਾ ਹੈ। ਨਾਮਦੇਵ ਜੀ ਆਖਦੇ ਹਨ ਹੇ ਵਾਹਿਗੁਰੂ ਤੂੰ ਸਰਬ ਵਿਆਪਕ ਹੈਂ, ਤੂੰ ਆਪਣੇ ਭਗਤਾਂ (ਮੇਰੇ) ਪਰ ਦਇਆ ਕਰਿ।

ਸ੍ਰੀ ਨਾਮਦੇਵ ਜੀ ਮਹਾਰਾਜ ਉਸ ਪਿਆਰੇ ਪ੍ਰੀਤਮ ਦੇ ਵੈਰਾਗ ਵਿਚ ਲੀਨ ਹੋਏ ਹੋਏ ਬੇਨਤੀਆਂ ਕਰ ਰਹੇ ਹਨ—ਹੇ ਵਾਹਿਗੁਰੂ! ਮੈਨੂੰ ਆਪਣੀ ਸੇਵਾ ਵਿਚ ਜੋੜ ਲੈ ਤੇ ਮੇਰੇ ਇਸ ਮਨ ਨੂੰ ਪ੍ਰਵਾਰ ਅਤੇ ਸੰਸਾਰ ਦੇ ਪਦਾਰਥਾਂ ਵਲੋਂ ਮੋੜ ਲੈ। ਹੁਣ ਮੇਰੇ ਪਰ ਦਇਆ ਕਰਕੇ ਐਸੀ ਸ਼ਕਤੀ ਦੇਹ ਕਿ ਬਾਕੀ ਦੀ ਆਯੂ ਦੇਸ ਵਿਚ ਫਿਰ ਕੇ ਤੇਰੇ ਨਾਮ ਦਾ ਹੋਕਾ ਦਿੰਦਾ ਫਿਰਾਂ।

ਤੁਰਨ ਲਗਿਆਂ ਮਹਾਰਾਜ ਨੇ ਆਪਣੇ ਮਾਤਾ ਪਿਤਾ ਪਾਸੋਂ ਦੇਸ਼ ਗਮਨ ਕਰਨ ਦੀ ਆਗਿਆ ਮੰਨੀ। ਪ੍ਰਵਾਰ ਨੂੰ ਭਾਵੇਂ ਇਸ ਵਿਛੋੜੇ ਦਾ ਬੜਾ ਦੁਖ ਸੀ ਪਰ ਉਹ ਮਹਾਰਾਜ ਜੀ ਨੂੰ ਇਸ ਪਵਿਤਰ ਕੰਮ ਤੋਂ ਰੋਕਣਾ ਨਹੀਂ ਸੀ ਚਾਹੁੰਦੇ। ਜੋ ਉਹ ਰੋਕਦੇ ਭੀ ਤਾਂ ਮਹਾਰਾਜ ਨੇ ਰੁਕਣਾ ਨਹੀਂ ਸੀ, ਇਹ ਲਈ ਉਹਨਾਂ ਖੁਸ਼ੀ ਖੁਸ਼ੀ ਆਗਿਆ ਦੇ ਦਿਤੀ। ਇਸ ਪਰ ਅਗਲੇ ਦਿਨ ਮਹਾਰਾਜ ਨੇ ਆਪਣੇ ਨਗਰ ਤੋਂ ਚਾਲੇ ਪਾ ਦਿਤੇ।

## ਬ੍ਰਹਮ ਗਿਆਨ ਅਤੇ ਵੰਡ ਕੇ ਛਕਣਾ

ਜਗਤ ਯਾਤਰਾ ਕਰਨ ਲਈ ਮਹਾਰਾਜ ਨੇ ਆਪਣੇ ਘਰੋਂ ਚਲ ਕੇ ਰਸਤੇ ਵਿਚ ਇਕ ਥਾਂ ਡੇਰਾ ਕੀਤਾ ਤੇ ਉਸ ਵਾਹਿਗੁਰੂ ਦੀ ਸਰਬ

## ਵਿਆਪਕਤਾ ਦਾ ਵਰਨਣ ਕਰਦੇ ਹੋਏ ਸ਼ਬਦ ਉਚਾਰਨ ਕੀਤਾ–

ਰਾਗ ਸਾਰੰਗ

ਬਦਹੁ ਕੀ ਨਾ ਹੋਡ ਮਾਧਉ ਮੋ ਸਿਉ ॥
ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ ॥੧॥ਰਹਾਉ॥
ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥੧॥
ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ ॥
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥੨॥੨॥

ਅਰਥ–ਹੇ ਵਾਹਿਗੁਰੂ ਤੁਸੀਂ ਮੇਰੇ ਨਾਲ ਇਸ ਗਲ ਦੀ ਸ਼ਰਤ ਕਿਉਂ ਨਹੀਂ ਲਗਾ ਲੈਂਦੇ ਕਿ ਮਾਲਕ ਤੋਂ ਦਾਸ ਤੇ ਦਾਸ ਤੋਂ ਮਾਲਕ ਜਾਣਿਆ ਜਾਂਦਾ ਹੈ। ਇਕਰ ਹੀ ਸਾਰੇ ਭਗਤਾਂ ਨਾਲ ਤੇਰਾ ਖੇਲ ਪੈ ਰਿਹਾ ਹੈ। ਆਪ ਹੀ ਤੂੰ ਦੇਵਤਾ ਹੈਂ ਤੇ ਆਪ ਹੀ ਦੇਹਰਾ ਹੈਂ। ਆਪਣੇ ਆਪ ਵਿਚ ਹੀ ਤੂੰ ਪੁਜਾਰੀ ਲਗ ਰਿਹਾ ਹੈਂ। ਜਲ ਤੇ ਤੁਰੰਗ ਹੈ ਤੁਰੰਗ ਤੇ ਜਲ ਹੈ, ਇਹ ਅਸਲ ਵਿਚ ਇਕ ਹੀ ਰੂਪ ਹਨ। ਪਰ ਕਹਿਣ ਸੁਨਣ ਵਿਚ ਇਹ ਪ੍ਰਸੰਗ ਦੂਜਾ ਹੈ, ਇਸ ਤਰ੍ਹਾਂ ਤੂੰ ਸਰਬ ਵਿਆਪੀ ਹੈਂ। ਆਪੇ ਹੀ ਤੂੰ ਗਾਉਂਦਾ ਹੈਂ ਤੇ ਆਪੇ ਹੀ ਨਚਦਾ ਹੈਂ। ਭਾਵ ਸਭ ਤੇਰਾ ਹੀ ਰੂਪ ਹੈ। ਆਪੇ ਹੀ ਤੂੰ ਵਾਜਾ ਹੈਂ ਤੇ ਆਪੇ ਹੀ ਵਜਾਉਣ ਵਾਲਾ ਹੈਂ। ਨਾਮਦੇਵ ਜੀ ਆਖਦੇ ਹਨ, ਹੇ ਵਾਹਿਗੁਰੂ ਤੂੰ ਮੇਰਾ ਠਾਕੁਰ ਹੈਂ, ਪਰ ਦਾਸ (ਮੈਂ) ਊਣਾ ਤੇ ਤੂੰ ਪੂਰਾ ਹੈਂ।

**ਸ੍ਰੀ ਨਾਮਦੇਵ ਜੀ ਮਹਾਰਾਜ ਐਸੇ ਬ੍ਰਹਮ ਗਿਆਨ ਭਰੇ ਵਾਕ ਕੇਵਲ ਉਚਾਰ ਹੀ ਨਹੀਂ ਛਡਦੇ ਬਲਕਿ ਉਹ ਉਸ ਵਾਹਿਗੁਰੂ ਨੂੰ ਹਰ ਥਾਂ ਤੇ ਮੌਜੂਦ ਦੇਖਦੇ ਸਨ ਤੇ ਉਹ ਹਰ ਜੀਵ ਨੂੰ ਵਾਹਿਗੁਰੂ ਦਾ ਰੂਪ ਸਮਝਦੇ ਸਨ। ਇਸ ਦੀ ਪ੍ਰੋੜ੍ਹਤਾ ਲਈ ਮਹਾਰਾਜ ਦੇ ਜੀਵਨ ਵਿਚੋਂ ਇਕ ਪ੍ਰਸੰਗ ਪੇਸ਼ ਕਰਦੇ ਹਾਂ। ਅਜ ਦੇ ਸਫਰ ਵਿਚ ਜਿਸ ਥਾਂ ਭਗਤ ਜੀ ਨੇ ਡੇਰਾ ਕੀਤਾ ਓਥੇ ਪ੍ਰਸ਼ਾਦ ਤਿਆਰ ਕਰਕੇ ਛਕਣ ਲਗੇ ਤੇ ਉਹਨਾਂ ਦਾ ਧਿਆਨ ਪਾਣੀ ਆਦਿ ਕਿਸੇ ਹੋਰ ਵਸਤੂ ਵਲ ਚਲਾ ਗਿਆ। ਇਤਨੇ ਚਿਰ ਨੂੰ ਇਕ ਕੁੱਤਾ ਆਇਆ ਤੇ ਕੁਝ ਰੋਟੀਆਂ ਚੁਕ ਕੇ ਲੈ ਗਿਆ। ਜੇ ਕੋਈ ਹੋਰ ਪੁਰਸ਼ ਹੁੰਦਾ ਤਾਂ ਸੋਟੇ ਨਾਲ ਉਸ ਕੁਤੇ ਦਾ ਸਿਰ ਭੰਨ ਦਿੰਦਾ, ਪਰ ਭਗਤ ਜੀ ਤਾਂ ਬ੍ਰਹਮ ਗਿਆਨੀ ਸਨ ਤੇ ਉਹ ਹਰ ਜੀਵ ਨੂੰ ਵਾਹਿ-ਗੁਰੂ ਦਾ ਰੂਪ ਸਮਝ ਕੇ ਉਸ ਨੂੰ ਆਖਦੇ ਸਨ–**

**ਰੂਖੜੀ ਨਾ ਖਾਇਓ ਸੁਆਮੀ ਰੂਖੜੀ ਨਾ ਖਾਇਓ ॥**
**ਆਪਣਾ ਬਾਂਟਾ ਲੈ ਕਰ ਜਾਇਓ ਰੂਖੜੀ ਨਾ ਖਾਇਓ ॥**

ਇਸ ਪ੍ਰਸੰਗ ਦਾ ਦੂਸਰਾ ਭਾਵ ਵੰਡ ਛਕਣਾ ਹੈ ਕਿਉਂਕਿ ਜਿਸ ਆਦਮੀ ਦੇ ਦਿਲ ਵਿਚ ਕਿਸੇ ਦੁਖੀ ਜਾਂ ਲੋੜਵੰਦ ਭਰਾ ਲਈ ਦਰਦ ਨਹੀਂ ਉਹ ਅਸਲ ਵਿਚ ਤਾਂ ਆਦਮੀ ਕਹਾਉਣ ਯੋਗ ਹੀ ਨਹੀਂ। ਜੇ ਇਕ ਆਦਮੀ ਆਪ ਥਾਲ ਵਿਚ ਅੱਠ ਅੱਠ ਕੌਲੀਆਂ ਦਾਲ ਭਾਜੀ ਦੀਆਂ ਰਖ ਕੇ ਰੋਟੀ ਖਾਂਦਾ ਹੈ ਅਤੇ ਦੋ ਡੰਗ ਦੀ ਥਾਂ ਚਾਰ ੨ ਡੰਗ ਖਾਂਦਾ ਹੈ, ਪਰ ਉਸ ਦੇ ਪਾਸ ਹੀ ਰਹਿਣ ਵਾਲਾ ਗਰੀਬ ਟੱਬਰ ਦੋ ਵੇਲੇ ਦੀ ਥਾਂ ਇਕ ਵੇਲੇ ਵੀ ਢਿੱਡ ਭਰ ਕੇ ਰੋਟੀ ਨਹੀਂ ਖਾਂਦਾ, ਉਸ ਦੇ ਬੱਚੇ ਭੁਖ ਦੇ ਦੁਖੋਂ ਵਿਲੂੰ ਵਿਲੂੰ ਕਰਦੇ ਹਨ ਤਾਂ ਤੁਸੀਂ ਆਪ ਹੀ ਦੱਸੋ ਕਿ ਲੋੜ ਨਾਲੋਂ ਵਧੀਕ ਖਾਣ ਵਾਲਾ ਮਾਇਆਧਾਰੀ ਆਪਣੇ ਆਪ ਨੂੰ ਆਦਮੀ ਕਿਸਤਰ੍ਹਾਂ ਅਖਵਾ ਸਕਦਾ ਹੈ ? ਭਲੇ ਆਦਮੀਆਂ ਦੀਆਂ ਗਲਾਂ ਤਾਂ ਐਥੋਂ ਤਕ ਸੁਣਦੀਆਂ ਹਨ ਕਿ ਉਹਨਾਂ ਨੂੰ ਕਈ ਦਿਨਾਂ ਦੀ ਭੁੱਖ ਕੱਟਣ ਤੋਂ ਪਿੱਛੋਂ ਅਗਰ ਇਕ ਰੋਟੀ ਵੀ ਮਿਲੇ ਤੇ ਉਸ ਵੇਲੇ ਵੀ ਕੋਈ ਭੁੱਖਾ ਪਹੁੰਚ ਜਾਵੇ ਤਾਂ ਉਸ ਇਕ ਵਿਚੋਂ ਵੀ ਅੱਧੀ ਭੰਨ ਕੇ ਦੇ ਦਿੰਦੇ ਹਨ।

ਭਗਤ ਜੀ ਤਾਂ ਇਹਨਾਂ ਪਰਉਪਕਾਰ ਵਾਲੀਆਂ ਗਲਾਂ ਦਾ ਪ੍ਰਚਾਰ ਕਰਨ ਹਿਤ ਹੀ ਸੰਸਾਰ ਤੇ ਆਏ ਸਨ। ਉਹਨਾਂ ਨੇ ਆਪਣੇ ਅਮਲ ਨਾਲ ਇਸ ਪ੍ਰਸੰਗ ਵਿਚ ਸਿੱਖਿਆ ਦਿਤੀ ਹੈ ਕਿ ਆਦਮੀ ਤਾਂ ਇਕ ਪਾਸੇ ਰਿਹਾ ਅਗਰ ਤੁਹਾਡੇ ਪਾਸ ਕੋਈ 'ਹੈਵਾਨ' ਵੀ ਲੋੜਵੰਦ ਆ ਜਾਵੇ ਤਾਂ ਉਸ ਨੂੰ ਰੱਬ ਦਾ ਜੀਵ ਸਮਝ ਕੇ ਖਾਲੀ ਨਾ ਜਾਣ ਦੇਵੋ। ਉਹਨਾਂ ਆਪਣੇ ਵਾਸਤੇ ਪ੍ਰਸ਼ਾਦ ਤਿਆਰ ਕੀਤਾ ਅਤੇ ਛਕਣ ਦਾ ਵੇਲਾ ਆਇਆ ਤਾਂ 'ਕੁੱਤਾ' ਲੈ ਕੇ ਭੱਜ ਪਿਆ। ਹੋਰ ਕੋਈ ਹੁੰਦਾ ਤਾਂ ਉਸ ਦੇ ਸਿਰ ਵਿਚ ਸੋਟਾ ਮਾਰਦਾ, ਪਰ ਭਗਤ ਜੀ ਆਖਦੇ ਹਨ–

ਓ ਮੇਰੇ ਪਿਆਰੇ ! ਪ੍ਰਸ਼ਾਦ ਦੀ ਲੋੜ ਹੈ ਤਾਂ ਜਮ ਜਮ ਛਕੋ ਪਰ ਸੁੱਕੀ ਅਤੇ ਰੁੱਖੀ ਕਿਉਂ ਖਾਂਦੇ ਹੋ ? ਆਪਣੇ ਹਿੱਸੇ ਦਾ ਘਿਉ ਅਤੇ ਦਾਲ ਭਾਜੀ ਨਾਲ ਲੈ ਕੇ ਜਾਓ।

ਇਹ ਵੰਡ ਛਕਣ ਅਤੇ ਹਰ ਲੋੜਵੰਦ ਪਰ ਤਰਸ ਕਰਨ ਦਾ

ਸੱਚਾ ਨਮੂਨਾ ਹੈ, ਜਿਸ ਤੋਂ ਸਾਨੂੰ ਸਿੱਖਿਆ ਲੈਣੀ ਚਾਹੀਦੀ ਹੈ।

## ਘੋੜੀ ਦਾ ਪ੍ਰਸੰਗ ਯਾਂ ਭਾਣਾ ਮੰਨਣਾ

ਸ੍ਰੀ ਨਾਮਦੇਵ ਜੀ ਮਹਾਰਾਜ ਜਗਤ ਵਾਸੀਆਂ ਦੀ, ਸੰਸਾਰਕ ਸੰਸਿਆਂ ਵਿਚ ਖੱਚਤ ਹੋ ਉਸ ਸਿਰਜਨਹਾਰ ਨੂੰ ਭੁਲ ਜਾਣ ਦੀ, ਭੁਲ ਨੂੰ ਦੂਰ ਕਰਨ ਲਈ ਘਰੋਂ ਚਲੇ ਸਨ ਤੇ ਅਜ ਦਵਾਰਕਾ ਨੂੰ ਜਾ ਰਹੇ ਹਨ। ਇਸ ਰਸਤੇ ਵਿਚ ਜਿਥੇ ਰਾਤ ਪੈ ਜਾਂਦੀ, ਅਰਾਮ ਕਰਦੇ ਤੇ ਅਗਲੇ ਦਿਨ ਉਠ ਕੇ ਫੇਰ ਚਾਲੇ ਪਾ ਦਿੰਦੇ ਸਨ। ਇਸੇ ਤਰ੍ਹਾਂ ਹਰ ਥਾਂ ਉਸ ਪ੍ਰਮਾਤਮਾ ਦੇ ਗਿਆਨ ਦਾ ਪ੍ਰਚਾਰ ਕਰਦੇ ਜਾ ਰਹੇ ਸਨ। ਅਜ ਚਲਦਿਆਂ ੨ ਕਈ ਦਿਨ ਹੋ ਗਏ ਹਨ, ਇਸ ਕਰਕੇ ਸਰੀਰ ਨੂੰ ਕੁਛ ਥਕੇਵਾਂ ਮਲੂੰਮ ਹੋਣ ਲਗ ਪਿਆ। ਭਗਤ ਜੀ ਦੇ ਦਿਲ ਵਿਚ ਸੰਕਲਪ ਹੋਇਆ ਕਿ ਅਗਰ ਕੋਈ ਸਾਥੀ ਮਿਲ ਜਾਵੇ ਜਾਂ ਸਵਾਰੀ ਕਰਨ ਲਈ ਘੋੜੀ ਮਿਲ ਜਾਵੇ ਤਾਂ ਰਸਤਾ ਆਰਾਮ ਨਾਲ ਕਟਿਆ ਜਾਵੇ। ਇਧਰ ਭਗਤ ਜੀ ਦੇ ਮਨ ਵਿਚ ਇਹ ਸੰਕਲਪ ਹਾਲੇ ਉਤਪਨ ਹੀ ਹੋਇਆ ਸੀ ਜੋ ਉਧਰ ਉਸ ਸਰਬ ਵਿਆਪੀ ਪ੍ਰਮਾਤਮਾਂ ਨੇ ਭਗਤ ਜੀ ਦੇ ਭਾਣਾ ਮੰਨਣ ਅਥਵਾ ਸਰਬ ਵਿਆਪਕ ਸ਼ਰਧਾ ਦੀ ਪ੍ਰੀਖਿਆ ਕਰਨ ਲਈ ਇਕ ਖੇਲ ਰਚਿਆ। ਉਸ ਨੇ ਆਪਣੀ ਸ਼ਕਤੀ ਨੂੰ ਇਕ ਪਠਾਣ (ਮੁਗਲ) ਦਾ ਰੂਪ ਦੇ ਕੇ ਘੋੜੀ ਪਰ ਸਵਾਰ ਕਰਕੇ ਓਥੇ ਭੇਜ ਦਿਤਾ। ਮੁਗਲ ਨੇ ਆਉਂਦਿਆਂ ਹੀ ਭਗਤ ਜੀ ਨੂੰ ਹੁਕਮ ਦਿਤਾ, ਦੇਖ ਭਈ ਜਾਹੀਆ! ਮੇਰੀ ਘੋੜੀ ਅਜ ਹੀ ਸੂਈ ਹੈ। ਉਸ ਦਾ ਵਛੇਰਾ ਇਤਨਾ ਛੋਟਾ ਹੈ ਕਿ ਚਲ ਨਹੀਂ ਸਕਦਾ, ਇਸ ਲਈ ਤੂੰ ਇਸ ਨੂੰ ਚੁੱਕ ਲੈ ਤੇ ਮੇਰੇ ਨਾਲ ਚਲ। ਮਹਾਰਾਜ ਨੇ ਸੋਚਿਆ ਕਿ ਸਰੀਰ ਥਕੇਵੇਂ ਨਾਲ ਚੂਰ ਚੂਰ ਹੋਇਆ ਪਿਆ ਸੀ, ਇਸ ਲਈ ਸੰਕਲਪ ਤਾਂ ਹੋਇਆ ਸੀ ਕਿ ਘੋੜੀ ਚੜ੍ਹਣ ਨੂੰ ਮਿਲ ਜਾਵੇ ਤਾਂ ਆਰਾਮ ਹੋ ਜਾਵੇਗਾ ਪਰ ਇਹ ਤਾਂ ਸਗੋਂ ਵਛੇਰਾ ਚੁਕਣ ਦਾ ਸਾਮਾਨ ਹੋ ਗਿਆ, ਜੋ ਹੋਰ ਥਕੇਵੇਂ ਦਾ ਕਾਰਨ ਹੋਵੇਗਾ। ਉਸ ਵੇਲੇ ਹੀ ਬ੍ਰਹਮ ਗਿਆਨੀ ਜਾਣੀ

ਜਾਣ ਮਹਾਰਾਜ ਨੇ ਵਿਚਾਰ ਕੀਤੀ ਕਿ ਜਦ ਉਹ ਪ੍ਰਮਾਤਮਾ ਸਭ ਥਾਂ ਤੇ ਸਭ ਚੀਜ਼ਾਂ ਵਿਚ ਵਿਆਪਕ ਹੈ ਤੇ ਸਭ ਕੰਮ ਉਸ ਦੀ ਮਰਜ਼ੀ ਨਾਲ ਹੁੰਦੇ ਹਨ ਤਾਂ ਇਹ ਕੰਮ ਉਸ ਤੋਂ ਬਗੈਰ ਕਿਸ ਤਰ੍ਹਾਂ ਹੋ ਸਕਦਾ ਹੈ ? ਇਸ ਵਿਚਾਰ ਦੇ ਫੁਰਦਿਆਂ ਹੀ ਅਨੁਭਵ ਹੋ ਗਿਆ ਕਿ ਇਹ ਖੇਲ ਉਸ ਪ੍ਰਮਾਤਮਾਂ ਦਾ ਹੀ ਹੈ। ਫੇਰ ਮੇਰੇ ਧੰਨ ਭਾਗ ਹਨ ਕਿ ਉਹ ਪ੍ਰਮਾਤਮਾਂ ਮੁਗਲ ਰੂਪ ਵਿਚ ਆ ਕੇ ਮੈਨੂੰ ਹੁਕਮ ਕਰਦਾ ਹੈ ਤੇ ਮੈਨੂੰ ਉਸ ਦਾ ਹੁਕਮ ਮੰਨਣਾ ਯਾਂ ਉਸ ਦੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ, ਮੇਰੇ ਧੰਨ ਭਾਗ ਹਨ। ਭਗਤ ਜੀ ਨੇ ਝੱਟ ਹੱਥ ਜੋੜ ਕੇ ਸਤ ਬਚਨ ਆਖ ਦਿਤਾ ਤੇ ਵਛੇਰੇ ਨੂੰ ਮੋਢਿਆਂ ਪਰ ਚੁੱਕ ਲਿਆ। ਤੁਰੇ ਜਾਂਦਿਆਂ ਵਿਚਾਰ ਫੁਰੀ ਹੇ ਮਨ ! ਤੂੰ ਕਦੀ ਅਡੋਲ ਨਾ ਹੋਇਓਂ, ਤੇਰੇ ਸੰਕਲਪ ਕਦੀ ਨਾ ਮੁੱਕੇ, ਤੂੰ ਸਦਾ ਹੀ ਸੰਕਲਪਾਂ ਵਿਕਲਪਾਂ ਵਿਚ ਖੱਚਤ ਰਹਿੰਦਾ ਹੈਂ। ਦੇਖ ਤੇਰੀ ਇਸ ਚੰਚਲਤਾ ਨੂੰ ਦੂਰ ਕਰਨ ਲਈ ਉਹ ਪਿਆਰਾ ਉਹ ਦਿਆਲੂ ਕਿਸ ਤਰ੍ਹਾਂ ਖੇਲ ਰਚਦਾ ਹੈ ਤੇ ਆਪ ਖੇਚਲ ਕਰਦਾ ਹੈ. ਉਹ ਸਰਬ ਵਿਆਪੀ ਪਿਤਾ ਧੰਨ ਹੈ । ਸ੍ਰੀ ਨਾਮਦੇਵ ਜੀ ਤਾਂ ਹਰ ਥਾਂ ਉਸ ਪਿਆਰੇ ਦਾ ਪਸਾਰਾ ਅਨੁਭਵ ਕਰਦੇ ਸਨ ਤੇ ਹਰ ਥਾਂ ਉਸੇ ਦੀ ਜੋਤ ਦਾ ਪ੍ਰਕਾਸ਼ ਜਾਣਦੇ ਸਨ, ਸੋ ਇਹ ਯਕੀਨ ਕਰਕੇ ਕਿ ਇਹ ਖੇਲ ਉਸੇ ਪ੍ਰੀਤਮ ਦਾ ਰਚਿਆ ਹੈ, ਇਸ ਲਈ ਉਹ ਉਸ ਮੁਗਲ ਜਾਂ ਪਠਾਣ ਨੂੰ ਅਕਾਲ ਪੁਰਖ ਦੀ ਜੋਤ ਬਲਕਿ ਉਸੇ ਦਾ ਰੂਪ ਸਮਝਦੇ ਸਨ ਤੇ ਇਸੇ ਵਿਚਾਰ ਨਾਲ ਜੋ ਮਹਾਂ-ਵਾਕ ਉਚਾਰਨ ਕੀਤਾ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਤਰ੍ਹਾਂ ਦਰਜ ਹੈ–

ਰਾਗ ਤਿਲੰਗ

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥
ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥ ਨੀਕੀ ਤੇਰੀ ਬਿਗਾਰੀਆਲੇ ਤੇਰਾ ਨਾਉ ॥੧॥ਰਹਾਉ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ ॥ ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥
ਖੂਬ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥
ਚੰਦੀ ਹਜਾਰ ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੩॥੩॥

ਅਰਥ–ਉਸ ਮੁਗਲ ਨੇ ਨਾਮਦੇਵ ਨੂੰ ਕਿਹਾ–ਹੇ ਮਿਤ੍ਰ! ਖੁਸ਼ਖਬਰੀ ਭਾਵ ਪ੍ਰਸੰਨ ਹੈਂ। ਭਗਤ ਜੀ ਨੇ ਉਤਰ ਦਿਤਾ ਮੈਂ ਚਾਰ ਵਾਰੀ ਬਲਿਹਾਰ ਜਾਂਦਾ ਹਾਂ। ਇਹ ਤੇਰੀ ਬਿਗਾਰ (ਕੰਮ) ਮੈਨੂੰ ਚੰਗੀ ਲਗਦੀ ਹੈ। ਤੇਰਾ ਨਾਮਾ ਆਲਾ ਭਾਵ ਸੁੰਦਰ ਹੈ। ਹੇ ਵਾਹਿਗੁਰੂ ਦੀ ਜੋਤ (ਮੁਗਲ ਮੂਰਤੀ) ਕਿਥੋਂ ਆਏ ਹੋ, ਕਿਥੇ ਸਾਓ ਤੇ ਕਿਥੇ ਜਾਓਗੇ ? ਹੇ ਦਵਾਰਕਾ ਨਗਰੀ ਜਾਣ ਵਲੋਂ ਮੁਗਲ ਸਚ ਦਸ, ਤੇਰੀ ਪਗੜੀ ਬੜੀ ਸੁੰਦਰ ਹੈ ਅਤੇ ਬਚਨ ਬੜੇ ਮਿਠੇ ਹਨ। ਭਲਾ ਦਵਾਰਕਾ ਨਗਰੀ ਵਿਚ ਮੁਗਲ (ਪਠਾਣ) ਕਿਥੋਂ ਆ ਗਏ। (ਤੂੰ ਉਥੇ ਕਿਉਂ ਜਾ ਰਿਹਾ ਹੈਂ) ਹੇ ਈਸ਼ਵਰ ਦੇ ਭੇਜੇ ਹੋਏ ਅਕਾਲ ਸ਼ਕਤੀ, ਹੇ ਸਾਰੇ ਖੇਲ ਕਰਨ ਵਾਲੇ ਸਰਬ ਵਿਆਪੀ ਕਈ ਹਜ਼ਾਰਾਂ ਦੀ ਗਿਣਤੀ ਵਿਚ ਸ੍ਰਿਸ਼ਟੀ ਜੇਹੜੀ ਕੇਵਲ ਤੈਨੂੰ ਜਾਣ ਰਹੀ ਹੈ। ਦੇ ਸੁੰਦਰ ਰੰਗ ਵਾਲੇ ਮੁਗਲ ਰੂਪੀ ! ਮੇਰੇ ਅਧਭੁਤ ਪਾਤਸ਼ਾਹ, ਮੈਂ ਤੈਨੂੰ ਇਕ ਹੀ ਜਾਂਣਿਆਂ ਹੈ। (ਸਤਾਂ ਮੂੰਹਾਂ ਵਾਲੇ ਘੋੜੇ ਦਾ ਪਤੀ) ਸੂਰਜ (ਐਰਾ-ਵਤਿ ਹਾਥੀ ਦਾ ਪਤੀ) ਇੰਦਰ ਮਨੁੱਖਾਂ ਦਾ ਰਾਜਾ [ਪਰ] ਨਾਮੇ ਦਾ ਪਾਤਸ਼ਾਹ ਸਭ ਤੋਂ ਵੱਡਾ ਹੈ।

**ਮਹਾਰਾਜ ਨੇ ਇਹ ਪ੍ਰੇਮ-ਮਈ ਬਚਨ ਬਿਲਾਸ ਕਰਦਿਆਂ ਹੀ ਆਪਣੀ ਬਿਰਤੀ ਨੂੰ ਅੰਤਰ ਧਿਆਨ ਕਰ ਲਿਆ ਤੇ ਸਾਖਯਾਤ ਅਕਾਲ ਜੋਤ ਦੇ ਦਰਸ਼ਨਾਂ ਦਾ ਰਜ ਰਜ ਕੇ ਅਨੰਦ ਮਾਣਿਆ ਤੇ ਪਰੇਮ ਲੀਨ ਅਵਸਥਾ ਵਿਚ ਸ਼ਬਦ ਉਚਾਰਨ ਕੀਤਾ–**

ਰਾਗ ਟੋਡੀ ॥

ਤੀਨਿ ਛੰਦੇ ਖੇਲੁ ਆਛੈ ॥੧॥ਰਹਾਉ॥
ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰਿ ਸਾਂਡੀ ਗੋ ॥
ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥੧॥
ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥
ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥੨॥
ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ॥
ਮਾਲੀ ਕੈ ਘਰ ਕੇਲ ਆਛੈ ਕੇਲ ਬੇਲ ਤੇਲ ਗੋ ॥੩॥
ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥੪॥੩॥

ਅਰਥ–ਸਇ ਛੰਦ ਵਿਚ ਤਿੰਨਾਂ ਤਿੰਨਾਂ ਹਿੱਸਿਆਂ ਦੇ ਚੰਗੇ ਪ੍ਰਸੰਗਾਂ ਦੇ ਖੇਲ ਗੁੰਥਨ ਕੀਤੇ ਹੋਏ ਆਉਣਗੇ। ਘੁਮਾਰਾਂ ਦੇ ਘਰ ਤੌੜੀ [ਭਾਂਡੇ] ਅਛੇ ਹੋਣ ਤਾਂ ਉਹਨਾਂ ਦਾ ਘਰ ਚੰਗਾ ਲਗਦਾ ਹੈ। ਰਾਜੇ ਘਰ ਸਾਂਡੀ [ਸੈਨਾਂ] ਅੱਛੀ ਹੋਵੇ ਤਾਂ ਰਾਜੇ ਦਾ ਘਰ ਸੁੰਦਰ ਮਲੂਮ ਹੁੰਦਾ ਹੈ। ਬ੍ਰਾਹਮਣ ਦੇ ਘਰ ਵਿਦਿਆ ਹੋਵੇ ਤਾਂ ਉਸ ਦਾ ਘਰ ਸਜਦਾ ਹੈ। ਇਹ ਪ੍ਰਸੰਗ ਰਾਂਡੀ, ਸਾਂਡੀ ਤੇ ਹਾਂਡੀ ਦਾ ਕਿਹਾ ਹੈ। ਬਾਣੀਏ ਦੇ ਘਰ [ਦੁਕਾਨ] ਵਿਚ ਹਿੰਗ ਹੋਵੇ ਤਾਂ ਉਸ ਦਾ ਘਰ [ਦੁਕਾਨ] ਸੁਭਾਏਮਾਨ ਹੈ। ਮੱਝ ਦੇ ਮਥੇ ਕੁੰਡਲਾਂ ਵਾਲੇ ਸਿੰਗ ਹੋਣ ਤਾਂ ਉਹ ਅਛੀ ਲਗਦੀ ਹੈ। ਦਵਾਰਕਾ ਵਿਚ ਸ਼ਿਵਲਿੰਗ ਹੋਣ ਤਾਂ ਠਾਕੁਰ ਦੁਆਰੇ ਚੰਗੇ ਲਗਦੇ ਹਨ। ਇਹ ਲੀਗੁ, ਸੀਗੁ, ਹੀਗ ਦਾ ਪ੍ਰਸੰਗ ਕਿਹਾ ਹੈ। ਤੇਲੀ ਦੇ ਘਰ ਤੇਲ ਹੋਵੇ ਤਾਂ ਘਰ ਸ਼ੋਭਾ ਪਾਉਂਦਾ ਹੈ। ਜੰਗਲਾਂ ਵਿਚ ਵੇਲਾਂ ਹੋਣ ਤਾਂ ਉਹ ਫੱਬਦਾ ਹੈ। ਮਾਲੀ ਦੇ ਘਰ ਕੇਲੇ ਆਦਿ ਫਲਾਂ ਦੇ ਬੂਟੇ ਹੋਣ ਤਾਂ ਉਹ ਚੰਗਾ ਹੈ। ਇਹ ਕੇਲੇ ਦੀਆਂ ਫਲੀਆਂ, ਵੇਲਾਂ ਤੇ ਤੇਲ ਦਾ ਪ੍ਰਸੰਗ ਕਿਹਾ ਹੈ।

ਜਿਸ ਤਰ੍ਹਾਂ ਸੰਤਾਂ ਦੇ ਹਿਰਦੇ ਵਿਚ ਵਾਹਿਗੁਰੂ, ਗੋਕਲ ਵਿਚ ਸ੍ਰੀ ਕ੍ਰਿਸ਼ਨ ਸੁਭਾਏਮਾਨ ਹੈ। ਇਸੇ ਤਰ੍ਹਾਂ ਮੇਰੇ ਹਿਰਦੇ ਵਿਚ ਪ੍ਰਮਾਤਮਾ ਅਛਾ ਲਗਦਾ ਹੈ। ਇਹ ਰਾਮ, ਸਿਆਮ, ਗੋਬਿੰਦ ਦਾ ਪ੍ਰਸੰਗ ਕਿਹਾ ਹੈ। ਇਸ ਸਾਰੇ ਸ਼ਬਦ ਦਾ ਭਾਵ ਇਹ ਹੈ ਕਿ ਜਿਸ ਤਰ੍ਹਾਂ ਉਕਤ ਘਰਾਂ ਵਿਚ ਉਕਤ ਚੀਜ਼ਾਂ ਅਛੀਆਂ ਲਗਦੀਆਂ ਹਨ। ਇਸੇ ਤਰ੍ਹਾਂ ਮੇਰੇ ਹਿਰਦੇ ਵਿਚ ਭਾਵ ਮੈਨੂੰ ਉਹ ਪਰੀਪੂਰਨ ਪ੍ਰਮਾਤਮਾਂ ਚੰਗਾ ਲਗਦਾ ਹੈ।

**ਮਹਾਰਾਜ ਨੇ ਇਸ ਸ਼ਬਦ ਦਾ ਭੋਗ ਪਾਇਆ ਤੇ ਆਪਣੇ ਹਿਰਦੇ ਵਿਚ ਉਸ ਜੋਤ ਨੂੰ ਟਿਕਾ ਰਖਿਆ। ਜਦ ਨੇਤ੍ਰ ਖੁਲੇ ਤਾਂ ਉਥੇ ਕੋਈ ਨਾ ਮੁਗਲ ਸੀ ਨਾ ਘੋੜੀ ਬਲਕਿ ਸਭ ਥਾਂ ਉਸ ਪਿਆਰੇ ਦਾ ਪ੍ਰਕਾਸ਼ ਦਿਸ ਰਿਹਾ ਸੀ।**

## ਦਵਾਰਕਾ ਵਿਚ ਉਪਦੇਸ਼

**ਭਗਤ ਜੀ ਦਵਾਰਕਾ ਨਗਰੀ ਵਿਖੇ ਪਹੁੰਚ ਗਏ। ਆਪ ਜਦ ਮੰਦਰਾਂ ਦੇ ਦਰਸ਼ਨ ਕਰਨ ਗਏ ਤਾਂ ਜਿਸ ਥਾਂ ਜਾਣ ਪੁਜਾਰੀ ਹੱਥ ਅੱਡ ਅੱਡ ਕੇ ਮਾਇਆ ਮੰਗਣ ਤੇ ਮੂਰਤੀਆਂ ਅਗੇ ਮਥਾ ਟੇਕਣ ਲਈ ਆਖਣ। ਮਹਾਰਾਜ ਜੀ ਨੇ ਇਸ ਵਚਿੱਤਰ ਲੀਲ੍ਹਾ ਨੂੰ ਦੇਖ ਕੇ ਕਿਹਾ, ਹੇ ਵਾਹਿਗੁਰੂ ! ਤੂੰ ਕਿਡਾ ਬੇਅੰਤ ਹੈਂ,ਕੋਈ ਤਾਂ ਬਾਦਸ਼ਾਹ ਬਣਾ ਦਿਤਾ ਹੈ ਤੇ ਕੋਈ ਹੱਥ ਅੱਡ ਕੇ ਪੈਸੇ ਮੰਗਦਾ ਫਿਰਦਾ ਹੈ। ਹੇ ਵਾਹਿਗੁਰੂ ! ਤੂੰ ਬੇਅੰਤ ਹੈਂ, ਤੂੰ ਮਾਲਕ ਹੈਂ, ਜਿਥੇ ਕਿਸੇ ਨੂੰ ਰਖੇਂ ਉਥੇ ਹੀ ਤੇਰੀ ਕ੍ਰਿਪਾ ਹੈ। ਇਸ ਪਰਥਾਇ ਸ਼ਬਦ ਉਚਾਰਨ ਕੀਤਾ—**

ਰਾਗੁ ਗੂਜਰੀ

ਜੌ ਰਾਜੁ ਦੇਹਿ ਤ ਕਵਨ ਬਡਾਈ ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥ ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ਰਹਾਉ॥
ਸਭ ਤੈ ਉਪਾਈ ਭਰਮ ਭੁਲਾਈ ॥ ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥
ਸਤਿਗੁਰੁ ਮਿਲੈ ਸਹਸਾ ਜਾਈ ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥
ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥੧॥

ਅਰਥ—ਹੇ ਵਾਹਿਗੁਰੂ ! ਜੇ ਤੂੰ ਰਾਜ ਦੇਵੇਂ ਤਾਂ ਕੋਈ ਵਡਿਆਈ ਨਹੀਂ ਅਤੇ ਜੇ ਤੂੰ ਭੀਖ ਮੰਗਾਵੇਂ ਤਾਂ ਕੁਛ ਘਟ ਨਹੀਂ ਚਲਿਆ। ਹੇ ਮੇਰੇ ਮਨ ! ਤੂੰ ਸਾਰੀ ਸ੍ਰਿਸ਼ਟ ਸਾਜੀ ਹੈ ਪਰ ਉਹ ਭਰਮ ਵਿਚ ਭੁਲੀ ਫਿਰਦੀ ਹੈ, ਭਾਵ ਤੇਰੀ ਪੂਜਾ ਛਡ ਕੇ ਕਿਰਤਮ ਵਸਤੂਆਂ ਦੀ ਪੂਜਾ ਵਿਚ ਲਗੀ ਹੋਈ ਹੈ। ਜਿਸ ਨੂੰ ਤੂੰ ਦਸ ਦੇਂਦਾ ਹੈਂ ਉਸ ਨੂੰ ਪਤਾ ਲਗ ਜਾਂਦਾ ਹੈ। ਜਿਸ ਨੂੰ ਪੂਰਨ ਸਤਿਗੁਰੂ ਦਾ ਮੇਲ ਹੋ ਜਾਵੇ ਉਸ ਦੇ ਸਾਰੇ ਸੰਸੇ ਦੂਰ ਹੋ ਜਾਂਦੇ

ਹਨ। [ਇਹ ਆਖਦੇ ਹਨ ਕਿ ਪੱਥਰਾਂ ਨੂੰ ਮਥਾ ਟੇਕ] ਮੈਂ ਕਿਸ ਨੂੰ ਪੂਜਾਂ, ਭਾਵ ਇਸ ਦੀ ਪੂਜਾ ਕਿਉਂ ਕਰਾਂ ਜਦ ਤੇਰੇ ਬਿਨਾਂ ਹੋਰ ਦਿਸਦਾ ਹੀ ਨਹੀਂ [ਮਹਾਰਾਜ ਪੁਜਾਰੀਆਂ ਨੂੰ ਉਪਦੇਸ਼ ਕਰਦੇ ਹਨ] ਇਕ ਪੱਥਰ ਦੀ ਪੂਜਾ ਕਰਦੇ ਤੇ ਦੂਜੇ ਉਸੇ ਤਰ੍ਹਾਂ ਦੇ ਪੱਥਰ ਪਰ ਪੈਰ ਰਖਦੇ ਹੋ ਜੇ ਪੱਥਰ ਦੇਵ ਹੈ ਤਾਂ ਦੋਨੋਂ ਹੀ ਦੇਵ ਹੋਣੇ ਚਾਹੀਦੇ ਜਾਂ ਮੰਨਣੇ ਚਾਹੀਦੇ ਹਨ। ਨਾਮਦੇਵ ਜੀ ਆਖਦੇ ਹਨ। ਮੈਂ ਇਕ ਪ੍ਰਮਾਤਮਾ ਦੀ ਸੇਵਾ [ਪੂਜਾ] ਕਰਦਾ ਹਾਂ।

ਇਸ ਤਰ੍ਹਾਂ ਦਵਾਰਕਾ ਵਿਚ ਕੁਛ ਦਿਨ ਬਤੀਤ ਕੀਤੇ। ਮਹਾਰਾਜ ਜੀ ਜਿਸ ਮੰਦਰ ਵਿਚ ਜਾਂਦੇ ਸਨ, ਜਿਸ ਸੰਗਤ ਵਿਚ ਬੈਠਦੇ ਸਨ ਤੇ ਜਿਸ ਥਾਂ ਬਸੇਰਾ ਕਰਦੇ ਸਨ, ਇਸੇ ਤਰ੍ਹਾਂ ਉਸ ਵਾਹਿਗੁਰੂ ਦੀ ਪੂਜਾ ਤੇ ਸਿਮਰਣ ਦਾ ਪ੍ਰਵਾਹ ਚਲਾਉਂਦੇ ਸਨ ਤੇ ਲੋਕਾਂ ਨੂੰ ਕ੍ਰਿਤਮ ਵਸਤੂਆਂ ਦੀ ਪੂਜਾ ਵਲੋਂ ਹਟਾ ਕੇ ਉਸ ਅਕਾਲ ਪੁਰਖ ਦੇ ਸਿਮਰਨ ਵਿਚ ਲਗਾਉਂਦੇ ਸਨ।

## ਪਰਸ ਰਾਮ ਨੂੰ ਉਪਦੇਸ਼

ਦਵਾਰਕਾ ਨਗਰੀ ਵਿਚ ਇਹ ਗਲ ਮਸ਼ਹੂਰ ਹੋ ਗਈ ਕਿ ਮਹਾਂ-ਰਾਸ਼ਟਰ ਦੇਸ਼ ਦੇ ਮਹਾਂ ਪੁਰਸ਼ ਸ੍ਰੀ ਨਾਮਦੇਵ ਜੀ ਏਥੇ ਆਏ ਹੋਏ ਹਨ। ਜਿਸ ਅਸਥਾਨ ਪਰ ਭਗਤ ਜੀ ਨੇ ਆਸਣ ਕੀਤਾ ਹੋਇਆ ਸੀ ਓਥੇ ਅਨੇਕ ਆਦਮੀ ਦਰਸ਼ਨਾਂ ਨੂੰ ਆਉਣ ਤੇ ਧਰਮ ਮਾਰਗ ਪਰ ਵਿਚਾਰ ਕਰਕੇ ਸੱਤ ਉਪਦੇਸ਼ ਧਾਰਨ ਕਰਕੇ ਜਾਣ। ਦਵਾਰਕਾ ਦੇ ਇਕ 'ਪਰਸ ਰਾਮ' ਨਾਮੀ ਪੰਡਤ ਨੂੰ ਜਦ ਇਸ ਗਲ ਦਾ ਪਤਾ ਲਗਾ ਕਿ ਸ੍ਰੀ ਪੰਡਰ ਪੁਰ ਵਾਲਾ ਭਗਤ ਨਾਮਦੇਵ ਇਥੇ ਆਇਆ ਹੋਇਆ ਹੈ ਤੇ ਉਹ ਸਤ-ਸੰਗ ਕਰਦਾ ਹੈ, ਅਰ ਬੇਅੰਤ ਆਦਮੀ ਉਸ ਪਾਸੋਂ ਧਰਮ ਮਾਰਗ ਪ੍ਰਾਪਤ ਕਰਕੇ ਸ਼ਰਧਾਲੂ ਬਣ ਗਏ ਹਨ, ਤਾਂ ਉਹ ਦਿਲ ਵਿਚ ਬੜਾ ਸੜਿਆ ਕਿ ਦੇਖੋ ਜੀ! ਧਰਮ ਉਪਦੇਸ਼ ਕਰਨਾ ਬ੍ਰਾਹਮਣਾਂ ਦਾ ਹੱਕ ਹੈ ਤੇ ਇਹ ਕਸ਼ੱਤਰੀ ਹੋ ਕੇ ਸਾਡਾ ਹੱਕ ਖੋਹ ਰਿਹਾ ਹੈ। ਅੱਛਾ ਕਦੀ ਮੌਕਾ ਮਿਲੇ ਤਾਂ ਧਰਮ ਚਰਚਾ ਕਰਕੇ ਉਸ ਨੂੰ ਨਿਰੁਤ੍ਰ ਕਰਾਂਗਾ। ਪੰਡਤ ਦੇ ਦਿਲ ਵਿਚ ਇਹ ਸੰਕਲਪ ਹੋਇਆ ਹੀ ਸੀ, ਜੋ ਜਾਣੀਜਾਣ ਮਹਾਰਾਜ ਜੀ ਇਕ

ਦਿਨ ਆਪ ਹੀ ਉਸ ਦੇ ਪਾਸ ਚਲੇ ਗਏ। ਅਗੇ ਬ੍ਰਾਹਮਣ ਦੇਵਤਾ ਜੀ ਦੀ ਕਥਾ ਕਰ ਰਹੇ ਸਨ ਤੇ ਹਜ਼ਾਰਾਂ ਸਰੋਤੇ ਬੈਠੇ ਹੋਏ ਸਰਵਨ ਕਰ ਰਹੇ ਸਨ। ਪਰਸ ਰਾਮ ਨੇ ਭਗਤ ਜੀ ਨੂੰ ਬੜੇ ਆਦਰ ਸਤਿਕਾਰ ਨਾਲ ਆਪਣੇ ਪਾਸ ਬਿਠਾਇਆ। ਮਹਾਰਾਜ ਜੀ ਨੇ ਪੰਡਤ ਦਾ ਬੜਾ ਠਾਠ ਬਾਠ ਦੇਖ ਕੇ ਮਨ ਵਿਚ ਮੁਸਕਰਾ ਕੇ ਕਿਹਾ ਇਹ ਪੰਡਤ ਬੜੇ ਜੰਜਾਲ ਵਿਚ ਫਸਿਆ ਹੋਇਆ ਹੈ। ਪੰਡਤ ਆਪਣੀ ਵਿਦਿਆ ਦੇ ਅਹੰਕਾਰ ਭਰਪੂਰ ਲਹਿਜੇ ਵਿਚ ਬੋਲਿਆ, ਮਹਾਰਾਜ ! ਕੁਛ ਬਚਨ ਬਿਲਾਸ ਕਰੋ। ਮਹਾਰਾਜ ਜੀ ਨੇ ਸ਼ਬਦ ਉਚਾਰਨ ਕੀਤਾ–

ਰਾਗੁ ਸੋਰਠਿ

ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥
ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥੧॥
ਮੋ ਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥੧॥ਰਹਾਉ॥
ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥
ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥
ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥
ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥੩॥੩॥

ਅਰਥ–ਇਸ ਤਰ੍ਹਾਂ ਇਹ ਸੰਸਾਰ ਝੂਠਾ ਹੈ। ਜਿਸ ਤਰ੍ਹਾਂ ਕੋਈ ਆਖੇ ਕਿ ਬਿਨਾਂ ਮੜੇ ਤੋਂ ਢੋਲ ਵਜ ਰਿਹਾ ਹੈ ਅਰ ਬਦਲਾਂ ਤੋਂ ਬਿਨਾਂ ਹੀ ਮੀਂਹ ਵਸ ਰਿਹਾ ਹੈ। ਉਕਤ ਦ੍ਰਿਸ਼ਟਾਂਤਾਂ ਦੀ ਤਰ੍ਹਾਂ ਕੋਈ ਵਿਚਾਰ ਕਰੇ ਤਾਂ ਸੰਸਾਰ ਮਿਥਿਆ ਨਜ਼ਰ ਆਵੇਗਾ। ਮੈਨੂੰ ਪਿਆਰਾ ਵਾਹਿਗੁਰੂ ਮਿਲ ਗਿਆ ਹੈ, ਜਿਸ ਕਰਕੇ ਇਹ ਦੇਹ ਸਫਲ ਹੋਈ ਹੈ। ਜਿਸ ਤਰ੍ਹਾਂ ਲੋਹਾ ਪਾਰਸ ਨਾਲ ਛੋਹ ਕੇ ਸੋਨਾ ਬਣ ਜਾਂਦਾ ਹੈ, ਜਿਕਰ ਰਤਨ ਧਾਗੇ ਨਾਲ ਪਰੋਏ ਜਾਂਦੇ ਹਨ। ਇਸੇ ਤਰ੍ਹਾਂ ਗੁਰਾਂ ਨਾਲ ਮਿਲ ਕੇ ਮੈਂ ਸ਼ੁੱਧ ਹੋ ਗਿਆ ਹਾਂ। ਜਦ ਆਪਣੇ ਆਪ ਵਿਚ ਚਾਨਣ ਹੋਇਆ ਤਾਂ ਭਰਮ ਦੂਰ ਹੋ ਗਿਆ। ਗੁਰਾਂ ਪਾਸੋਂ ਪੁਛਿਆ ਤਾਂ ਮਨ ਭਰੋਸੇ ਵਾਲਾ ਹੋ ਗਿਆ। ਜਿਸ ਤਰ੍ਹਾਂ ਪਾਣੀ ਵਿਚ ਘੜਾ ਸਮਾਇਆ ਹੁੰਦਾ ਹੈ ਭਾਵ ਪਾਣੀ ਦਾ ਭਰਿਆ ਘੜਾ ਪਾਣੀ ਵਿਚ ਟਿਕ ਜਾਂਦਾ ਹੈ, ਅਰਥਾਤ ਜਿਸ ਤਰ੍ਹਾਂ ਘੜੇ ਦਾ ਪਾਣੀ ਸਮੁੰਦਰ ਆਦਿ ਦੇ ਪਾਣੀ ਨਾਲ ਮਿਲ ਜਾਂਦਾ ਹੈ, ਇਸੇ ਤਰ੍ਹਾਂ ਮੈਂ ਉਸ ਵਾਹਿਗੁਰੂ ਨੂੰ ਸਾਰੇ ਸੰਸਾਰ ਵਿਚ ਇਕ ਕਰਕੇ ਜਾਣਿਆ ਹੈ। ਗੁਰਾਂ ਵਿਚ ਦਾਸ [ਨਾਮਦੇਵ] ਦਾ ਮਨ ਗਿਆ ਹੈ ਤੇ ਮੈਂ ਤੱਤ ਸਰੂਪ ਵਾਹਿਗੁਰੂ ਨੂੰ ਪਛਾਣ ਲਿਆ ਹੈ।

ਸਰੋਤਿਆਂ ਦੇ ਮਨ ਪਰ ਇਸ ਸ਼ਬਦ ਦਾ ਬੜਾ ਚੰਗਾ ਅਸਰ ਪਿਆ, ਪਰ ਪੰਡਤ ਜੋ ਸੰਸਾਰਕ ਧੰਧਿਆਂ ਵਿਚ ਖਚਤ ਹੋਇਆ ਹੋਇਆ ਸੀ ਪ੍ਰਸੰਨ ਨ ਹੋਇਆ। ਨਾਲੇ ਉਸ ਨੂੰ ਆਪਣੀ ਵਿਦਿਆ ਦਾ ਘੁਮੰਡ

ਸੀ, ਉਹ ਉਸੇ ਅਸਰ ਹੇਠ ਆਪਣੀ ਗਲ ਕਰਨੀ ਚਾਹੁੰਦਾ ਸੀ। ਇਸ ਲਈ ਉਸ ਨੇ ਆਪਣੀ ਵਲੋਂ ਬੜੀ ਗੂੜ੍ਹ ਵਿਦਿਆ ਦਾ ਪ੍ਰਸ਼ਨ ਕੀਤਾ ਕਿ ਹੇ ਭਗਤ ਜੀ! ਤੁਸੀਂ ਇਹ ਤਾਂ ਦਸੋ ਕਿ ਸ੍ਰਿਸ਼ਟੀ ਕਿਸ ਤਰ੍ਹਾਂ ਬਣੀ? ਮਹਾਰਾਜ ਨੇ ਪੰਡਤ ਦੇ ਇਸ ਡੂੰਘੇ ਪ੍ਰਸ਼ਨ ਦਾ ਉਤਰ ਇਸ ਸ਼ਬਦ ਵਿਚ ਦਿਤਾ–

ਰਾਗ ਧਨਾਸਰੀ

ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾਂ ॥
ਕ੍ਰਿਸਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥
ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥
ਅਸਗਾ ਅਸ ਉਸਗਾ ॥ ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥
ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥
ਤਰਕੁ ਨਚਾ ॥ ਭ੍ਰਮੀਆਚਾ ॥
ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥
ਪਿੰਧੀ ਉਭਕਲੇ ਸੰਸਾਰਾ ॥ ਭ੍ਰਮਿ ਭ੍ਰਮਿ ਆਏ ਤੁਮਚੇ ਦੁਆਰਾ ॥
ਤੂ ਕੁਨੁ ਰੇ ॥ ਮੈ ਜੀ ਨਾਮਾ ॥ ਹੋ ਜੀ ॥
ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥
ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥੧॥
ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ਰਹਾਉ॥
ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ ॥
ਚਰਨ ਸਰਨ ਨਾਮਾ ਬਲਿ ਤਿਹਾਰੀ ॥੨॥੫॥

ਅਰਥ–ਪਹਿਲਾਂ ਪ੍ਰਮਾਤਮਾ ਦਾ ਪ੍ਰਕਾਸ਼ ਸਫੇਦ ਕੰਵਲ ਫੁਲ ਵਰਗਾ ਬਣਿਆ ਉਸ ਕੰਵਲ ਤੋਂ ਬ੍ਰਹਮਾ ਉਤਪਨ ਹੋਇਆ ਤੇ ਉਸ ਤੋਂ ਅਗੇ ਸਾਰਾ ਸੰਸਾਰ। [ਪ੍ਰਸ਼ਨ] ਵਿਸ਼ਨੂੰ ਬ੍ਰਹਮਾ ਤੋਂ ਪਹਿਲਾਂ ਕਿਸ ਤਰ੍ਹਾਂ ਬਣਿਆ? [ਉਤਰ] ਵਾਹਿਗੁਰੂ ਦੀ ਸ਼ਕਤੀ ਨਾਲ। ਪਹਿਲੇ ਪਹਿਲ ਵਾਹਿਗੁਰੂ ਨੇ ਬਾਣੀ ਉਚਾਰੀ ਭਾਵ ਇਛਾ ਕੀਤੀ ਕਿ ਮੈਂ ਇਕ ਤੋਂ ਅਨੇਕ ਹੋ ਜਾਵਾਂ। ਤਦਨੰਤਰ ਉਸੇ ਅਕਾਲ ਪੁਰਖ ਤੋਂ ਮਾਇਆ ਹੋਈ। ਉਸ ਮਾਇਆ ਤੋਂ ਸਾਰੀ ਸ੍ਰਿਸ਼ਟੀ। ਇਸ ਮਾਇਆ ਦਾ ਸੁਭਾਵ ਵਾਹਿਗੁਰੂ ਵਿਚ ਤੇ ਉਸ ਅਕਾਲ ਪੁਰਖ ਦਾ ਸੁਭਾਵ ਸ਼ਕਤੀ ਵਿਚ ਗਿਆ, ਭਾਵ ਇਹ ਤੇ ਉਹ ਦੋਵੇਂ ਇਕ ਰੂਪ ਸਨ। (ਇਨ੍ਹਾਂ ਦੋਹਾਂ ਦੇ ਮੇਲ ਕਰਕੇ ਇਹ ਸੰਸਾਰ ਹੋਇਆ) ਇਹ ਸਾਰਾ ਸੰਸਾਰ ਵਾਹਿਗੁਰੂ ਦਾ ਬਾਗ ਹੈ। ਭਾਵ ਇਨ੍ਹਾਂ ਜੀਵਾਂ ਵਿਚ ਉਹ ਵਾਹਿਗੁਰੂ ਆਪ ਹੀ ਨਾਚ ਕਰ ਰਿਹਾ ਹੈ। ਜੇਕਰ ਖੂਹ ਦੀਆਂ ਟਿੰਡਾਂ ਵਿਚ ਪਾਣੀ ਹੁੰਦਾ ਹੈ ਭਾਵ ਜਿਸ ਤਰ੍ਹਾਂ ਖੂਹ ਦੀਆਂ ਟਿੰਡਾਂ ਵਿਚ ਪਾਣੀ ਨਚਦਾ ਹੈ, ਇਕੁਰ ਉਹ ਵਾਹਿਗੁਰੂ ਸਭ ਕੁਝ ਵਿਆਪ ਰਿਹਾ ਹੈ। [ਉਹ ਕਿਸ ਤਰ੍ਹਾਂ ਦਾ ਹੈ?] ਉਸੇ ਵਾਹਿਗੁਰੂ ਦੀਆਂ ਸੱਤਾ ਕਰਕੇ ਸਾਰੀਆਂ ਇੰਦਰੀਆਂ ਨਚ ਰਹੀਆਂ ਹਨ, ਭਾਵ ਨੇਤ੍ਰ ਦੇਖਦੇ ਹਨ, ਹਥ ਪੈਰ ਕੰਮ ਕਰ ਰਹੇ ਹਨ। (ਉਸ ਦੀ ਸੱਤਾ ਤੋਂ ਬਿਨਾਂ ਕਿਉਂ ਨਹੀਂ) ਉਸ ਵਾਹਿਗੁਰੂ ਤੋਂ ਹੋਣ ਹੈ?

ਜਿਸ ਤਰ੍ਹਾਂ ਸੱਤਾ ਕਰਕੇ (ਨਿਰਤਕਾਰੀ ਕਰਨ) ਇਸ ਗਲ ਵਿਚ ਪੂਨਾ ਤਰਕਨ ਕਰ ਅਤੇ ਕੁਛ ਤੈਨੂੰ ਭਰਮ ਭਾਵਸ਼ੱਕ ਹੈ [ਵਾਹਿਗੁਰੂ ਦਾ ਬਚਨ] ਇਹ ਸੰਸਾਰ ਮੇਰਾ ਰੂਪ ਹੈ। ਇਸ ਗਲ ਨੂੰ ਸੱਚੀ ਜਾਣ ਕੇ ਹਿਰਦੇ ਵਿਚ ਵਸਾ [ਹੇ ਭਾਈ] (ਜਿਸ ਨੂੰ ਮੁਕਤ ਹੋਣ ਦੀ ਲੋੜ ਹੈ ਉਹ ਵਾਹਿਗੁਰੂ ਅਗੇ ਇਸ ਤਰ੍ਹਾਂ ਬੇਨਤੀ ਕਰੇ) ਜਿਕੁਰ ਖੂਹ ਰੂਪ ਕਲਾ ਕਰਕੇ ਟਿੰਡਾਂ ਹੇਠਾਂ ਉਤਾਂਹ ਖੂਹ ਵਿਚ ਮਾਹਲ ਨਾਲ ਭੌਂਦੀਆਂ ਹਨ ਤਿਕਰ ਹੀ ਅਸੀਂ ਜਨਮ ਜਨਮ ਦੇ ਭੌਂਦੇ ਹੋਏ ਤੇਰੇ ਦਰ ਉਤੇ ਆਏ ਹਾਂ। ਤੂੰ ਕੌਣ [ਤੂੰ ਕੇਹੜਾ] ਹੈਂ ? ਤਾਂ ਫਿਰ ਜੀਵ ਇਸ ਤਰ੍ਹਾਂ ਅਧੀਨਗੀ ਨਾਲ ਉਤਰ ਦੇਵੇ 'ਜੀ ਮੈਂ ਨਾਮਾ ਹਾਂ' [ਕੀ ਚਾਹੁੰਦਾ ਹੈਂ ?]ਸੰਸਾਰ ਰੂਪ ਅੰਨੇ ਖੂਹ ਤੋਂ ਕਢ ਲਵੋ।

**ਇਹ ਜਮ ਦੀ ਤਾੜਨਾ ਦਾ ਅਥਵਾ ਜਨਮ ਮਰਨ ਦਾ ਕਾਰਨ ਹੈ। ਇਸ ਤੋਂ ਉਪਰੰਤ ਭਗਤ ਜੀ ਨੇ ਉਸ ਪ੍ਰਮਾਤਮਾ ਦੀ ਉਸਤਤੀ ਵਿਚ ਇਹ ਸ਼ਬਦ ਉਚਾਰਨ ਕੀਤਾ—**

ਰਾਗ ਪ੍ਰਭਾਤੀ

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥੧॥
ਗੋਬਿਦੁ ਗਾਜੈ ਸਬਦੁ ਬਾਜੈ ਆਨਦ ਰੂਪੀ ਮੇਰੋ ਰਾਮਈਆ ॥੧॥ਰਹਾਉ॥
ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ ॥
ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥੨॥
ਤੁਮਚੇ ਪਾਰਸੁ ਹਮਚੇ ਲੋਹਾ ਸੰਗੇ ਕੰਚਨੁ ਭੈਇਲਾ ॥
ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥੩॥੨॥

ਅਰਥ—ਵਾਹਿਗੁਰੂ ਜੁਗਾਂ ਤੋਂ ਪਹਿਲਾਂ ਆਦ ਵਿਚ ਵੀ ਸੀ ਅਤੇ ਅੰਤ ਨੂੰ ਵੀ ਜੁਗੋ ਜੁਗ ਹੋਵੇਗਾ। ਪਰ ਉਸ ਦਾ ਅੰਤ ਕਿਸੇ ਨਹੀਂ ਜਾਣਿਆ। ਸਾਰਿਆਂ ਵਿਚ ਇਕ ਰਸ ਵਾਹਿਗੁਰੂ ਵਿਆਪ ਰਿਹਾ ਹੈ। ਇਕੁਰ ਦਾ ਮੈਂ ਉਸਦਾ ਰੂਪ ਕਥਨ ਕੀਤਾ ਹੈ। ਸਭ ਵਿਚ ਵਾਹਿਗੁਰੂ ਬੋਲ ਰਿਹਾ ਹੈ [ਜਿਕੁਰ ਪੰਜ ਤਰ੍ਹਾਂ ਦੇ ਵਜਦੇ ਹਨ ਤੇ ਗੁਰਾਂ ਦਾ ਉਪਦੇਸ਼ ਸਭ ਨੂੰ ਪ੍ਰਗਟ ਹੁੰਦਾ ਹੈ] ਸ਼ਬਦ ਰੂਪ ਹੋ ਕੇ ਵਜ ਰਿਹਾ ਮੇਰਾ ਵਾਹਿਗੁਰੂ ਅਨੰਦ ਰੂਪ ਹੈ।

ਜਿਸ ਤਰ੍ਹਾਂ ਚੰਦਨ ਦੇ ਬ੍ਰਿਛ ਦੀ ਸੁਗੰਧੀ ਜੰਗਲ ਦੇ ਹੋਰ ਬ੍ਰਿਛਾਂ ਨੂੰ ਸੁਭਾਵਕ ਹੀ ਲਗ ਜਾਂਦੀ ਹੈ। ਸਾਰਿਆਂ ਦਾ ਆਦਿ ਵੀ ਤੂੰ ਹੈਂ ਅਤੇ ਪਰਮਲ ਆਦਿ ਸੁਗੰਧੀ ਵੀ ਤੂੰ ਹੀ ਹੈਂ ਅਤੇ ਲੜਕੀਆਂ ਵਤ ਜੀਵਾਂ ਨੂੰ ਚੰਦਨ ਵਤ ਸੰਤ ਹੋ ਕੇ ਤੂੰ ਹੀ ਸਾਰਿਆਂ ਨੂੰ ਮਿਲ ਰਿਹਾ ਹੈਂ, ਭਾਵ ਸਾਰਿਆਂ ਵਿਚ ਪ੍ਰਕਾਸ਼ ਹੈਂ, ਅਤੇ ਸਾਨੂੰ ਨੀਚਾਂ ਨੂੰ ਉਚ ਕਰ ਲਵੇਗਾ (ਵਾਹਿਗੁਰੂ ਪਾਸ ਬੇਨਤੀ) ਤੁਸੀਂ ਪਾਰਸ ਹੋ, ਅਸੀਂ ਲੋਹਾ ਹਾ, ਤੇਰੇ ਨਾਲ ਮਿਲ ਕੇ ਅਸੀਂ ਸੋਨਾ ਹੋ ਗਏ ਹਾਂ। ਤੂੰ ਦਿਆਲ ਰਤਨ ਲਾਲ (ਤੇਰਾ ਨਾਮ) ਹੈਂ ਅਤੇ ਨਾਮਦੇਵ ਜੀ ਆਖਦੇ ਹਨ ਮੈਂ ਤੇਰੇ ਸੱਚ ਸਰੂਪ ਵਿਚ ਸਮਾਇਆ ਹੋਇਆ ਹਾਂ।

**ਉਚ ਵਿਦਿਆ, ਨਿੰਮ੍ਰਤਾ, ਗੂੜ ਗਿਆਨ ਤੇ ਸ਼ਾਂਤੀ ਭਰਪੂਰ ਬਚਨ ਸੁਣਕੇ ਪੰਡਤ ਜੀ ਦਾ ਘੁਮੰਡ ਟੁਟ ਗਿਆ। ਉਸ ਦਾ ਖਿਆਲ ਸੀ ਕਿ ਨਾਮਦੇਵ ਕੋਈ ਸਾਧਾਰਨ ਜੇਹਾ ਅਨਪੜ੍ਹ ਸਾਧੂ ਹੈ, ਪਰ ਉਸ ਨੂੰ**

**ਹੁਣ ਪਤਾ ਲਗਾ ਕਿ ਮੇਰਾ ਮੁਕਾਬਲਾ ਇਕ ਤਕੜੇ ਵਿਦਵਾਨ, ਗਿਆਨ ਦੇ ਭੰਡਾਰ ਤੇ ਫਿਲਾਸਫਰ ਨਾਲ ਪੈ ਗਿਆ ਹੈ ਜੋ ਸਰਬ ਗੁਣ ਭਰਪੂਰ ਹੈ। ਪੰਡਤ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ! ਤੁਸੀਂ ਇਸ ਦਰਜੇ ਪਰ ਜੁਗਤ ਕਰਕੇ ਪਹੁੰਚੇ ਹੋ। ਮਹਾਰਾਜ ਨੇ ਕਿਹਾ, ਪੰਡਤ ਜੀ! ਮੈਂ ਤਾਂ ਤੁੱਛ ਬੁਧੀ ਵਾਲਾ ਜੀਵ ਹਾਂ।**

**ਜੇ ਉਸ ਪ੍ਰਮਾਤਮਾ ਦੀ ਕ੍ਰਿਪਾ ਹੋ ਜਾਵੇ ਤਾਂ ਸਭ ਕੁਛ ਹੋ ਜਾਂਦਾ ਹੈ। ਫੇਰ ਪੰਡਤ ਨੇ ਕਿਹਾ ਕਿ ਮਹਾਰਾਜ ਮੇਰੇ ਸਮਝਾਉਣ ਲਈ ਆਪਣੇ ਅੰਮ੍ਰਿਤ ਵਾਕ ਹੋਰ ਉਚਾਰਨ ਕਰੋ ਜਿਸ ਪਰ ਮਹਾਰਾਜ ਨੇ ਸ਼ਬਦ ਉਚਾਰਨ ਕੀਤਾ—**

ਰਾਗ ਧਨਾਸਰੀ

ਦਸ ਬੈਰਾਗਨਿ ਮੋਹਿ ਬਸਿ ਕੀਨੀ ਪੰਚਹੁ ਕਾ ਮਿਟ ਨਾਵਉ ॥
ਸਤਰਿ ਦੋਇ ਭਰੇ ਅੰਮ੍ਰਿਤਸਰਿ ਬਿਖੁ ਕਉ ਮਾਰਿ ਕਢਾਵਉ ॥੧॥
ਪਾਛੈ ਬਹੁਰਿ ਨ ਆਵਨੁ ਪਾਵਉ ॥
ਅੰਮ੍ਰਿਤ ਬਾਨੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ਰਹਾਉ॥
ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥੨॥
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥੩॥
ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥
ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥੪॥੨॥

ਅਰਥ—ਦਸ ਬੈਰਾਗਣ ਇੰਦਰੀਆਂ ਮੈਂ ਵੱਸ ਕੀਤੀਆਂ ਹਨ। (ਤੁਸੀਂ ਵਸ ਕਰੋ) ਅਤੇ ਪੰਜ ਕਾਮ, ਕ੍ਰੋਧ, ਲੋਭ, ਮੋਹ ਆਦਿ ਦਾ ਮੈਂ ਨਾਮ ਮਿਟਾ ਦਿਤਾ ਹੈ। ਸੱਤਰ ਪੜ੍ਹਦਿਆਂ ਵਿਚ ਜੋ ਮਨ ਬੁਧੀ ਰਹਿਣ ਵਾਲੇ ਹਨ ਉਨ੍ਹਾਂ ਨੂੰ ਮੈਂ ਪ੍ਰਮੇਸ਼ਰ ਦੇ ਨਾਮ ਰੂਪੀ ਅੰਮ੍ਰਿਤ ਨਾਲ ਭਰਪੂਰ ਕਰ ਦਿਤਾ ਹੈ ਅਤੇ ਉਸੇ ਹੀ ਸਰੋਵਰ ਵਿਚ ਇਸ਼ਨਾਨ ਕਰਾਉਂਦਾ ਹਾਂ। ਅਰ ਵਿਸ਼ੇ ਰੂਪ ਜ਼ਹਿਰ ਨੂੰ ਵਿਚੋਂ ਮਾਰ ਕੇ ਕੱਢਦਾ ਹਾਂ। ਵਾਹਿਗੁਰੂ ਵਲ ਜਾਂਦਾ ਹਾਂ, ਪਿਛੇ ਸੰਸਾਰ ਵਲ ਫੇਰ ਨਹੀਂ ਆਵਾਂਗਾ। ਅੰਮ੍ਰਿਤ ਰੂਪ ਬਾਣੀ ਹਿਰਦੇ ਵਿਚੋਂ ਉਚਾਰਦਾ ਹਾਂ ਤੇ ਆਪਣੇ ਆਤਮਾ ਨੂੰ ਸਮਝਾਉਂਦਾ ਹਾਂ। ਗਿਆਨ ਰੂਪ ਕੁਹਾੜੇ ਨਾਲ ਮੋਹ ਰੂਪ ਬ੍ਰਿਛ ਨੂੰ ਕੱਟ ਦਿਤਾ ਹੈ ਅਤੇ ਬੇਨਤੀ ਕਰਕੇ ਗੁਰਾਂ ਦੇ ਚਰਨਾਂ ਪਰ ਢਹਿ ਪੈਂਦਾ ਹਾਂ।

ਸੰਸਾਰ ਵਲੋਂ ਉਲਟ ਕੇ ਮੈਂ ਉਹਨਾਂ ਦਾ ਸੇਵਕ ਹੋ ਗਿਆ ਹਾਂ। ਅਗੇ ਨੂੰ ਸੰਤਾਂ (ਭਗਤਾਂ) ਪਾਸੋਂ ਡਰ ਪਾਉਂਦਾ ਰਹਿੰਦਾ ਹਾਂ। ਇਸ ਸੰਸਾਰ ਤੋਂ ਤਦ ਹੀ ਛੁਟਕਾਰਾ ਪਾਵਾਂਗਾ। ਜਦ ਤੁਸੀਂ ਪਾਵੋਗੇ, ਜੇ ਮਾਇਆ ਵਿਚ ਖਚਤ ਨਹੀਂ ਹੋਵੋਗੇ। ਮਾਇਆ ਨਾਮ ਗਰਭ ਜੋਨੀ ਦਾ ਹੈ। ਜਿਸ ਨੂੰ ਤਿਆਗ ਕੇ ਵਾਹਿਗੁਰੂ ਦਾ ਦਰਸ਼ਨ ਪਾਵਾਂਗਾ। ਇਸ ਰੀਤੀ ਨਾਲ ਜੇਹੜੇ ਵਾਹਿਗੁਰੂ ਦੀ ਭਗਤੀ ਕਰਦੇ ਹਨ ਤਿਨ੍ਹਾਂ ਨੇ ਸਾਰੇ ਡਰ ਦੂਰ ਕਰ ਦਿਤੇ ਹਨ। ਨਾਮਦੇਵ ਜੀ ਆਖਦੇ ਹਨ, ਹੇ ਭਗਾਵੋ ਬਾਹਰ ਕਿਉਂ ਭਟਕਦੇ ਹੋ। ਇਸ ਸੰਜਮ ਨਾਲ ਵਾਹਿਗੁਰੂ ਨੂੰ ਪਾਈਦਾ ਹੈ ਤੇ ਪ੍ਰਾਪਤ ਕਰੋ।

ਪੰਡਤ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਬੈਠੀਆਂ ਹੋਰ ਸੰਗਤਾਂ ਮਹਾਰਾਜ ਜੀ ਦਾ ਉਪਦੇਸ਼ ਸੁਣ ਕੇ ਅਤੀ ਪ੍ਰਸੰਨ ਹੋਈਆਂ ਅਰ ਗਿਆਨ ਦੀ ਪ੍ਰਾਪਤੀ ਕਰਕੇ ਉਸ ਈਸ਼ਵਰ ਦੇ ਭਜਨ ਵਿਚ ਜੁੜ ਗਈਆਂ। ਪਰਸ ਰਾਮ ਆਪਣੀ ਵਿਦਿਆ ਤੇ ਬ੍ਰਹਮ ਪੁਣੇ ਦਾ ਘੁਮੰਡ ਛਡ ਕੇ ਮਹਾਰਾਜ ਦਾ ਪੱਕਾ ਸ਼ਰਧਾਲੂ ਬਣ ਗਿਆ।

ਇਸੇ ਤਰ੍ਹਾਂ ਦਵਾਰਕਾ ਵਿਚ ਨਿਵਾਸ ਕਰਦਿਆਂ ਭਗਤ ਜੀ ਮਹਾਰਾਜ ਇਕ ਦਿਨ ਨਦੀ ਪਰ ਇਸ਼ਨਾਨ ਕਰਨ ਗਏ ਤਾਂ ਇਕ ਸ੍ਵਾਂਗੀ ਸੰਤ ਨਾਲ ਮੇਲ ਹੋ ਗਿਆ, ਜਿਸ ਦਾ ਪ੍ਰਸੰਗ ਅਗੇ ਆਉਂਦਾ ਹੈ।

## ਸ੍ਵਾਂਗੀ ਸੰਤ

ਇਕ ਦਿਨ ਸ੍ਰੀ ਨਾਮਦੇਵ ਜੀ ਮਹਾਰਾਜ ਦੁਆਰਕਾ ਦੀ ਇਕ ਨਦੀ ਪਰ ਇਸ਼ਨਾਨ ਕਰਨ ਗਏ। ਬਸਤਰ ਉਤਾਰ ਕੇ ਇਸ਼ਨਾਨ ਕਰਨ ਲਗ ਪਏ। ਓਥੇ ਪਾਸ ਹੀ ਇਕ ਲੰਬੇ ਅਤੇ ਭਗਵੇਂ ਚੋਲੇ ਵਾਲਾ ਸੰਤ ਰੂਪ ਆਦਮੀ ਮ੍ਰਿਗਸ਼ਾਲਾ ਵਿਛਾ ਕੇ ਸਮਾਧੀ ਸਥਿੱਤ ਹੋਇਆ ਬੈਠਾ ਸੀ। ਉਸ ਨਦੀ ਦੇ ਕਿਨਾਰੇ ਪਰ ਇਕ ਸੇਠ ਪਾਰ ਜਾਣ ਵਾਸਤੇ ਆਇਆ ਤੇ ਬੇੜੀ ਦੀ ਉਡੀਕ ਵਿਚ ਬੈਠ ਗਿਆ। ਜਦ ਬੇੜੀ ਆਈ ਤਾਂ ਸੇਠ ਉਸ ਪਰ ਚੜ੍ਹ ਕੇ ਪਾਰ ਲੰਘ ਗਿਆ। ਉਸ ਸੇਠ ਨੂੰ ਪਾਰ ਜਾ ਕੇ ਪਤਾ ਲਗਾ ਕਿ ਉਸ ਦੀ ਰੁਪਈਆਂ ਵਾਲੀ ਥੈਲੀ ਇਸ ਪਾਰ ਰਹਿ ਗਈ ਹੈ। ਉਹ ਚਿੰਤਾਤੁਰ ਹੋ ਕੇ ਵਾਪਸ ਆਇਆ ਤਾਂ ਥੈਲੀ ਨਜ਼ਰ ਨਾ ਪਈ। ਉਸ ਨੇ ਵਿਚਾਰ ਕੀਤੀ ਕਿ ਸਾਧੂ ਮਹਾਤਮਾ ਤਾਂ ਭਜਨ ਵਿਚ ਮਗਨ ਹਨ, ਮੇਰੀ ਥੈਲੀ ਇਸ਼ਨਾਨ ਕਰਨ ਵਾਲੇ (ਨਾਮਦੇਵ ਜੀ ਨੇ) ਛੁਪਾ ਲਈ ਹੋਵੇਗੀ। ਇਸ ਲਈ ਉਸ ਨੇ ਭਗਤ ਜੀ ਤੋਂ ਪੁੱਛ ਕੀਤੀ ਕਿ ਕੀ ਮੇਰੀ ਥੈਲੀ ਆਪ ਨੇ ਲਈ ਹੈ? ਭਗਤ ਜੀ ਨੇ ਕਿਹਾ ਸਾਨੂੰ ਤੇਰੀ ਥੈਲੀ ਦਾ ਕੋਈ ਪਤਾ ਨਹੀਂ। ਸੇਠ ਨੇ ਕਿਹਾ ਤੁਸੀਂ ਦੋ ਆਦਮੀ ਹੀ ਨਦੀ ਪਰ ਸਾਉ। ਸੰਤ ਤਾਂ ਆਪਣੇ ਭਜਨ ਵਿਚ ਮਸਤ ਹਨ। ਇਸ ਲਈ ਮੇਰੀ ਥੈਲੀ ਆਪ ਦੇ

ਹੀ ਪਾਸ ਹੋ ਸਕਦੀ ਹੈ, ਜੋ ਕਿਰਪਾ ਕਰਕੇ ਵਾਪਸ ਦੇ ਦਿਉ ਨਹੀਂ ਤਾਂ ਮੈਂ ਤੁਹਾਨੂੰ ਦਰਬਾਰੇ ਲੈ ਜਾਵਾਂਗਾ। ਏਨੇ ਵਿਚ ਨੂੰ ਉਹ ਸ੍ਵਾਂਗੀ ਸੰਤ ਵੀ ਉਠਿਆ ਤੇ ਆਖਣ ਲਗਾ ਸੇਠ ਜੀ ! ਆਪ ਦੀ ਥੈਲੀ ਇਸੇ ਆਦਮੀ ਨੇ ਚੁੱਕੀ ਹੈ। ਇਸ ਨੂੰ ਦਰਬਾਰ ਵਿਚ ਲੈ ਚੱਲੋ। ਇਹ ਆਖ ਕੇ ਉਸ ਸੰਤ ਤੇ ਸੇਠ ਨੇ ਮਹਾਰਾਜ ਜੀ ਨੂੰ ਉਚੀਆਂ ਨੀਵੀਆਂ ਗੱਲਾਂ ਵੀ ਕਹੀਆਂ ਤੇ ਧੱਕੇ ਵੀ ਮਾਰੇ। ਸ਼ਾਂਤੀ ਅਤੇ ਗੰਭੀਰਤਾ ਦੇ ਭੰਡਾਰ ਭਗਤ ਜੀ ਨੇ ਕਿਹਾ। ਭਲੇ ਲੋਕ ! ਅਗਰ ਤੇਰਾ ਮਾਲ ਸਾਡੇ ਪਾਸ ਹੈ ਤਾਂ ਬੇਸ਼ਕ ਸਾਨੂੰ ਰਾਜ ਦਰਬਾਰ ਲੈ ਚਲ ਤੇ ਦੰਡ ਦਿਵਾ ਦੇ। ਏਨੇ ਚਿਰ ਨੂੰ ਵਾਹਿਗੁਰੂ ਦੀ ਕੁਦਰਤ ਨਾਲ ਜ਼ੋਰ ਦੀ ਹਵਾ ਚਲ ਪਈ ਅਤੇ ਉਸ ਸ੍ਵਾਂਗੀ ਸੰਤ ਦਾ ਆਸਣ ਉਡ ਗਿਆ, ਅਰ ਚੁਰਾ ਕੇ ਛਪਾਈ ਹੋਈ ਥੈਲੀ ਨੰਗੀ ਹੋ ਗਈ, ਜਿਸ ਨੂੰ ਦੇਖ ਕੇ ਭਗਤ ਜੀ ਨੇ ਸੇਠ ਨੂੰ ਕਿਹਾ ਭਲੇ ਲੋਕ ! ਔਹ ਦੇਖ ਤੇਰੀ ਥੈਲੀ ਪਈ ਹੈ। ਸੇਠ ਨੇ ਦੌੜ ਕੇ ਛੇਤੀ ਨਾਲ ਆਪਣੀ ਥੈਲੀ ਚੁੱਕ ਲਈ ਤੇ ਮਹਾਰਾਜ ਜੀ ਦੇ ਚਰਨਾਂ ਪਰ ਢਹਿ ਪਿਆ ਤੇ ਆਖਣ ਲਗਾ, ਹੇ ਮਹਾਂ ਪੁਰਸ਼ੋ ! ਮੈਨੂੰ ਬਖਸ਼ੋ, ਮੈਂ ਬੜੀ ਭਾਰੀ ਅਵੱਗਿਆ ਕਰ ਬੈਠਾ ਹਾਂ। ਮਹਾਰਾਜ ਨੇ ਕਿਹਾ ਅਸੀਂ ਬਖਸ਼ਣ ਵਾਲੇ ਕੌਣ ਹਾਂ, ਉਹ ਵਾਹਿਗੁਰੂ ਸਭ ਨੂੰ ਬਖਸ਼ਦਾ ਹੈ। ਸੇਠ ਨੇ ਉਸ ਪਖੰਡੀ ਸਾਧੂ ਦੇ ਗਲ ਵਿਚ ਸਾਫਾ ਪਾ ਕੇ ਘਸੀਟਿਆ ਤੇ ਰਾਜ ਦਰਬਾਰ ਵਲ ਲੈ ਜਾਣ ਲੱਗਾ। ਮਹਾਰਾਜ ਨੇ ਉਸ ਪਖੰਡੀ ਦੀ ਠੱਗੀ ਦੇਖ ਕੇ ਸ਼ਬਦ ਉਚਾਰਨ ਕੀਤਾ—

ਰਾਗ ਆਸਾ ॥

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥ ਉਦਕ ਮਾਹਿ, ਜੈਸੇ ਬਗੁ ਧਿਆਨੁ ਮਾਡੈ ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ ॥ ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ਰਹਾਉ॥
ਸਿੰਘਚ ਭੋਜਨੁ ਜੋ ਨਰੁ ਜਾਨੈ ॥ ਐਸੇ ਹੀ ਠਗ ਦੇਉ ਬਖਾਨੈ ॥੨॥
ਨਾਮੇ ਕੇ ਸੁਆਮੀ ਲਾਹਿਲੇ ਝਗਰਾ ॥ ਰਾਮ ਰਸਾਇਨ ਪੀਓ ਰੇ ਦਗਰਾ ॥੩॥੪॥

ਅਰਥ—ਸੱਪ ਕੁੰਜ ਛਡ ਦਿੰਦਾ ਹੈ ਪਰ ਜ਼ਹਿਰ ਨਹੀਂ ਛਡਦਾ। ਭਾਵ—ਭਾਵੇਂ ਇਸ ਭੇਖੀ ਸੰਤ ਨੇ ਆਪਣੇ ਕਪੜੇ ਬਦਲ ਲਏ ਹਨ ਪਰ ਵਿਸ਼ੇ ਰੂਪ ਜ਼ਹਿਰ ਅਰਥਾਤ ਆਪਣੇ ਬੁਰੇ ਸੁਭਾਵ ਨਹੀਂ ਛਡੇ। ਇਸ ਦੀ ਸਮਾਧੀ ਐਸੀ ਹੈ। ਜਿਸ ਤਰ੍ਹਾਂ ਪਾਣੀ ਵਿਚ ਬਗਲਾ ਧਿਆਨ ਜੋੜਦਾ ਹੈ। ਪਰ ਮਨ ਸੁਧ ਨਹੀਂ ਹੁੰਦਾ ਹੈ।

ਸਿੰਘਚ ਰਾਂ ਵਾਂਗ—ਅਥਵਾ ਤਿੱਤਰ ਜੇਹੜਾ ਸੁਬਹਾਨ ਤੇਰੀ ਕੁਦਰਤ ਕਹਿੰਦਾ ਹੈ। ਇਕ ਜਾਨਵਰ

ਜੰਗਲ ਵਿਚ ਹੁੰਦਾ ਹੈ ਉਹ ਆਪ ਤਾਂ ਕਹਿੰਦਾ ਹੈ ਕਾਹਲੀ ਨਾ ਕਰ, ਪਰ ਆਪ ਹੀ ਜਦ ਸ਼ੇਰ ਉਬਾਸੀ ਲੈਂਦਾ ਹੈ। ਉਸ ਦੀਆਂ ਦਾੜ੍ਹਾਂ ਵਿਚੋਂ ਮਾਸ ਕਢ ਲੈਂਦਾ ਹੈ ਅਰਥਾਤ ਜੇਹੜਾ ਆਦਮੀ ਸ਼ੇਰ ਵਾਂਗ ਜੀਵ ਮਾਰ ਕੇ ਖਾਣ ਜਾਣਦਾ ਹੈ। ਉਹ ਉਸੇ ਤਰ੍ਹਾਂ ਹੀ ਠੱਗਾਂ ਦਾ ਗੁਰੂ ਕਿਹਾ ਜਾਂਦਾ ਹੈ। ਨਾਮਦੇਵ ਜੀ ਆਖਦੇ ਹਨ ਕਿ ਮੇਰੇ ਸੁਆਮੀ ਨੇ ਮੇਰੇ ਗਲੋਂ ਝਗੜਾ ਲਾਹ ਦਿਤਾ ਹੈ। ਵਾਹਿਗੁਰੂ ! ਇਸ ਦੇ ਗਲੋਂ ਇਸ ਪਖੰਡ ਦਾ ਝਗੜਾ ਲਾਹ ਦੇਹ। ਨਾਮਦੇਵ ਜੀ ਉਸ ਸਾਧੂ ਨੂੰ ਸੰਬੋਧਨ ਕਰਕੇ ਆਖਦੇ ਹਨ ਕਿ ਇਹ ਸੁਆਮੀ ਦੇ ਭੇਖ ਵਾਲੇ ਝਗੜੇ ਨੂੰ ਆਪਣੇ ਗਲੋਂ ਲਾਹ ਦੇਹ ਅਤੇ ਵਾਹਿਗੁਰੂ ਦਾ ਰੂਪ ਅੰਮ੍ਰਿਤ ਪੀ। ਇਹ ਅੱਛਾ ਰਸਤਾ ਵਾਹਿਗੁਰੂ ਨੂੰ ਮਿਲਣ ਦਾ ਹੈ।

**ਸਾਡੇ ਦੇਸ਼ ਵਿਚ ਸੰਤ ਉਸ ਨੂੰ ਸਮਝਿਆ ਜਾਂਦਾ ਹੈ ਜੋ ਕਾਰ ਵਿਹਾਰ ਛੱਡ ਕੇ ਬਾਲ ਬੱਚੇ ਨੂੰ ਧੱਕਾ ਦੇਕੇ ਕਿਸੇ ਖਾਸ ਰੰਗ ਦਾ ਲੰਬਾ ਚੋਲਾ ਗਲ ਵਿਚ ਪਾ ਲਵੇ ਅਤੇ ਗ੍ਰਿਹਸਥੀਆਂ ਪਾਸੋਂ ਮੰਗ ਮੰਗ ਕੇ ਉਹਨਾਂ ਪਰ ਭਾਰੂ ਬਣ ਜਾਵੇ। ਭਾਰਤ ਵਿਚ ਐਸੇ ਵੇਹਲੜਾਂ ਦੀ ਗਿਣਤੀ ਲਖਾਂ ਤਕ ਪੁੱਜੀ ਹੋਈ ਹੈ ਜੋ ਦੇਸ਼ ਲਈ ਸਖਤ ਹਾਨੀਕਾਰਕ ਹਨ। ਅਸੀਂ ਮੰਨਦੇ ਹਾਂ ਇਸ ਭੇਖ ਵਿਚ ਨੇਕ ਬੰਦੇ ਵੀ ਹੋਣਗੇ ਪਰ ਪਖੰਡੀਆਂ ਅਤੇ ਬਗਲੇ ਭਗਤਾਂ ਦਾ ਵੀ ਕੋਈ ਘਾਟਾ ਨਹੀਂ।**

**ਸਾਨੂੰ ਕਬੀਲਦਾਰਾਂ ਨੂੰ ਐਸੇ ਸੰਤਾਂ ਦੀ ਲੋੜ ਨਹੀਂ, ਜੋ ਆਪ ਗ੍ਰਿਹਸਥ ਆਸ਼ਰਮ ਤੋਂ ਨੱਕ ਵੱਟਦੇ ਹੋਣ ਤੇ ਸਾਨੂੰ ਆਖਣ ਭੁਸੀਂ ਬਾਲ ਬੱਚੇ ਦੇ ਮੂੰਹ ਵਿਚੋਂ ਖੋਹ ਕੇ ਸਾਡੇ ਢਿੱਡ ਵਿਚ ਪਾਈ ਜਾਓ, ਬਲਕਿ ਸਾਨੂੰ ਤਾਂ ਐਸੇ ਮਹਾਂ ਪੁਰਸ਼ ਦੀ ਲੋੜ ਹੈ ਜੋ ਆਪ ਗ੍ਰਿਹਸਥੀ ਹੋਣ ਤੇ ਸਾਨੂੰ ਵੀ ਇਹੋ ਉਪਦੇਸ਼ ਕਰਨ ਕਿ–**

**ਐ ਦੁਨੀਆਦਾਰੋ ਗ੍ਰਿਹਸਥ ਧਰਮ ਸਭ ਤੋਂ ਪਵਿੱਤਰ ਧਰਮ ਹੈ। ਇਸ ਨੂੰ ਪਿਆਰ ਕਰੋ, ਇਸ ਵਿਚ ਰਹਿ ਕੇ ਧਰਮ ਦੀ ਕਿਰਤ ਕਰੋ ਤੇ ਆਪਣੀ ਸੰਤਾਨ ਦੀ ਪਾਲਣਾ ਕਰੋ ਅਰ ਇਸ ਸਾਰੇ ਕੁਛ ਦੇ ਰਚਨਹਾਰ ਨੂੰ ਸਦਾ ਯਾਦ ਰਖੋ ਤੇ ਉਸ ਦੀ ਸਾਜੀ ਹੋਈ ਸ੍ਰਿਸ਼ਟੀ ਦੀ ਹਰ ਸਮੇਂ ਸੇਵਾ ਅਰ ਲੋੜਵੰਦਾਂ ਦੀ ਲੋੜ ਪੂਰੀ ਕਰੋ।**

**ਉਕਤ ਪ੍ਰਸੰਗ ਵਿਚ ਇਕ ਭੇਖੀ ਬਗਲੇ ਭਗਤ ਦਾ ਪਾਜ ਐਨ ਸਮੇਂ ਸਿਰ ਉਘੜ ਗਿਆ। ਉਸ ਵਿਚਾਰੇ ਸੇਠ ਨੂੰ ਸ੍ਵਾਂਗੀ ਸੰਤ ਦੇ ਚੋਲੇ ਅਤੇ ਦੰਭ ਦੀ ਸਮਾਧੀ ਦਾ ਭੁਲੇਖਾ ਲਗ ਗਿਆ। ਉਹ ਮਹਾਤਮਾ ਅਤੇ**

ਸਾਧਾਰਨ ਬਸਤਰਾਂ ਵਿਚ ਸਚੇ ਮਹਾਤਮਾ ਨੂੰ ਕੁਛ ਹੋਰ ਸਮਝਣ ਲਗ ਪਿਆ। ਜਦ ਸੱਚ ਦਾ ਪ੍ਰਕਾਸ਼ ਹੋਇਆ ਤਾਂ ਉਸ ਦੀਆਂ ਅਖਾਂ ਖੁਲ੍ਹੀਆਂ ਤੇ ਗਿੜ ਗਿੜਾ ਕੇ ਭਗਤ ਜੀ ਦੇ ਚਰਨਾਂ ਪਰ ਢਹਿ ਪਿਆ ਤੇ ਆਖਣ ਲਗਾ ਆਪ ਧੰਨ ਹੋ, ਜੋ ਮੈਨੂੰ ਇਸ ਅਗਿਆਨ ਅੰਧੇਰੇ ਵਿਚੋਂ ਕੱਢਿਆ ਹੈ।

## ਮਾਰਵਾੜ ਵਿਚ ਜਲ ਦੀ ਪਿਆਸ

ਦਵਾਰਕਾ ਤੋਂ ਚਲ ਕੇ ਭਗਤ ਜੀ ਮਥਰਾ ਬਿੰਦਰਾਬਨ ਚਲੇ। ਰਸਤੇ ਵਿਚ ਮਾਰਵਾੜ ਦੇਸ ਆ ਗਿਆ। ਇਸ ਦੇਸ ਵਿਚ ਪਾਣੀ ਦਾ ਬੜਾ ਤੋੜਾ ਰਹਿੰਦਾ ਹੈ। ਅਵਲ ਤਾਂ ਖੂਹ ਹੁੰਦੇ ਹੀ ਨਹੀਂ ਜੇ ਕੋਈ ਹੋਵੇ ਭੀ ਤਾਂ ਪਾਣੀ ਬਹੁਤ ਦੂਰ ਹੁੰਦਾ ਹੈ। ਇਕ ਥਾਂ ਪਹੁੰਚੇ ਤਾਂ ਬਹੁਤ ਸਾਰੇ ਆਦਮੀ ਪਿਆਸ ਨਾਲ ਵਿਆਕਲ ਹੋ ਰਹੇ ਸਨ। ਆਸ ਪਾਸ ਖੂਹ ਕੋਈ ਨਹੀਂ ਸੀ। ਕਿਸੇ ਨੂੰ ਪੁੱਛਿਆ ਤੇ ਉਸ ਨੇ ਜੋ ਖੂਹ ਦੱਸਿਆ ਉਹ ਬੜੀ ਦੂਰ ਸੀ। ਜਦ ਬੜੀ ਤਕਲੀਫ ਕਰਕੇ ਓਥੇ ਪਹੁੰਚੇ ਤਾਂ ਦੇਖਿਆ ਕਿ ਪਾਣੀ ਬਹੁਤ ਡੂੰਘਾ ਹੈ ਤੇ ਉਸ ਪਰ ਲੱਜ ਅਰ ਡੋਲ ਭੀ ਕੋਈ ਨਹੀਂ। ਪਿਆਸ ਨਾਲ ਮਨ ਵਿਆਕਲ ਹੋ ਰਿਹਾ ਸੀ ਤੇ ਹੋਰ ਲੋਕ ਵੀ ਤੜਫ ਰਹੇ ਸਨ ਉਸ ਵੇਲੇ ਉਸ ਪ੍ਰੀਤਮ ਦੇ ਧਿਆਨ ਵਿਚ ਮਸਤ ਹੋ ਕੇ ਇਹ ਸ਼ਬਦ ਉਚਾਰਨ ਕੀਤਾ—

ਰਾਗ ਧਨਾਸਰੀ

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੧॥
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗੁ ਰੂੜੋ ਮੇਰੋ ਰਾਮਈਆ ॥੧॥ਰਹਾਉ॥
ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਅੰਬੁ ਬਾਲਹਾ ਤਿਉ ਮੇਰੈ ਮਨ ਰਾਮਈਆ ॥੨॥
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੩॥
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲ ਧਾਰਾ ॥
ਮਛਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੪॥

ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥੩॥

ਅਰਥ–ਮਾਰਵਾੜ ਦੇਸ ਵਿਚ ਜਿਸ ਤਰ੍ਹਾਂ ਪਾਣੀ ਬਾਲਹਾ (ਪਿਆਰਾ) ਹੈ, ਊਠ ਨੂੰ ਜਿਸ ਤਰ੍ਹਾਂ ਵੇਲ ਪਿਆਰੀ ਲਗਦੀ ਹੈ। ਜਿਸ ਤਰ੍ਹਾਂ ਰਾਤ ਸਮੇਂ ਹਰਨ ਨੂੰ ਘੰਡੇ ਹੇੜੇ ਦਾ ਨਾਦ (ਸ਼ਬਦ) ਪਿਆਰਾ ਲਗਦਾ ਹੈ ਉਸੇ ਤਰ੍ਹਾਂ ਮੇਰੇ ਮਨ ਨੂੰ ਵਾਹਿਗੁਰੂ ਪਿਆਰਾ ਲਗਦਾ ਹੈ। ਹੇ ਵਾਹਿਗੁਰੂ ਤੇਰਾ ਨਾਮ ਵੀ ਸੁੰਦਰ ਹੈ, ਤੇਰਾ ਰੂਪ ਸੁੰਦਰ ਹੈ ਅਤੇ ਰੰਗ ਭੀ ਅਤਿ ਸੁੰਦਰ ਹੈ। ਜਿਸ ਤਰ੍ਹਾਂ ਧਰਤੀ ਨੂੰ ਮੀਂਹ ਪਿਆਰਾ ਹੁੰਦਾ ਹੈ। ਜਿਸ ਤਰ੍ਹਾਂ ਭਵਰੇ ਨੂੰ ਫਲ ਦੀ ਵਾਸ਼ਨਾ ਪਿਆਰੀ ਹੁੰਦੀ ਹੈ ਅਤੇ ਜਿਸ ਤਰ੍ਹਾਂ ਕੋਇਲ ਨੂੰ ਅੰਬ ਪਿਆਰਾ ਹੁੰਦਾ ਹੈ। ਇਸੇ ਤਰ੍ਹਾਂ ਮੈਨੂੰ ਵਾਹਿਗੁਰੂ ਪਿਆਰਾ ਹੈ। ਚਕਵੀ ਨੂੰ ਜਿਸ ਤਰ੍ਹਾਂ ਸੂਰਜ ਪਿਆਰਾ ਹੈ ਅਤੇ ਹੰਸ ਨੂੰ ਮਾਨ ਸਰੋਵਰ ਪਿਆਰਾ ਹੁੰਦਾ ਹੈ ਅਰ ਜਿਸ ਤਰ੍ਹਾਂ ਇਸਤਰੀ ਨੂੰ ਕੰਤ ਪਿਆਰਾ ਲਗਦਾ ਹੈ, ਇਸੇ ਤਰ੍ਹਾਂ ਮੈਨੂੰ ਪ੍ਰਮਾਤਮਾ। ਜਿਸ ਤਰ੍ਹਾਂ ਬਾਲਕ ਨੂੰ ਦੁਧ ਪਿਆਰਾ ਅਤੇ ਚਾਤ੍ਰਕ ਨੂੰ ਜਲ ਦੀ ਬੂੰਦ ਤੇ ਮਛਲੀ ਨੂੰ ਜਿਸ ਤਰ੍ਹਾਂ ਪਾਣੀ ਪਿਆਰਾ, ਹੈ। ਇਸੇ ਤਰ੍ਹਾਂ ਮੈਨੂੰ ਵਾਹਿਗੁਰੂ ਪਿਆਰਾ ਹੈ। ਸਾਧਕ ਸਿੱਧ ਸਾਰੇ ਹੀ ਤੈਨੂੰ ਚਾਹੁੰਦੇ ਹਨ ਪਰ ਵਿਰਲੇ ਨੇ ਤੇਰਾ ਦਰਸ਼ਨ ਕੀਤਾ ਹੈ। ਸਾਰਿਆਂ ਭਵਨਾਂ (ਖੰਡਾਂ) ਵਿਚ ਤੇਰਾ ਨਾਮ ਪਿਆਰਾ ਹੈ। ਉਸੇ ਤਰ੍ਹਾਂ ਮੇਰੇ ਮਨ-ਵਿਚ ਵੀ ਤੇਰਾ ਨਾਮ ਪਿਆਰਾ ਹੈ।

ਜਦ ਭਗਤ ਜੀ ਨੇ ਇਸ ਬੇਨਤੀ ਭਰਪੂਰ ਸ਼ਬਦ ਦਾ ਭੋਗ ਪਾਇਆ ਤਾਂ ਕੀ ਦੇਖਦੇ ਹਨ ਜੋ ਖੂਹ ਦਾ ਪਾਣੀ ਕੰਢਿਆਂ ਤਕ ਆ ਗਿਆ। ਮਹਾਰਾਜ ਨੇ ਪਹਿਲਾਂ ਸਭ ਪਿਆਰਿਆਂ ਨੂੰ ਜਲ ਛਕਾਇਆ ਫੇਰ ਆਪ ਛਕਿਆ ਤੇ ਵਾਹਿਗੁਰੂ ਦਾ ਧੰਨਵਾਦ ਕੀਤਾ।

## ਜਾਂਗਲੀਆਂ ਦਾ ਪਿੰਡ

ਉਸੇ ਮਾਰਵਾੜ ਦੇਸ ਵਿਚ 'ਮੰਡਲ' ਨਗਰ ਦੇ ਪਾਸ ਇਕ ਸੰਘਣੇ ਜੰਗਲ ਵਿਚ ਜਾਂਗਲੀ ਲੋਕ ਰਹਿੰਦੇ ਸਨ, ਜਿਹਨਾਂ ਦਾ ਕੰਮ ਆਏ ਗਏ ਰਾਹੀ ਨੂੰ ਮਾਰਨਾ ਅਤੇ ਲੁਟਣਾ ਸੀ। ਇਸੇ ਕਰਕੇ ਇਸ ਇਲਾਕੇ ਦੇ ਆਦਮੀ ਇਸ ਨੂੰ ਭੂਤਾਂ ਦੀ ਥਾਂ ਆਖਦੇ ਸਨ, ਤੇ ਕਦੀ ਭੀ ਕੋਈ ਜਾਣਕਾਰ ਆਦਮੀ ਇਸ ਰਸਤੇ ਵਲੋਂ ਲੰਘਦਾ ਨਹੀਂ ਸੀ। ਪਰ ਜਦ ਭੀ ਕੋਈ ਅਨਜਾਣ ਭੁੱਲਿਆ ਭਟਕਿਆ ਇਧਰੋਂ ਲੰਘ ਜਾਵੇ ਤਾਂ ਬਚ ਕੇ ਨਹੀਂ ਸੀ ਜਾਂਦਾ।

ਉਸ ਰਸਤੇ ਵਲ ਹੀ ਆਪਣੀ ਮੌਜ ਵਿਚ ਤੁਰੀ ਗਏ ਤੇ ਉਹਨਾਂ ਭੂਤਾਂ (ਨਾਮਹੀਨ ਪੁਰਸ਼ਾਂ) ਦੀ ਨਗਰੀ ਵਿਚ ਜਾ ਨਿਕਲੇ। ਅਗੇ ਉਹ ਇਹਨਾਂ ਨੂੰ ਦੇਖ ਕੇ ਬੜੇ ਪ੍ਰਸੰਨ ਹੋਏ ਤੇ ਇਸ ਖੁਸ਼ੀ ਵਿਚ ਕੱਠੇ ਹੋ ਕੇ ਜਾਂਗਲੀ ਨਾਚ ਕਰਨ ਲਗ ਪਏ। ਉਹ ਸਮਝਣ ਲਗ ਪਏ ਕਿ ਸਾਡਾ

ਸ਼ਿਕਾਰ ਆ ਫਸਿਆ, ਪਰ ਉਹਨਾਂ ਮੂਰਖਾਂ ਨੂੰ ਇਹ ਪਤਾ ਨਹੀਂ ਸੀ ਕਿ ਅਜ ਅਸੀਂ ਆਪ ਸ਼ਿਕਾਰ ਹੋ ਜਾਣਾ ਹੈ। ਜਦ ਮਹਾਰਾਜ ਪਿੰਡ ਦੇ ਨਜ਼ਦੀਕ ਇਕ ਥਾਂ ਡੇਰਾ ਜਮਾ ਕੇ ਬੈਠ ਗਏ ਤਾਂ ਜੰਗਲੀ ਡਾਂਗਾਂ, ਸੋਟੇ, ਤੀਰ ਕਮਾਨ ਆਦਿ ਸ਼ਸਤਰ ਲੈਕੇ ਆ ਪਏ। ਜਦ ਮਹਾਰਾਜ ਨੇ ਉਹਨਾਂ ਵਲ ਨਜ਼ਰ ਭਰ ਕੇ ਤੱਕਿਆ ਤਾਂ ਉਹ ਓਥੇ ਹੀ ਠਹਿਰ ਗਏ ਤੇ ਮਹਾ-ਰਾਜ ਨੇ ਉਹਨਾਂ ਦੀਆਂ ਅਖਾਂ ਵਿਚ ਅਖਾਂ ਪਾਕੇ ਨਦਰੀ ਨਦਰ ਨਿਹਾਲ, ਕਰ ਦਿਤਾ। ਬਸ ਫੇਰ ਕੀ ਸੀ, ਉਹਨਾਂ ਦਾ ਸਰਦਾਰ ਚਰਨਾਂ ਤੇ ਢਹਿ ਪਿਆ ਤੇ ਆਪਣੇ ਕੁਕਰਮਾਂ ਦੀ ਮਾਫੀ ਕਰਾਉਣ ਲਈ ਜੋਦੜੀ ਕਰਨ ਲਗ ਪਿਆ। ਵਾਹ ਵਾਹ ਮਹਾਂ ਪੁਰਸ਼ਾਂ ਦੀ ਛੋਹ ਵੀ ਮਨੁਖ ਦਾ ਜੀਵਨ ਇਸੇ ਤਰ੍ਹਾਂ ਪਲਟ ਦਿੰਦੀ ਹੈ, ਜਿਸ ਤਰ੍ਹਾਂ 'ਪਾਰਸ' ਲੋਹੇ ਨੂੰ ਸੋਨਾ ਬਣਾ ਦਿੰਦਾ ਹੈ ਤੇ 'ਚੰਨਣ' ਸਾਧਾਰਣ ਲਕੜੀ ਨੂੰ ਚੰਨਣ ਕਰ ਦਿੰਦਾ ਹੈ। ਇਸੇ ਤਰ੍ਹਾਂ ਉਹ ਭਾਰੇ ਡਾਕੂ, ਨਿਰਦਈ, ਕਾਤਲ, ਬੇ-ਰਹਿਮ, ਧਾੜਵੀ ਅਤੇ ਬਜਰ ਪਾਪੀ ਜੀਵ, ਭਗਤ ਜੀ ਦੀ ਇਕ ਤੱਕਣੀ ਤੇ ਇਕੋ ਚਰਨ ਛੋਹ ਨਾਲ ਦੇਵਤਾ ਬਣ ਗਏ ਅਰ ਭਗਤ ਜੀ ਨੂੰ ਮਾਰਨ ਆਏ ਆਪਣੇ ਪਾਪਾਂ ਅਪਰਾਧਾਂ ਤੇ ਗੁਨਾਹਾਂ ਦਾ ਖਾਤਮਾ ਕਰਾ ਗਏ। ਮਹਾਰਾਜ ਜੀ ਨੇ ਉਹਨਾਂ ਪ੍ਰਤੀ ਉਪਦੇਸ਼ ਕੀਤਾ।

ਰਾਗ ਭੈਰਉ

ਪਰ ਧਨ ਪਰ ਦਾਰਾ ਪਰਹਰੀ ॥ ਤਾ ਕੈ ਨਿਕਟਿ ਬਸੈ ਨਰਹਰੀ ॥੧॥
ਜੋ ਨ ਭਜੰਤੇ ਨਾਰਾਇਣਾ ॥ ਤਿਨ ਕਾ ਮੈ ਨ ਕਰਉ ਦਰਸਨਾ ॥੧॥ਰਹਾਉ॥
ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥੨॥
ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥ ਨਾ ਸੋਹੈ ਬਤੀਸ ਲਖਨਾ ॥੩॥੨॥

ਅਰਥ–ਪਰਾਇਆ ਧਨ, ਪਰਾਈ ਇਸਤਰੀ ਜਿਸ ਨੇ ਤਿਆਗੀ ਹੈ। ਵਾਹਿਗੁਰੂ ਉਸ ਦੇ ਪਾਸ ਵਸਦਾ ਹੈ। ਜੋ ਪੁਰਖ ਉਸ ਵਾਹਿਗੁਰੂ ਨੂੰ ਯਾਦ ਨਹੀਂ ਕਰਦੇ। ਮੈਂ ਉਹਨਾਂ ਦੀ ਸ਼ਕਲ ਭੀ ਨਹੀਂ ਦੇਖਣੀ ਚਾਹੁੰਦਾ। ਜਿਨ੍ਹਾਂ ਦੇ ਮਨ ਅੰਦਰ ਵਾਹਿਗੁਰੂ ਦਾ ਅੰਤਰਾ [ਭੇਦ] ਹੈ ਉਹ ਆਦਮੀ ਪਸ਼ੂ ਸਮਾਨ ਹਨ। ਨਾਮਦੇਵ ਜੀ ਆਖਦੇ ਹਨ ਕਿ ਜਿਸ ਤਰ੍ਹਾਂ ਚੰਗੇ ਬੱਤੀ ਸੁਲੱਖਣਾ ਵਾਲਾ ਪੁਰਸ਼ ਨਕ ਤੋਂ ਬਿਨਾਂ ਸੋਹਣਾ ਨਹੀਂ ਲਗਦਾ। ਇਸੇ ਤਰ੍ਹਾਂ ਹਰੀ ਨਾਮ ਤੋਂ ਬਿਨਾਂ ਇਨਸਾਨ ਭੈੜਾ ਤੇ ਕੋਝਾ ਹੈ।

ਮਹਾਰਾਜ ਦੇ ਇਸ ਇਕੋ ਸ਼ਬਦ ਰੂਪੀ ਬਾਣ ਨੇ ਸਭ ਦੇ ਕਲੇਜੇ

ਵਿੰਨ੍ਹ ਦਿਤੇ ਅਤੇ ਉਹਨਾਂ ਦੇ ਜਨਮ ਜਨਮਾਤਰਾਂ ਦੇ ਪਾਪ ਕੱਟ ਦਿਤੇ ਅਰ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰਾਂ ਤੋਂ ਛੁਟਕਾਰਾ ਦੁਆ ਦਿਤਾ। ਮਹਾਰਾਜ ਤਿੰਨ ਦਿਨ ਉਸ ਨਗਰ ਵਿਚ ਠਹਿਰੇ, ਜਿੱਥੇ ਹਰ ਸਮੇਂ ਪਾਪ ਕਰਮ ਅਤੇ ਅਤਿਆਚਾਰ ਹੁੰਦੇ ਰਹਿੰਦੇ ਸਨ। ਕੁਛ ਦਿਨ ਇਹ ਥਾਂ ਸਤਿ ਸੰਗ ਘਰ ਬਣਿਆ ਰਿਹਾ ਤੇ ਅਗੇ ਤੋਂ ਇਹ ਪਾਪ ਨਗਰੀ ਧਰਮ ਅਸ-ਥਾਨ ਬਣ ਗਈ ਤੇ ਉਸ ਵਿਚ ਰਹਿਣ ਵਾਲਿਆਂ ਨੇ ਇਕਰਾਰ ਕੀਤਾ ਕਿ ਅਸੀਂ ਹਰ ਰੋਜ਼ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਪਾਨ ਕਰਕੇ ਵਾਹਿਗੁਰੂ ਦਾ ਸਿਮਰਨ ਕਰਿਆ ਕਰਾਂਗੇ ਅਤੇ ਕੋਈ ਪਾਪ ਕਰਮ ਨਹੀਂ ਕਰਾਂਗੇ।

## ਬਿੰਦਰਾਬਨ ਵਿਚ ਇਸਤ੍ਰੀ-ਬ੍ਰਤ ਉਪਦੇਸ਼

ਮਹਾਰਾਜ ਆਪਣੀ ਇਸ ਯਾਤਰਾ ਸਮੇਂ ਹਰ ਨਗਰ ਵਿਚ ਡੇਰੇ ਲਗਾ ਕੇ ਧਰਮ ਉਪਦੇਸ਼ ਦੇ ਕੇ ਜਗਤ ਜਲੰਦੇ ਨੂੰ ਪਾਪਾਂ ਦੀ ਅੱਗ ਤੋਂ ਬਚਾਕੇ ਆਪਣਾ ਸਫਰ ਪੂਰਾ ਕਰਦੇ ਗਏ। ਅਗੇ ਸ੍ਰੀ ਕ੍ਰਿਸ਼ਨ ਜੀ ਦੀ ਨਗਰੀ ਬਿੰਦਰਾਬਨ ਵਿਚ ਪਹੁੰਚ ਗਏ। ਭਗਤ ਜੀ ਜਾਣੀਜਾਣ ਸਨ, ਜਿਸ ਥਾਂ ਦੇ ਵਸਨੀਕਾਂ ਵਿਚ ਜੋ ਕਮਜ਼ੋਰੀ ਹੋਵੇ ਉਸੇ ਪਰ ਉਪਦੇਸ਼ ਦੇਣਾ ਲਾਭਕਾਰੀ ਸਮਝਦੇ ਸਨ। ਇਸ ਥਾਂ ਅਰਥਾਤ ਬਿੰਦਰਾਬਨ ਵਿਖੇ ਲੋਕ ਇਸਤਰੀ ਬਰਤ ਵਿਚ ਢਿੱਲੇ ਸਨ। ਇਸ ਲਈ ਉਹਨਾਂ ਇਸ ਥਾਂ ਇਹ ਹੀ ਉਪਦੇਸ਼ ਦੇਣਾ ਮੁਨਾਸਬ ਸਮਝ ਕੇ ਇਕ ਦਿਨ ਦੀਵਾਨ ਵਿਚ ਸ਼ਬਦ ਗਾਇਨ ਕੀਤਾ—

ਭੈਰਉ ਘਰੁ ੨ ॥
ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥੧॥
ਪਾਪੀ ਕਾ ਘਰੁ ਅਗਨੇ ਮਾਹਿ ॥ ਜਲਤ ਰਹੈ ਮਿਟਵੈ ਕਬ ਨਾਹਿ ॥੧॥ਰਹਾਉ॥
ਹਰਿ ਕੀ ਭਗਤਿ ਨ ਦੇਖੈ ਜਾਇ ॥ ਮਾਰਗੁ ਛੋਡਿ ਅਮਾਰਗਿ ਪਾਇ ॥
ਮੂਲਹੁ ਭੂਲਾ ਆਵੈ ਜਾਇ ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥੨॥
ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥

ਪੂਰੇ ਤਾਲ ਨਿਹਾਲੇ ਸਾਸ ॥ ਵਾਕੇ ਗਲੇ ਜਮ ਕਾ ਹੈ ਫਾਸ ॥੩॥
ਜਾ ਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿਹੈ ਗੁਰ ਕੀ ਸਰਨਾ ॥
ਕਹਤ ਨਾਮਦੇਉ ਇਹੁ ਬੀਚਾਰੁ ॥ ਇਨ ਬਿਧਿ ਸੰਤਹੁ ਉਤਰਹੁ ਪਾਰਿ ॥੪॥੨॥੮॥

ਅਰਥ–ਧਰਮ ਤੋਂ ਅੰਧਾ ਆਦਮੀ ਘਰ ਦੀ ਇਸਤਰੀ ਛਡਕੇ ਪਰਾਈ ਨਾਲ ਧੰਧਾ ਪਾਉਂਦਾ ਹੈ। ਜਿਸ ਤਰ੍ਹਾਂ ਤੋਤਾ ਸਿੰਬਲ ਬ੍ਰਿਛ ਦੇਖ ਕੇ ਖੁਸ਼ ਹੁੰਦਾ ਹੈ। ਅੰਤ ਨੂੰ ਉਸੇ ਨਾਲ ਚੰਬੜ ਕੇ ਜਾਨ ਦੇ ਦਿੰਦਾ ਹੈ।

ਪਾਪੀ ਦਾ ਘਰ ਅੱਗ ਵਿਚ ਹੈ। ਸਦਾ ਸੜਦਾ ਰਹਿੰਦਾ ਹੈ ਉਸ ਦਾ ਕ੍ਰੋਧ ਕਦੀ ਦੂਰ ਨਹੀਂ ਹੁੰਦਾ। ਵਾਹਿਗੁਰੂ ਦੀ ਭਗਤੀ (ਸਤਸੰਗ) ਵਿਚ ਜਾ ਕੇ ਨਹੀਂ ਦੇਖਦਾ। ਰਸਤੇ ਨੂੰ ਛਡ ਕੇ ਕੁਰਸਤੇ ਪੈ ਜਾਂਦਾ ਹੈ। ਮੁਢ ਤੋਂ ਭੁਲਿਆ ਹੋਇਆ, ਆਉਂਦਾ ਜਾਂਦਾ ਜੰਮਦਾ ਮਰਦਾ ਹੈ। ਅੰਮ੍ਰਿਤ (ਨਾਮ) ਨੂੰ ਛਡ ਕੇ ਵਿਸ਼ੇ (ਜ਼ਹਿਰ) ਨੂੰ ਖਾਂਦਾ ਹੈ। ਜਿਸ ਤਰ੍ਹਾਂ ਵੇਸਵਾ ਦਾ ਖਾੜਾ ਲਗਦਾ ਹੈ ਅਤੇ ਉਹ ਕਪੜੇ ਪਾ ਕੇ ਸ਼ਿੰਗਾਰ ਕਰਦੀ ਹੈ। ਤਾਲਾਂ ਨੂੰ ਪੂਰਦੀ ਤੇ ਸੁਰਾਂ ਨੂੰ ਦੇਖਦੀ ਹੈ (ਅੰਤ ਨੂੰ) ਉਸ ਦੇ ਗਲ ਵਿਚ ਜਮਾਂ ਦਾ ਫਾਹਾ ਪਵੇਗਾ। ਜਿਸ ਦੇ ਮਸਤਕ ਪਰ ਚੰਗੇ ਕਰਮ ਲਿਖੇ ਹੋਏ ਹੋਣ ਉਹ ਦੌੜ ਕੇ ਸਤਿਗੁਰੂ ਦੀ ਸ਼ਰਨ ਪੈਂਦਾ ਹੈ। ਨਾਮਦੇਵ ਜੀ ਆਖਦੇ ਹਨ, ਹੇ ਮਿਤਰੋ! ਇਹ ਵਿਚਾਰ ਹੈ। ਇਸੇ ਵਿਧੀ ਨਾਲ ਸੰਸਾਰ ਸਾਗਰ ਤੋਂ ਪਾਰ ਉਤਰੋਗੇ।

ਜਦ ਮਹਾਰਾਜ ਜੀ ਇਹ ਉਪਦੇਸ਼ ਕਰ ਰਹੇ ਸਨ ਤਾਂ ਹਜ਼ਾਰਾਂ ਆਦਮੀਆਂ ਦੀ ਭੀੜ ਲੱਗੀ ਹੋਈ ਸੀ। ਜਿਨ੍ਹਾਂ ਨੇ ਇਹ ਉਤਮ ਉਪਦੇਸ਼ ਸੁਣ ਕੇ ਆਪਣੇ ਵਿਕਾਰਾਂ ਨੂੰ ਛੱਡਣ ਦਾ ਪ੍ਰਣ ਕੀਤਾ ਤੇ ਆਪਣਾ ਅੱਗਾ ਸੁਆਰ ਲਿਆ। ਮਹਾਰਾਜ ਨੇ ਕੁਝ ਦਿਨ ਏਥੇ ਸਤ ਉਪਦੇਸ਼ ਦੀ ਅੰਮ੍ਰਿਤ ਬਰਖਾ ਕਰਕੇ ਅਨੇਕਾਂ ਜੀਵਾਂ ਨੂੰ ਪਾਪਾਂ ਵਿਕਾਰਾਂ ਤੇ ਕੁਕਰਮਾਂ ਤੋਂ ਹਟਾ ਸਤ ਮਾਰਗ ਪਰ ਲਗਾ ਕੇ ਹਰਦੁਆਰ ਨੂੰ ਚਾਲੇ ਪਾ ਦਿਤੇ।

## ਹਰਦੁਆਰ ਪਰ ਸਤ ਉਪਦੇਸ਼

ਮਹਾਰਾਜ ਬਿੰਦਰਾਬਨ ਤੋਂ ਪੜਾਂ ਪੜਾਂ ਪਰ ਠਹਿਰ ਕੇ ਸੱਤ ਉਪਦੇਸ਼ ਦੇਂਦੇ ਹਰਦੁਆਰ ਪਹੁੰਚ ਗਏ। ਓਥੇ ਪਹੁੰਚ ਕੇ ਇਕ ਥਾਂ ਉਤਾਰਾ ਕੀਤਾ ਤੇ ਸਵੇਰੇ ਸ਼ਾਮ ਸਤਸੰਗ ਲਗਾ ਕੇ ਧਰਮ ਉਪਦੇਸ਼ ਦਾ ਪਰਵਾਹ ਚਲਾ ਦਿਤਾ। ਮਹਾਰਾਜ ਦਾ ਪ੍ਰਚਾਰ ਸਭ ਭਰਮ ਵਹਿਮ ਛੱਡਕੇ ਉਸ ਵਾਹਿਗੁਰੂ ਦੇ ਸਿਮਰਨ ਵਿਚ ਲਗਾਉਣ ਦਾ ਸੀ। ਉਹ ਸਭ ਕਰਮਾਂ ਨਾਲੋਂ ਉਤਮ ਪ੍ਰਭੂ ਸਿਮਰਨ ਤੇ ਸਭ ਧਰਮਾਂ ਤੋਂ ਉਤਮ ਧਰਮ ਹਰੀ ਨਾਮ ਦਾ ਜਾਪ ਦਸਦੇ ਸਨ। ਇਕ ਦਿਨ ਗੰਗਾ ਪਰ ਉਹਨਾਂ ਸ਼ਬਦ ਉਚਾਰਨ ਕੀਤਾ–

ਗੰਗਾ ਜਉ ਗੋਦਾਵਰਿ ਜਾਈਐ ॥ ਕੁੰਭਿ ਜਉ ਕੇਦਾਰ ਨਾਈਐ
ਗੋਮਤੀ ਸਹਸ ਗਊ ਦਾਨੁ ਕੀਜੈ ॥ ਕੋਟਿ ਜਉ ਤੀਰਥ ਕਰੈ
ਤਨੁ ਜਉ ਹਿਵਾਲੇ ਗਾਰੈ ਰਾਮਨਾਮ ਸਰਿ ਤਊ ਨ ਪੂਜੈ ॥੨॥

ਅਰਥ–ਐ ਲੋਕੋ ਗੰਗਾ ਆਦਿ ਤੀਰਥਾਂ ਦਾ ਇਸ਼ਨਾਨ ਸ੍ਰੀ ਵਾਹਿਗੁਰੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ। ਤੁਸੀਂ ਬੇਸ਼ਕ ਕੁੰਭ ਪਰ ਜਾਓ, ਕੇਦਾਰਨਾਥ ਜਾ ਕੇ ਇਸਨਾਨ ਕਰੋ, ਗੋਮਤੀ ਪਰ ਸੈਂਕੜੇ ਗਊਆਂ ਦਾਨ ਕਰੋ, ਆਪਣੇ ਸਰੀਰ ਨੂੰ ਹਿਮਾਲੇ ਪ੍ਰਬਤ ਵਿਚ ਗਾਲ ਦੇਵੋਂ, ਫੇਰ ਭੀ ਹਰੀ ਭਜਨ ਦਾ ਮੁਕਾਬਲਾ ਨਹੀਂ ਕਰ ਸਕੋਗੇ।

**ਕੁਛ ਆਦਮੀਆਂ ਨੇ ਕਿਹਾ, ਲਓ ਜੀ ! ਇਹ ਚੰਗਾ ਸੰਤ ਆਇਆ ਹੈ ਜੋ ਤੀਰਥ ਦੇ ਮਹਾਤਮ ਨੂੰ ਹੀ ਨਹੀਂ ਮੰਨਦਾ। ਮਹਾਰਾਜ ਨੇ ਇਕ ਹੋਰ ਸ਼ਬਦ ਉਚਾਰਿਆ–**

ਰਾਗ ਬਸੰਤੁ

ਸਾਹਿਬੁ ਸੰਕਟਵੈ ਸੇਵਕੁ ਭਜੈ ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥ ਚਰਨ ਕਮਲ ਮੇਰੇ ਹੀਅਰੇ ਬਸੈਂ ॥੧॥ਰਹਾਉ॥
ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ ॥ ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ ॥੨॥
ਗੰਗਾ ਗਇਆ ਗੋਦਾਵ੍ਰੀ ਸੰਸਾਰ ਕੇ ਕਾਮਾ ॥ ਨਾਰਾਇਣੁ ਸੁ ਪ੍ਰਸੰਨ ਹੋਇ ਤ ਸੇਵਕੁ ਨਾਮਾ ॥੪॥੧॥

ਅਰਥ–ਜਦ ਸਾਹਿਬ ਉਪਰ ਸੰਕਟ ਆ ਬਣੇ ਤਾਂ ਸੇਵਕ ਭਜ ਜਾਂਦੇ ਹਨ। ਜਦ ਪ੍ਰਮਾਤਮਾ ਜੀਵ ਨੂੰ ਦੁਖ ਦੇਵੇ ਤਾਂ ਸੇਵਕ ਦੌੜ ਜਾਵੇ, ਭਾਵ ਦੁਖ ਵੇਲੇ ਵਾਹਿਗੁਰੂ ਛਡ ਦੇਵੇ ਤਾਂ ਉਹ ਚਿਰੰਕਾਲ ਨਹੀਂ ਜੀਊਂਦਾ। ਦੋਹਾਂ ਕੁਲਾਂ (ਨਾਨਕਾ ਦਾਦਕਾ) ਨੂੰ ਸ਼ਰਮ ਦੁਆਉਂਦਾ ਹੈ। ਵਾਹਿਗੁਰੂ ਮੈਂ ਤੇਰੀ ਭਗਤੀ ਨਹੀਂ ਛਡਾਂਗਾ, ਭਾਵੇਂ ਲੋਕ ਪਏ ਹਸਣ। ਆਪ ਦੇ ਚਰਨ ਕਮਲ ਮੇਰੇ ਹਿਰਦੇ ਵਿਚ ਵਸਦੇ ਹਨ। ਜਿਸ ਤਰ੍ਹਾਂ ਮਨੁਖ ਆਪਣੇ ਧਨ ਦੀ ਖਾਤਰ ਮਰਨ ਮੰਨਦਾ ਹੈ, ਭਾਵ ਧਨ ਕਿਸੇ ਨੂੰ ਨਹੀਂ ਦਿੰਦਾ। ਏਸੇ ਤਰ੍ਹਾਂ ਸੰਤ ਜਨ ਰਾਮ ਨਾਮ ਨੂੰ ਨਹੀਂ ਛਡਦੇ। ਗੰਗਾ, ਗੋਆ, ਗੋਦਾਵਰੀ ਆਦਿ ਤੀਰਥਾਂ ਪਰ ਨਹਾਉਂਦੇ ਫਿਰਨਾ ਸੰਸਾਰੀ ਜੀਵਾਂ ਦੀ ਕਲਪਣਾ ਹੈ। ਜਿਸ ਦੇ ਉਪਰ ਉਹ ਵਾਹਿਗੁਰੂ ਪ੍ਰਸੰਨ ਹੋ ਜਾਵੇ, ਨਾਮਦੇਵ ਜੀ ਆਖਦੇ ਹਨ ਤਦ ਉਹ ਸੇਵਕ ਪ੍ਰਵਾਨ ਹੁੰਦਾ ਹੈ।

**ਸਰੋਤਿਆਂ ਨੇ ਐਸਾ ਈਸ਼ਵਰ ਸਿਮਰਨ ਦਾ ਦ੍ਰਿੜ੍ਹ ਉਪਦੇਸ਼ ਸੁਣ ਕੇ ਗਿਆਨ ਹਾਸਲ ਕੀਤਾ ਤੇ ਅਗਿਆਨਤਾ ਦੇ ਵਹਿਮਾਂ ਭਰਮਾਂ ਅਰ ਫੋਕਟ ਕਰਮਾਂ ਨੂੰ ਤਿਆਗ ਕੇ ਸਿੱਧਾ ਮਾਰਗ ਪ੍ਰਾਪਤ ਕੀਤਾ। ਇਥੇ ਕੁਛ ਚਿਰ ਠਹਿਰ ਕੇ ਮਹਾਰਾਜ ਪੰਜਾਬ ਨੂੰ ਚਲ ਪਏ।**

# ਭੂਤ ਵਿੰਡ ਵਿਖੇ ਉਪਦੇਸ਼

ਸ੍ਰੀ ਨਾਮਦੇਵ ਜੀ ਮਹਾਰਾਜ ਹਰਦੁਆਰ ਤੋਂ ਚਲ ਕੇ ਪੜਾਂ ਦਰ ਪੜਾਂ ਪੰਜਾਬ ਨੂੰ ਆਏ* । ਸ੍ਰੀ ਅੰਮ੍ਰਿਤਸਰ ਦੀ ਤਹਿਸੀਲ ਵਿਚ 'ਭੂਤ ਵਿੰਡ' ਵਿਖੇ ਆਕੇ ਆਸਣ ਜਮਾ ਲਿਆ । ਇਸ ਥਾਂ ਸਵੇਰੇ ਸ਼ਾਮ ਦੋਨੋਂ ਵੇਲੇ ਸਤਸੰਗ ਲਗਣਾ ਸ਼ੁਰੂ ਹੋਇਆ । ਜਗਿਆਸੂ ਜੁੜਨੇ ਅਰੰਭ ਹੋ ਗਏ ਤੇ ਹਰੀ ਕੀਰਤਨ ਦਾ ਪ੍ਰਵਾਹ ਚਲ ਪਿਆ । ਇਸ ਨਗਰ ਵਿਚ ਅੜੌਲੀ ਨਾਮ ਦੀ ਇਕ ਵਿਧਵਾ ਇਸਤਰੀ ਰਹਿੰਦੀ ਸੀ ਜਿਸਦਾ ਇਕ ਪੁਤਰ ਸੀ । ਇਸ ਨੂੰ ਇਸ ਨੇ ਮੇਹਨਤ ਮਜ਼ਦੂਰੀ ਕਰਕੇ ਪਾਲਿਆ ਸੀ । ਇਕ ਦਿਨ ਇਹ ਬੀਬੀ ਆਪਣੇ ਪੁੱਤਰ ਨੂੰ ਨਾਲ ਲੈਕੇ ਮਹਾਰਾਜ ਪਾਸ ਆਈ । ਮਹਾਰਾਜ ਜੀ ਨੇ ਇਸ ਬਾਲਕ ਨੂੰ ਪਿਆਰ ਕੀਤਾ ਅਤੇ ਪ੍ਰੇਮ ਸਹਿਤ ਸਿਖ ਮਤ ਦਿਤੀ । ਬਾਲਕ ਨੂੰ ਮਹਾਰਾਜ ਦੀਆਂ ਗਲਾਂ ਬੜੀਆਂ ਪਿਆਰੀਆਂ ਲਗੀਆਂ ਤੇ ਉਹ ਰੋਜ਼ ਹੀ ਦੋਨੋਂ ਵੇਲੇ ਸਤਿਸੰਗ ਵਿਚ ਆਉਣ ਲਗ ਪਿਆ। ਇਹ ਬਾਲਕ ਜਿਉਂ ਜਿਉਂ ਸਤਿਸੰਗ ਵਿਚ ਆਉਂਦਾ ਤੇ ਉਪਦੇਸ਼ ਸੁਣਦਾ ਤਿਉਂ ਤਿਉਂ ਇਸ ਦੇ ਮਨ ਵਿਚ ਬੜਾ ਅਸਰ ਹੁੰਦਾ । ਇਹ ਇਕ ਤਰ੍ਹਾਂ ਦਾ ਮਹਾਰਾਜ ਜੀ ਦਾ ਪ੍ਰੇਮੀ ਬਣ ਗਿਆ ਤੇ ਇਸ ਨੂੰ ਧਰਮ ਦੀ ਲਗਨ ਲਗ ਗਈ ।

ਇਕ ਦਿਨ ਰਾਤ ਸਮੇਂ ਇਸ ਪ੍ਰੇਮੀ ਬਾਲਕ ਦੇ ਪੇਟ ਵਿਚ ਦਰਦ ਸ਼ੁਰੂ ਹੋ ਗਈ । ਉਸ ਗਰੀਬ ਮਾਤਾ ਨੇ ਬੜਾ ਇਲਾਜ ਕੀਤਾ ਪਰ ਉਹ ਰਾਜ਼ੀ ਨਾ ਹੋ ਸਕਿਆ ਤੇ ਚਲਾਣਾ ਕਰ ਗਿਆ । ਇਸ ਦੀ ਮਾਤਾ ਅੜੌਲੀ ਨੇ ਬੜਾ ਵਿਰਲਾਪ ਕੀਤਾ, ਤੇ ਮਹਾਰਾਜ ਨੂੰ ਸੁਨੇਹਾ ਭੇਜਿਆ । ਮਹਾਰਾਜ ਆਪਣੇ ਪ੍ਰੇਮੀ ਦੀ ਮੌਤ ਸੁਣ ਕੇ ਉਸੇ ਵੇਲੇ ਉਸ ਦੇ ਘਰ ਚਲ ਕੇ ਆਏ । ਇਸ ਸਮੇਂ ਮਾਤਾ ਅੜੌਲੀ ਨੇ ਅਧੀਨ ਚਿਤ ਨਾਲ ਰੋਂਦੀ

*ਸ਼ੋਕ ਨਾਲ ਆਖਣਾ ਪੈਂਦਾ ਹੈ ਕਿ ਹਰਦੁਆਰ ਤੋਂ ਪੰਜਾਬ ਤਕ ਪਹੁੰਚਣ ਦੇ ਸਮੇਂ ਦਾ ਕੋਈ ਇਤਿਹਾਸ ਨਹੀਂ ਮਿਲਦਾ ।

ਹੋਈ ਮਹਾਰਾਜ ਅਗੇ ਬੇਨਤੀ ਕੀਤੀ ਕਿ ਹੇ ਮਹਾਰਾਜ ! ਮੇਰੀ ਗਰੀਬਣੀ ਦਾ ਪੋਹਰਿਆ ਪੋਹਰਿਆ ਨਾਲ ਪਾਲਿਆ ਹੋਇਆ ਬੱਚਾ ਚਲਾ ਗਿਆ ਹੈ। ਮੇਰੀ ਗਰੀਬਣੀ ਦਾ ਸਹਾਰਾ ਟੁਟ ਗਿਆ ਹੈ ਮਹਾਰਾਜ ! ਇਹ ਤਾਂ ਆਪ ਦਾ ਸਤਸੰਗੀ ਸੀ। ਕੁਛ ਤੁਸੀਂ ਹੀ ਕ੍ਰਿਪਾ ਕਰੋ ਤੇ ਇਸ ਨੂੰ ਬਚਾ ਲਓ। ਮਹਾਰਾਜ ਨੇ ਕਿਹਾ, ਮਾਈ ਇਹ ਤਾਂ ਹੁਣ ਅਗਲੇ ਦੇਸ ਪਹੁੰਚ ਚੁਕਾ ਹੈ। ਅਸੀਂ ਇਸ ਵਿਚ ਹੁਣ ਕੀ ਕਰ ਸਕਦੇ ਹਾਂ ? ਮਾਈ ਨੇ ਕਿਹਾ ਮਹਾਰਾਜ ! ਆਪ ਸਮਰੱਥ ਹੋ, ਉਸ ਪ੍ਰਮਾਤਮਾ ਪਾਸੋਂ ਇਸ ਦੀ ਜਾਨ ਬਖਸ਼ੀ ਕਰਾ ਦਿਓ। ਇਹ ਗਲਾਂ ਆਖਦੀ ਨੇ ਬੜੇ ਤਰਲੇ ਅਤੇ ਵਿਰ-ਲਾਪ ਕੀਤਾ। ਮਹਾਰਾਜ ਜੀ ਉਸੇ ਵੇਲੇ ਦੈਆ ਦੇ ਘਰ ਵਿਚ ਆ ਗਏ ਤੇ ਅਰਦਾਸ ਕੀਤੀ। ਭਗਤਾਂ ਦੀ ਅਰਦਾਸ ਉਹ ਵਾਹਿਗੁਰੂ ਸੁਣਦਾ ਹੈ ਤੇ ਜੋ ਆਖਣ ਕਰ ਦਿੰਦਾ ਹੈ।

ਰਾਗ ਸਾਰੰਗ

ਦਾਸ ਅਨਿੰਨ ਮੇਰੋ ਨਿਜ ਰੂਪ ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ਰਹਾਉ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋਪੈ ਜਬਾਬੁ ਨ ਹੋਇ ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ ॥੨॥੩॥

ਅਰਥ–[ਵਾਹਿਗੁਰੂ ਆਖਦਾ ਹੈ] ਮੇਰੇ ਅਨਿੰਨ ਦਾਸ ਮੇਰਾ ਰੂਪ ਹੀ ਹਨ। ਉਨ੍ਹਾਂ ਦੇ ਥੋਹੜੇ ਜਹੇ ਦਰਸ਼ਨਾਂ ਨਾਲ ਤਿੰਨਾਂ ਤਰ੍ਹਾਂ ਦੇ ਤਾਪਾਂ ਦਾ ਨਾਸ ਹੁੰਦਾ ਹੈ ਅਤੇ ਉਨ੍ਹਾਂ ਦੀ ਛੋਹ ਨਾਲ ਸੰਸਾਰ ਦੇ ਇਸ ਅੰਨ੍ਹੇ ਖੂਹ ਤੋਂ ਮੁਕਤ ਹੋ ਜਾਈਦਾ ਹੈ। ਮੇਰੀ ਬੰਨ੍ਹੀ ਹੋਈ [ਰੀਤੀ] ਭਗਤ ਤੋੜ ਸਕਦੇ ਹਨ ਅਥਵਾ ਮੇਰੇ ਬੰਧਨਾਂ ਨੂੰ ਭਗਤ ਛੁਡਾ ਸਕਦੇ ਹਨ, ਪਰ ਭਗਤ ਦੇ ਬੰਧਨਾਂ ਨੂੰ ਮੈਂ ਨਹੀਂ ਛੁਡਾ ਸਕਦਾ, ਭਾਵ ਭਗਤਾਂ ਦੀ ਕੀਤੀ ਹੋਈ ਮੈਂ ਨਹੀਂ ਮੋੜ ਸਕਦਾ। ਕਿਸੇ ਸਮੇਂ ਭਗਤ ਆਪਣੇ ਪ੍ਰੇਮ ਭਜਨ ਦੀ ਡੋਰੀ ਨਾਲ ਮੈਨੂੰ ਬੰਨ੍ਹ ਲੈਣ ਤਾਂ ਮੇਰੇ ਪਾਸੋਂ ਕੋਈ ਜਵਾਬ ਨਹੀਂ ਬਣ ਸਕਦਾ। ਮੈਂ ਹਰ ਇਕ ਦੇ ਗੁਣਾਂ ਕਰਕੇ ਉਸ ਨਾਲ ਬੰਨਿਆ ਜਾਂਦਾ ਹਾਂ। ਫਿਰ ਮੈਂ ਸਾਰਿਆਂ ਦੀ ਜੀਵਨ ਰੂਪ ਬੂਟੀ ਹਾਂ ਅਤੇ ਮੇਰੀ ਜੀਵਨ ਬੂਟੀ ਮੇਰੇ ਦਾਸ ਹਨ। ਨਾਮਦੇਵ ਜੀ ਆਖਦੇ ਹਨ, ਹੇ ਭਾਈਓ ! ਜਿਸ ਵਾਹਿਗੁਰੂ ਦੇ ਜੀਅ ਵਿਚ ਐਸੀ ਗਲ ਹੈ। [ਭਗਤਾਂ ਨਾਲ ਪ੍ਰੀਤੀ ਹੈ] ਉਸ ਨਾਲ ਸਾਨੂੰ ਆਪਣੇ ਪ੍ਰੇਮ ਦਾ ਪ੍ਰਕਾਸ਼ ਕਰਨਾ ਚਾਹੀਦਾ ਹੈ।

ਇਸ ਦਾ ਸਾਫ ਭਾਵ ਹੈ ਕਿ ਵਾਹਿਗੁਰੂ ਦੀ ਕੀਤੀ ਹੋਈ ਭਗਤ ਮੋੜ ਸਕਦੇ ਹਨ, ਭਾਵ ਭਗਤਾਂ ਦੀ ਬੇਨਤੀ ਪ੍ਰਵਾਨ ਕਰਕੇ ਵਾਹਿਗੁਰੂ

ਉਹਨਾਂ ਦੀ ਇੱਛਾ ਪੂਰਨ ਕਰ ਦਿੰਦਾ ਹੈ।

ਇਸੇ ਤਰ੍ਹਾਂ ਜਦ ਉਸ ਗਰੀਬ ਵਿਧਵਾ ਇਸਤਰੀ ਨੇ ਵਿਰਲਾਪ ਕਰਕੇ ਮਹਾਰਾਜ ਪਾਸ ਬੇਨਤੀ ਕੀਤੀ ਕਿ ਅਗਰ ਮੇਰਾ ਬੱਚਾ ਜੀਊਂਦਾ ਰਹੇ ਤਾਂ ਮੈਂ ਉਸ ਨੂੰ ਆਪ ਦੀ ਸੇਵਾ ਵਿਚ ਹੀ ਲਗਾ ਦਿਆਂਗੀ। ਮਹਾ-ਰਾਜ ਨੇ ਉਸ ਵਾਹਿਗੁਰੂ ਦੀ ਦਰਗਾਹ ਵਿਚ ਬੇਨਤੀ ਕੀਤੀ ਤੇ ਉਸ ਸਿਰਜਣਹਾਰ ਨੇ ਆਪਣੇ ਭਗਤ ਦੀ ਅਰਦਾਸ ਪ੍ਰਵਾਨ ਕਰ ਲਈ ਉਹ ਬੱਚਾ ਸਾਵਧਾਨ ਹੋ ਗਿਆ। ਮਾਤਾ ਅਤੇ ਹੋਰ ਸਭ ਸੰਗੀਆਂ ਨੂੰ ਬਹੁਤ ਹੀ ਪ੍ਰਸੰਨਤਾ ਹੋਈ। ਉਹਨਾਂ ਬੇਨਤੀ ਕੀਤੀ ਕਿ ਇਹ ਬਚਾ ਸਾਨੂੰ ਫੇਰ ਬਹੁੜਿਆ ਹੈ ਇਸ ਲਈ ਇਸ ਦਾ ਨਾਮ 'ਬਹੁੜ' ਜਾਂ 'ਬਹੁਤ ਦਾਸ' ਰਖ ਦੇਵੋ। ਇਸ ਲਈ ਉਸ ਦਾ ਨਾਮ ਇਹੋ ਰਖਿਆ ਗਿਆ ਤੇ ਉਹ ਅਗੇ ਤੋਂ ਮਹਾਰਾਜ ਜੀ ਦੇ ਚਰਨਾਂ ਵਿਚ ਹੀ ਰਹਿਣ ਲਗ ਪਿਆ। ਮਹਾਰਾਜ ਜੀ ਕੁਛ ਸਮਾਂ ਹੋਰ ਇਸ ਪਿੰਡ ਵਿਚ ਟਿਕੇ ਤੇ ਉਸ ਮਾਈ ਨੂੰ ਕਿਹਾ ਕਿ ਇਹ ਬਚਾ ਹਾਲੇ ਤੇਰੇ ਪਾਸ ਹੀ ਰਹੇਗਾ ਅਸੀਂ ਜਦ ਯਾਦ ਕਰਾਂਗੇ ਸਾਡੇ ਪਾਸ ਆ ਜਾਣਾ। ਮਹਾਰਾਜ ਨੇ ਅਗਲੇ ਦਿਨ ਇਸ ਪਿੰਡ ਤੋਂ ਕੂਚ ਕੀਤਾ।

ਇਸ ਨਗਰ (ਭੂਤ ਪਿੰਡ) ਵਿਚ ਮਹਾਰਾਜ ਜੀ ਦਾ ਯਾਦਗਾਰੀ ਅਸਥਾਨ ਹੁਣ ਤਕ ਮੌਜੂਦ ਹੈ।

## ਭੱਟੀਵਾਲ ਤੇ ਮਰੜ ਵਿਚ ਪ੍ਰਵੇਸ਼

ਭੂਤ ਵਿੰਡ ਤੋਂ ਚਾਲੇ ਪਾ ਕੇ ਰਸਤੇ ਵਿਚ ਆਏ ਪਿੰਡਾਂ ਵਿਚ ਸੱਤ ਉਪਦੇਸ਼ ਕਰਦੇ ਕਰਦੇ ਮਹਾਰਾਜ ਪਿੰਡ 'ਮਰੜ' ਜ਼ਿਲਾ ਗੁਰਦਾਸਪੁਰ ਵਿਚ ਆ ਟਿਕੇ। ਇਸ ਥਾਂ ਸਤਸੰਗ ਦਾ ਪ੍ਰਵਾਹ ਚਲ ਪਿਆ, ਸੰਗਤਾਂ ਦੂਰ ਦੂਰ ਤੋਂ ਆਉਣੀਆਂ ਸ਼ੁਰੂ ਹੋ ਗਈਆਂ। ਇਸ ਥਾਂ ਭਗਤ ਜੀ ਨੇ ਆਪਣੇ ਪੁਰ ਅਸਰ ਸਤਿ ਉਪਦੇਸ਼ ਨਾਲ ਕਈ ਜੀਵਾਂ ਦਾ ਉਧਰ ਕੀਤਾ, ਉਹਨਾਂ ਨੂੰ ਔਝੜ ਦੇ ਰਸਤੇ ਤੋਂ ਹਟਾ ਕੇ ਸਿੱਧੇ ਰਸਤੇ ਪਾਇਆ ਤੇ

ਹਰੀ ਚਰਨਾਂ ਵਿਚ ਜੋੜ ਦਿਤਾ। ਇਸ ਨਗਰ ਵਿਚ ਭੀ ਮਹਾਰਾਜ ਜੀਦੀ ਯਾਦਗਾਰ ਵਿਚ ਇਕ ਸ਼ਾਨਦਾਰ ਗੁਰਦੁਆਰਾ ਕਾਇਮ ਹੈ, ਜਿੱਥੇ ਮੱਸਿਆ ਵਾਲੇ ਦਿਨ ਬੜਾ ਭਰੀ ਮੇਲਾ ਲਗਦਾ ਹੈ। ਇਸ ਨਗਰ ਤੋਂ ਚਲਕੇ ਮਹਾਰਾਜ ਜੀ ਇਸੇ ਜ਼ਿਲੇ ਦੇ ਨਗਰ 'ਭੱਟੀਵਾਲ' ਵਿਚ ਆ ਟਿਕੇ, ਪਹਿਲਾਂ ਭਗਤ ਜੀ ਨੇ ਪਿੰਡ ਤੋਂ ਬਾਹਰ ਜੰਗਲ ਵਿਚ ਡੇਰਾ ਲਗਾਇਆ। ਇਸ ਰਸਤੇ ਤੋਂ ਇਕ ਸੰਤ ਸੇਵਕ ਪ੍ਰੇਮਣ ਮਾਈ ਲੰਘੀ। ਉਸ ਨੇ ਮਹਾਰਾਜ ਜੀ ਨੂੰ ਪ੍ਰਸ਼ਾਦ ਛਕਾਇਆ ਤੇ ਪਿੰਡ ਜਾ ਕੇ ਦੱਸਿਆ ਕਿ ਬਾਹਰ ਇਕ ਮਹਾਂ ਪੁਰਸ਼ ਉਤਰੇ ਹੋਏ ਹਨ। ਇਹ ਗਲ ਸੁਣ ਕੇ ਉਸ ਪਿੰਡ ਦੇ ਪ੍ਰੇਮੀ ਆਦਮੀ ਮਹਾਰਾਜ ਪਾਸ ਆਏ ਤੇ ਬੇਨਤੀ ਕਰਕੇ ਆਪਣੇ ਪਿੰਡ ਲੈ ਗਏ।

ਇਸ ਪਿੰਡ ਵਿਚ ਭਗਤ ਜੀ ਨੇ ਡੇਰਾ ਕੀਤਾ ਤੇ ਸਤਸੰਗ ਲਗਾ-ਉਣਾ ਸ਼ੁਰੂ ਕਰ ਦਿਤਾ। ਪਿੰਡ ਵਾਲੇ ਮਹਾਰਾਜ ਦੀ ਦੀ ਬੜੀ ਸ਼ਰਧਾ ਨਾਲ ਸੇਵਾ ਕਰਦੇ ਸਨ। ਮਹਾਰਾਜ ਇਕ ਦਿਨ ਸਤਸੰਗ ਵਿਚ ਉਪਦੇਸ਼ ਕਰ ਰਹੇ ਸਨ ਕਿ ਉਸ ਪ੍ਰਮਾਤਮਾ ਦੀ ਭਗਤੀ ਕਰੋ ਉਹ ਆਪਣੇ ਪਿਆਰਿਆਂ ਦੀ ਹਰ ਸਮੇਂ ਸਹਾਇਤਾ ਕਰਦਾ ਹੈ। ਇਸ ਸਤਸੰਗ ਵਿਚ ਉਨ੍ਹਾਂ ਹੇਠਲੇ ਸ਼ਬਦ ਦੁਆਰਾ ਪ੍ਰਹਿਲਾਦ ਭਗਤ ਦਾ ਪ੍ਰਸੰਗ ਸੁਣਾਇਆ–

ਰਾਗ ਭੈਰਉ

ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿਹਾਰੇ ॥
ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥
ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ॥
ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥੨।
ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥
ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥
ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥
ਪਤਿ ਪੀਤਾਂਬਰ ਤ੍ਰਿਭਵਣ ਧਣੀ ਥੰਭ ਮ ਾਹਿ ਹਰਿ ਭਾਖੈ ॥੪॥
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹਿ ਰਾਮੁ ਅਭੈ ਪਦ ਦਾਤਾ ॥੫॥

ਅਰਥ—'ਸੰਡਾ' ਮਰਕਾ ਦੋਵੇਂ ਪੜ੍ਹਾਉਣ ਵਾਲੇ ਪਾਂਧੇ, ਹਰਨਾਕਸ਼ ਪਾਸ ਜਾ ਕੇ ਪੁਕਾਰ ਕਰਨ ਲਗੇ, ਅਸੀਂ ਬਹੁਤ ਖਪ ਗਏ ਹਾਂ ਪਰ ਪ੍ਰਹਿਲਾਦ ਨਹੀਂ ਪੜ੍ਹਦਾ। ਰਾਮ ਰਾਮ ਕਹਿੰਦਾ ਹੈ, ਨਾਲ ਛੈਣੇ ਵਜਾਉਂਦਾ ਹੈ। ਇਸ ਨੇ ਹੋਰ ਵੀ ਸਾਰੇ ਮੁੰਡੇ ਵਿਗਾੜ ਦਿਤੇ ਹਨ। ਰਾਮ ਨਾਮ ਦਾ ਜਾਪ ਕਰਦਾ ਅਤੇ ਹਿਰਦੇ ਵਿਚ ਵੀ ਉਸੇ ਦਾ ਧਿਆਨ ਧਰਦਾ ਹੈ। ਪ੍ਰਹਿਲਾਦ ਦੀ ਮਾਤਾ [ਰਾਜੇ ਹਰਨਾਖਸ਼ ਦੀਰਾਓਂ] ਆਖਦੀ ਹੈ। ਰਾਜੇ ਨੇ ਸਾਰੀ ਸ੍ਰਿਸ਼ਟੀ ਆਪਣੇ ਵਸ ਵਿਚ ਕੀਤੀ ਹੋਈ ਹੈ, ਪ੍ਰਹਿਲਾਦ ਕਹਿਆ ਨਹੀਂ ਮੰਨਦਾ। ਉਸ ਨੇ ਹੋਰ ਹੀ ਸਲਾਹ ਕੀਤੀ ਹੋਈ ਹੈ ਭਾਵ ਤੇਰੇ ਮਾਰਨ ਦਾ ਮਤਾ ਪਕਾ ਲਿਆ ਹੈ। ਭੈੜੀ ਸਭਾ ਦੇ ਮੰਤਰੀਆਂ ਅਤੇ ਰਾਜੇ ਨੇ ਇਹ ਸਲਾਹ ਆਪਣੇ ਦਿਲ ਵਿਚ ਪਕਾ ਲਈ ਹੈ ਕਿ ਤੂੰ ਰਾਮ ਦਾ ਨਾਮ ਜਪਣਾ ਛਡ ਦੇਹ ਅਸੀਂ ਤੇਰੀ ਉਮਰ ਵੱਡੀ ਕਰ ਦਿਆਂਗੇ, ਭਾਵ ਮਾਰਾਂਗੇ ਨਹੀਂ ਪਹਾੜ ਤੋਂ ਡਿਗਣ ਤੇ, ਪਾਣੀ ਵਿਚ ਡੁਬਣ ਤੇ, ਅੱਗ ਵਿਚ ਸਾੜਨ ਤੋਂ ਵਾਹਿਗੁਰੂ ਨੇ ਆਪਣੀ ਸ਼ਕਤੀ ਨਾਲ ਭਗਤ ਜੀ ਨੂੰ ਬਚਾ ਲਿਆ। ਅੰਤ ਹਰਨਾਖਸ਼ ਨੇ ਮਿਆਨ ਤੋਂ ਤਲਵਾਰ ਕਢ ਕੇ ਮਾਰਨ ਦੀ ਧਮਕੀ ਦੇ ਕੇ ਪ੍ਰਹਿਲਾਦ ਨੂੰ ਗੁਸੇ ਨਾਲ ਕਿਹਾ ਹੁਣ ਦਸ! ਤੈਨੂੰ ਕੌਣ ਰਖਣ ਵਾਲਾ ਹੈ? ਪੀਲੇ ਪ੍ਰਕਾਸ਼ ਵਾਲਾ ਤੇ ਤਿੰਨ ਲੋਕਾਂ ਦਾ ਮਾਲਕ ਵਾਹਿਗੁਰੂ ਉਸ ਨੇ [ਪ੍ਰਹਿਲਾਦ ਨੇ] ਥੰਮ ਵਿਚ ਦਸਿਆ, ਭਾਵ ਮੇਰਾ ਰਾਖਾ ਇਸ ਥੰਮ ਵਿਚ ਹੈ।

ਉਹ ਵਾਹਿਗੁਰੂ ਨੇ ਥੰਮ ਵਿਚੋਂ ਨਿਕਲ ਕੇ ਜ਼ਾਲਮ ਹਰਨਾਖਸ਼ ਦਾ ਨੌਂਹਾਂ ਨਾਲ ਨਾਸ਼ ਕਰ ਦਿਤਾ ਤੇ ਆਪਣੇ ਮਨੁਖਾਂ ਅਤੇ ਦੇਵਤਿਆਂ ਨੂੰ ਵਡਿਆਈ ਬਖਸ਼ੀ। ਨਾਮਦੇਵ ਜੀ ਆਖਦੇ ਹਨ। ਇਸ ਤਰ੍ਹਾਂ ਦੇ 'ਨਰ ਹਰੀ' ਅਸੀਂ ਹਰ ਵੇਲੇ ਧਿਆਵਾਂਗੇ, ਅਥਵਾ ਤੁਸੀਂ ਧਿਆਓ। ਕਿਉਂਕਿ ਉਹ ਵਾਹਿਗੁਰੂ ਅਭੇ ਪਦ [ਨਿਰਭੈ ਹੋਣ] ਦੀ ਪਦਵੀ ਦੇਣ ਵਾਲਾ ਹੈ।

**ਇਹ ਭਗਤੀ ਭਾਵ ਦਾ ਪ੍ਰਸੰਗ ਸੁਣਕੇ ਸਰੋਤਿਆਂ ਨੂੰ ਬੜਾ ਆਨੰਦ ਆਇਆ ਤੇ ਉਹਨਾਂ ਪਰ ਬੜਾ ਅੱਛਾ ਅਸਰ ਪਿਆ। ਇਕ ਦਿਨ ਉਹਨਾਂ ਸਤਸੰਗੀਆਂ ਨੇ ਮਹਾਰਾਜ ਪਾਸ ਬੇਨਤੀ ਕੀਤੀ ਕਿ ਮਹਾਂ ਪੁਰਸ਼ੋ ਸਾਨੂੰ ਏਥੇ ਜਲ ਦੀ ਬੜੀ ਤਕਲੀਫ ਹੈ ਕਿਉਂਕਿ ਪਾਣੀ ਬਹੁਤਾ ਡੂੰਘਾ ਹੋਣ ਕਰਕੇ ਖੂਹ ਲਗਦਾ ਨਹੀਂ ਤੇ ਜਲ ਦਾ ਹੋਰ ਭੀ ਕੋਈ ਪ੍ਰਬੰਧ ਨਹੀਂ ਜਿਥੋਂ ਪਸ਼ੂ ਪਾਣੀ ਪੀ ਸਕਣ। ਸਾਨੂੰ ਇਸ ਕਾਰਜ ਲਈ ਬਹੁਤ ਦੂਰ ਜਾਣਾ ਪੈਂਦਾ ਹੈ, ਮਹਾਰਾਜ ਇਕ ਦਿਨ ਕੁਛ ਸਤਸੰਗੀਆਂ ਸਮੇਤ ਜੰਗਲ ਵਿਚ ਗਏ ਤੇ ਇਕ ਟਿਕਾਣੇ ਪਰ ਠਹਿਰ ਗਏ ਅਤੇ ਹੁਕਮ ਕੀਤਾ ਕਿ ਵਾਹਿਗੁਰੂ ਦਾ ਨਾਮ ਲੈ ਕੇ ਇਸ ਥਾਂ ਤੋਂ ਜ਼ਮੀਨ ਪੁੱਟੋ। ਜਦ ਉਹਨਾਂ ਥੋਹੜੀ ਜੇਹੀ ਜ਼ਮੀਨ ਖੋਦੀ ਤਾਂ ਹੇਠੋਂ ਬਹੁਤ ਸੁੰਦਰ, ਨਿਰਮਲ ਤੇ ਮਿਠਾ ਜਲ ਨਿਕਲ ਆਇਆ, ਜਿਸ ਪਰ ਉਹ ਲੋਕ ਬੜੇ ਪ੍ਰਸੰਨ ਹੋਏ ਤੇ ਮਹਾ-ਰਾਜ ਦਾ ਜਸ ਕਰਨ ਲਗੇ।**

**ਉਸ ਥਾਂ ਦੇ ਪਾਸ ਮਹਾਰਾਜ ਨੇ ਇਕ ਖੂਹ ਲਗਵਾਇਆ। ਇਹ ਖੂਹ ਅਤੇ ਉਹ ਸਰੋਵਰ ਹੁਣ ਤਕ ਮੌਜੂਦ ਹੈ। ਇਸ ਦਾ ਨਾਮ 'ਨਾਮੇ-**

ਆਣਾ' ਕਰਕੇ ਪ੍ਰਸਿੱਧ ਹੈ, ਇਸ ਦੇ ਕੰਢੇ ਦਰਖਤਾਂ ਦੀ ਝਿੜੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਇਹ ਅਸਥਾਨ 'ਘੁਮਾਣ' ਨਗਰ ਤੋਂ ਥੋੜੀ ਹੀ ਦੂਰ ਹੈ। ਭਾਵੇਂ ਇਸ ਪਿੰਡ ਵਿਚ ਰਹਿਣ ਵਾਲੇ ਸਾਰੇ ਹੀ ਆਦਮੀ ਮਹਾਰਾਜ ਜੀ ਨਾਲ ਬੜਾ ਪ੍ਰੇਮ ਕਰਦੇ ਸਨ ਅਰਥਾਤ ਸਭ ਮਹਾਰਾਜ ਦੇ ਪਰੇਮੀ ਸਨ ਪਰ ਇਸ ਨਗਰ ਦਾ ਇਕ ਪੁਰਸ਼ ਜੱਲੋ ਮਹਾਰਾਜ ਦਾ ਬੜਾ ਪਰੇਮੀ ਸੀ, ਸਾਰਾ ਦਿਨ ਮਹਾਰਾਜ ਦੇ ਪਾਸ ਬੈਠਾ ਰਹਿੰਦਾ ਅਤੇ ਅੰਮ੍ਰਿਤ ਬਚਨ ਸੁਣ ਸੁਣ ਕੇ ਪਰੇਮ ਦੀ ਤਰੰਗ ਵਿਚ ਝੂਮਦਾ ਰਹਿੰਦਾ ਅਤੇ ਆਪਣਾ ਮਨ ਹਰੀ ਚਰਨਾਂ ਵਿਚ ਜੋੜ ਛਡਦਾ।

## ਪ੍ਰੇਮੀ 'ਲਧਾ' ਜੀ

ਇਸੇ ਜ਼ਿਲੇ (ਗੁਰਦਾਸਪੁਰ) ਦੇ ਨਗਰ 'ਧਾਲੀਵਾਲ' ਦਾ ਇਕ ਖਤਰੀ 'ਲੱਧਾ' ਲੂਣ ਤੇਲ ਦੀ ਦੁਕਾਨ ਕਰਦਾ ਸੀ। ਕਦੀ ਬਾਹਰ ਪਿੰਡਾਂ ਵਿਚ ਵੀ ਸੌਦਾ ਵੇਚਣ ਜਾਇਆ ਕਰਦਾ ਸੀ, ਲੋਕਾਂ ਪਾਸੋਂ ਮਹਾਰਾਜ ਦਾ ਜੱਸ ਸੁਣਿਆ ਤੇ ਇਸ ਦੇ ਮਨ ਵਿਚ ਦਰਸ਼ਨਾ ਦੀ ਉਮੰਗ ਪੈਦਾ ਹੋਈ। ਇਕ ਦਿਨ ਸੌਦਾ ਸੂਤ ਖਰੀਦਣ ਗਿਆ ਸਮਾਂ ਕੱਢ ਕੇ ਮਹਾਰਾਜ ਜੀ ਦੇ ਦਰਸ਼ਨਾਂ ਲਈ ਹਾਜ਼ਰ ਹੋਇਆ ਦਰਸ਼ਨ ਕਰਕੇ ਇਸ ਦਾ ਮਨ ਬੜਾ ਪ੍ਰਸੰਨ ਹੋਇਆ ਤੇ ਜਦ ਮਹਾਰਾਜ ਜੀ ਨੇ ਆਪਣੇ ਬਚਨਾਂ ਦੀ ਅੰਮ੍ਰਿਤ ਬਰਖਾ ਕੀਤੀ ਤਾਂ ਮਨ ਅੰਦਰ ਪ੍ਰੇਮ ਦੀ ਲਹਿਰ ਚਲ ਪਈ। ਹੱਥ ਜੋੜਕੇ ਖਲੋ ਗਿਆ ਤੇ ਆਖਣ ਲਗਾ ਕਿ ਹੇ ਮਹਾਂ ਪੁਰਸ਼ੋ ! ਇਸ ਦਾਸ ਨੂੰ ਕੋਈ ਸੇਵਾ ਬਖਸ਼ੋ ! ਮਹਾਰਾਜ ਨੇ ਕਿਹਾ, ਐ ਗੁਰਮੁਖ ਪਿਆਰੇ ! ਧਰਮ ਦੀ ਕਿਰਤ ਕਰੋ ਤੇ ਹਰ ਵੇਲੇ ਉਸ ਈਸ਼ਵਰ ਦੇ ਨਾਮ ਦਾ ਸਿਮਰਨ ਕਰੋ ਬਸ ਏਹੋ ਸਾਡੀ ਸੇਵਾ ਹੈ। ਧਰਮੀ 'ਲੱਧੇ' ਦੇ ਮਨ ਵਿਚ ਸੇਵਾ ਦਾ ਉਤ-ਸ਼ਾਹ ਸੀ ਪਰ ਇਹ ਕੋਈ ਬਹੁਤਾ ਧਨਵਾਨ ਨਹੀਂ ਸੀ ਮਾਮੂਲੀ ਲੂਣ ਤੇਲ ਵੇਚਣ ਵਾਲਾ ਹਟਵਾਣੀਆ ਸੀ, ਪਰ ਆਪਣੇ ਵਿਤ ਅਨੁਸਾਰ

ਕੋਈ ਸੇਵਾ ਕਰਨੀ ਚਾਹੁੰਦਾ ਸੀ । ਇਸ ਲਈ ਇਹ ਮਨਸ਼ਾ ਧਾਰ ਲਈ ਕਿ ਰਾਤ ਦੇ ਬਾਲਣ ਜੋਗਾ ਤੇਲ ਰੋਜ਼ ਦੇ ਜਾਇਆ ਕਰਾਂਗਾ । ਉਸ ਦਿਨ ਜੋਗਾ ਉਹ ਉਸੇ ਵੇਲੇ ਦੇ ਗਿਆ ਤੇ ਅਗੋਂ ਲੰਘਦਿਆਂ ਦੇ ਜਾਇਆ ਕਰੇ, ਨਾਲੇ ਦਰਸ਼ਨ ਕਰ ਜਾਇਆ ਕਰੇ । ਇਕ ਦਿਨ ਇਸ ਦਾ ਸਾਰਾ ਤੇਲ ਵਿਕ ਗਿਆ ਤੇ ਜਦ ਮਹਾਰਾਜ ਜੀ ਦੇ ਡੇਰੇ ਪਾਸੋਂ ਲੰਘਿਆ ਤਾਂ ਵਿਚਾਰਨ ਲਗਾ ਕਿ ਖਾਲੀ ਹੱਥ ਜਾਣਾ ਠੀਕ ਨਹੀਂ ਇਸ ਲਈ ਅਜ ਨਹੀਂ ਜਾਂਦਾ ਤੇ ਕਲ ਦਰਸ਼ਨ ਕਰਾਂਗਾ ਤਾਂ ਦੋਹਾਂ ਦਿਨਾਂ ਦਾ ਤੇਲ ਭੀ ਹਾਜ਼ਰ ਕਰ ਦਿਆਂਗਾ । ਇਹ ਵਿਚਾਰ ਕੇ ਡੇਰੇ ਦੇ ਪਾਸ ਦੀ ਬਾਹਰੋਂ ਬਾਹਰ ਲੰਘ ਗਿਆ । ਇਸਨੂੰ ਮਹਾਰਾਜ ਨੇ ਦੇਖ ਲਿਆ ਤੇ ਦੂਰ ਤੋਂ ਹੀ ਵਾਜ ਮਾਰ ਲਈ, ਕਿਉਂ ਭਾਈ ਅਜ ਪਰੇ ਪਰੇ ਹੀ ਲੰਘ ਜਾਣਾ ਹੈ ? 'ਲੱਧਾ' ਸ਼ਰਮਿੰਦਾ ਹੋਕੇ ਮੁੜ ਆਇਆ ਤੇ ਮੱਥਾ ਟੇਕ ਕੇ ਬੇਨਤੀ ਕਰਨ ਲਗਾ, ਮਹਾਰਾਜ ! ਅਜ ਮੇਰਾ ਤੇਲ ਸਾਰਾ ਵਿਕ ਗਿਆ ਸੀ ਤੇ ਕੁਪੀ ਖਾਲੀ ਹੋ ਗਈ, ਮੈਂ ਖਾਲੀ ਹੱਥ ਆਉਣਾ ਮੁਨਾਸਬ ਨਾ ਸਮਝਿਆ ਇਸ ਲਈ ਖਿਮਾਂ ਮੰਗਦਾ ਹਾਂ । ਮਹਾਰਾਜ ਨੇ ਕਿਹਾ ਉਸ ਪ੍ਰਮਾਤਮਾ ਪਰ ਸਦਾ ਭਰੋਸਾ ਰਖੋ, ਕਦੀ ਨਾ ਡੋਲੋ । ਜਦ ਤੂੰ ਪ੍ਰਮਾਤਮਾ ਦੇ ਨਾਮ ਪਰ ਇਕ ਚੀਜ਼ ਰੋਜ਼ ਦੇਣ ਦਾ ਪ੍ਰਣ ਕੀਤਾ ਹੋਇਆ ਹੈ ਤਾਂ ਉਸ ਨੂੰ ਕਦੀ ਭੰਗ ਨਾ ਕਰੋ । ਉਸ ਪ੍ਰਮਾਤਮਾ ਪਰ ਭਰੋਸਾ ਰਖਕੇ ਨਿਯਮ ਨਿਬਾਹੀ ਜਾਓ ਪ੍ਰਮਾ-ਤਮਾ ਤੁਹਾਡੀ ਸਹਾਇਤਾ ਕਰੇਗਾ ।

ਇਹ ਬਚਨ ਕਰਕੇ ਲੱਧੇ ਨੂੰ ਕਿਹਾ ਕਿ ਤੇਰੇ ਭਾਣੇ ਭਾਵੇਂ ਕੁਪੀ ਖਾਲੀ ਹੋ ਚੁਕੀ ਹੈ ਪਰ ਪ੍ਰਮਾਤਮਾ ਪਰ ਭਰੋਸਾ ਰਖ ਕੇ ਰੋਜ਼ ਵਾਲੇ ਭਾਂਡੇ ਵਿਚ ਕੁਪੀ ਉਲਟਾ ਦਿਓ । ਜਦ ਭਾਈ ਲੱਧੇ ਨੇ ਵਾਹਿਗੁਰੂ ਦਾ ਨਾਮ ਲੈ ਕੇ ਕੁਪੀ ਉਲਟਾਈ ਤਾਂ ਵਿਚੋਂ ਰੋਜ਼ ਦੇ ਨਿਤਨੇਮ ਜੋਗਾ ਤੇਲ ਨਿਕਲ ਆਇਆ ਤੇ ਉਸ ਦਾ ਭਰੋਸਾ ਹੋਰ ਵੀ ਪੱਕਾ ਹੋ ਗਿਆ ।

ਲੱਧੇ ਨੇ ਮਹਾਰਾਜ ਅਗੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾ-ਰਾਜ ! ਅਜ ਕਲ ਦੀ ਸੰਤਾਨ ਫੈਸ਼ਨਾਂ ਵਿਚ ਫਸ ਕੇ ਉਸ ਪ੍ਰਮਾਤਮਾ ਦਾ

ਭਜਨ ਨਹੀਂ ਕਰਦੀ ਤੇ ਮਾਤਾ ਪਿਤਾ ਨੂੰ ਬਦਨਾਮ ਕਰਦੀ ਹੈ। ਇਸ ਲਈ ਮੈਨੂੰ ਇਸ ਵੱਡੇ ਜੰਜਾਲ ਤੋਂ ਬਚਾ ਲਓ, ਕੇਵਲ ਇਕ ਹੀ ਪੁਤਰ ਬਖਸ਼ੋ ਜੋ ਈਸ਼ਵਰ ਭਗਤ ਅਤੇ ਆਗਿਆਕਾਰ ਹੋਵੇ। ਮਹਾਰਾਜ ਨੇ ਬਚਨ ਕੀਤਾ ਕਿ ਤੇਰੀ ਆਸਾ ਪੂਰੀ ਹੋਵੇਗੀ। ਇਹ ਪ੍ਰੇਮੀ ਆਪਣਾ ਨਗਰ ਛਡ ਕੇ 'ਸੱਖੋਵਾਲ' ਆ ਰਿਹਾ ਤੇ ਏਥੇ ਹੀ ਪੱਕਾ ਡੇਰਾ ਜਮਾ ਬੈਠਾ।

ਇਹ ਗਲ ਪ੍ਰਸਿੱਧ ਹੈ ਕਿ ਹੁਣ ਤਕ ਲੱਧੇ ਦੀ ਸੰਤਾਨ ਵਿਚ ਇਕੋ ਹੀ ਲੜਕਾ ਹੁੰਦਾ ਹੈ। 'ਸੱਖੋਵਾਲ' ਤੇ 'ਭੱਟੀਵਾਲ' ਦੋਹਾਂ ਨਗਰਾਂ ਵਿਚ ਮਹਾਰਾਜ ਦੀਆਂ ਯਾਦਗਾਰਾਂ ਕਾਇਮ ਹਨ।

## ਘੁਮਾਣ ਵਿਚ ਦਰਸ਼ਨ

'ਭੱਟੀਵਾਲ' ਤੋਂ ਚਲਕੇ ਮਹਾਰਾਜ 'ਘੁਮਾਣ' ਜ਼ਿਲਾ ਗੁਰਦਾਸਪੁਰ ਵਿਚ ਆ ਟਿਕੇ। ਮਹਾਰਾਜ ਨੇ ਇਕ ਜੰਗਲ ਵਿਚ ਡੇਰਾ ਲਗਾਇਆ, ਉਸ ਵਕਤ ਏਥੇ ਕੋਈ ਪਿੰਡ ਨਹੀਂ ਸੀ। ਕੁਛ ਦਿਨਾਂ ਪਿੱਛੋਂ ਕਿਸੇ ਪਿੰਡ ਦੇ ਉਜੜੇ ਹੋਏ ਲੋਕ ਆਏ ਤੇ ਮਹਾਰਾਜ ਜੀ ਨੂੰ ਦੇਖ ਕੇ ਦਰਸ਼ਨਾਂ ਲਈ ਠਹਿਰ ਗਏ। ਮਹਾਰਾਜ ਨੇ ਉਹਨਾਂ ਦੀ ਵਿਥਿਆ ਸੁਣ ਕੇ ਕਿਹਾ ਕਿ ਤੁਸੀਂ ਏਥੇ ਹੀ ਟਿਕ ਜਾਓ ਤੇ ਆਪਣੇ ਘਰ ਬਣਾ ਕੇ ਰਹਿਣ ਲਗ ਪਓ, ਪ੍ਰਮਾਤਮਾ ਬਰਕਤ ਪਾਵੇਗਾ।

ਉਹਨਾਂ ਨੇ ਪਹਿਲਾਂ ਮਹਾਰਾਜ ਜੀ ਦੀ ਕੁਟੀਆ ਬਣਾਈ ਤੇ ਫੇਰ ਆਪਣੇ ਮਕਾਨ ਬਣਾਏ। ਭਗਤ ਜੀ ਜਦੋਂ 'ਭੱਟੀਵਾਲ' ਤੋਂ ਚਲੇ ਸਨ ਤਾਂ ਆਪਣੇ ਠਹਿਰਣ ਦਾ ਕੋਈ ਟਿਕਾਣਾ ਨਹੀਂ ਸੀ ਦਸ ਆਏ। ਪਿੱਛੋਂ ਭਗਤ ਜੀ ਦੇ ਪਰੇਮ ਦਾ ਕੁੱਠਿਆ ਹੋਇਆ 'ਜੱਲੋ' ਪਿੰਡ ਪਿੰਡ ਢੂੰਡਣ ਲਗਾ, ਅੰਤ ਉਸ ਨੂੰ ਪਤਾ ਲਗਾ ਕਿ ਮਹਾਰਾਜ ਘੁਮਾਣ ਵਿਖੇ ਠਹਿਰੇ ਹੋਏ ਹਨ। ਓਹ ਏਥੇ ਪਹੁੰਚਾ ਤੇ ਦਰਸ਼ਨ ਕਰ ਕੇ ਆਪਣੀ ਤ੍ਰਿਖਾ ਬੁਝਾਈ ਅਰ ਇਥੇ ਹੀ ਆਪਣੇ ਲਈ ਇਕ ਹੋਰ ਕੁਟੀਆ ਬਣਾ ਕੇ

ਰਹਿਣ ਲਗਾ ਤੇ ਮਹਾਰਾਜ ਦੇ ਉਪਦੇਸ਼ਾਂ ਤੋਂ ਆਪਣਾ ਜਨਮ ਸਫਲਾ ਕਰ ਕੇ ਸੇਵਾ ਕਮੌਣ ਲਗਾ। ਹੁਣ ਭਗਤ ਜੀਦੀ ਉਮਰ ਬ੍ਰਿਧ ਹੋਣ ਕਰਕੇ ਸਰੀਰ ਕਮਜ਼ੋਰ ਹੋ ਰਿਹਾ ਸੀ ਪਰ ਮਨ ਉਸੇ ਤਰ੍ਹਾਂ ਚੜ੍ਹਦੀਆਂ ਕਲਾ ਵਿਚ ਸੀ, ਅਰ ਸਿਮਰਨ ਦੀ ਤਾਰ ਅਗੇ ਨਾਲੋਂ ਵੀ ਵਧੀਕ ਪੱਕੀ ਹੋ ਗਈ ਸੀ।

'ਭੂਤ ਵਿੰਡ' ਵਿਚ ਪ੍ਰੇਮੀ 'ਬਹੁਰ ਦਾਸ' ਮਹਾਰਾਜ ਦੇ ਹੁਕਮ ਦੀ ਉਡੀਕ ਵਿਚ ਬੈਠਾ ਘੜੀਆਂ ਗਿਣ ਗਿਣ ਕੇ ਗੁਜ਼ਾਰਦਾ ਸੀ, ਇਸ ਦੀਆਂ ਅੱਖਾਂ ਮਹਾਰਾਜ ਦੇ ਦਰਸ਼ਨਾਂ ਨੂੰ ਇਸ ਤਰ੍ਹਾਂ ਤਰਸਦੀਆਂ ਸਨ ਜਿਸ ਤਰ੍ਹਾਂ ਚੰਦ ਨੂੰ ਚਕੋਰ ਉਡੀਕਦਾ ਹੈ। ਉਸ ਦੇ ਕੰਨ ਮਹਾਰਾਜ ਦੇ ਉਤਮ ਬਚਨ ਸੁਣਨ ਲਈ ਇਸ ਤਰ੍ਹਾਂ ਤਰਸਦੇ ਸਨ। ਜਿਸ ਤਰ੍ਹਾਂ ਹਰਨ ਘੰਡੇ ਹੇੜੇ ਦੀ ਅਵਾਜ਼ ਸੁਣਨ ਨੂੰ ਤਾਂਘਦਾ ਹੈ। ਦਿਲਾਂ ਦੇ ਦਿਲ ਮਹਿਰਮ ਹੁੰਦੇ ਹਨ, ਓਧਰ ਪ੍ਰੇਮੀ 'ਬਹੁਰ ਦਾਸ' ਜਿਉਂ ੨ ਦਰਸ਼ਨਾਂ ਨੂੰ ਤਰਸਦਾ ਸੀ ਏਧਰ ਮਹਾਰਾਜ ਜੀ ਨੂੰ ਭੀ ਆਪਣੇ ਪਿਆਰੇ ਦੇ ਮਿਲਣ ਦੀ ਤੀਬਰ ਇੱਛਾ ਹੋ ਰਹੀ ਸੀ। ਇਸ ਲਈ ਆਪਣੇ ਸੇਵਕ 'ਜੱਲੋ' ਨੂੰ ਹੁਕਮ ਕੀਤਾ ਕਿ ਪਿੰਡ 'ਭੂਤ ਵਿੰਡ' ਵਿਖੇ ਸਾਡਾ ਪ੍ਰੇਮੀ 'ਬਹੁਰ ਦਾਸ' ਰਹਿੰਦਾ ਹੈ। ਉਸ ਨੂੰ ਜਾ ਕੇ ਲੈ ਆਓ। 'ਜੱਲੋ' ਉਸੇ ਵੇਲੇ ਗਿਆ ਤੇ 'ਬਹੁਰ ਦਾਸ' ਨੂੰ ਜਾ ਕੇ ਲੈ ਆਇਆ। ਬਹੁਰ ਦਾਸ ਤੇ ਉਸਦੀ ਮਾਤਾ ਆਏ ਤੇ ਮਹਾਰਾਜ ਜੀ ਦਾ ਦਰਸ਼ਨ ਕਰਕੇ ਬੜੇ ਪ੍ਰਸੰਨ ਹੋਏ। ਇਸ ਤੋਂ ਪਿਛੋਂ ਇਸ ਮਾਂ ਪੁਤਰ ਨੇ ਮਹਾਰਾਜ ਜੀ ਦੇ ਚਰਨਾਂ ਵਿਚ ਹੀ ਰਹਿਣਾ ਸ਼ੁਰੂ ਕਰ ਦਿਤਾ।

ਇਸ ਪਿੰਡ ਵਿਚ ਜਲ ਦੀ ਬੜੀ ਤੰਗੀ ਸੀ। ਟੋਭੇ ਛੱਪੜ ਅਤੇ ਤੱਲਾ ਸਭ ਸੁੱਕ ਗਏ ਸਨ। ਖੂਹਾਂ ਦਾ ਪਾਣੀ ਬਹੁਤ ਹੇਠਾਂ ਚਲਾ ਗਿਆ ਸੀ। ਡੰਗਰਾਂ ਨੂੰ ਪਾਣੀ ਪਿਆਉਣ ਵਾਸਤੇ ਬਹੁਤ ਦੂਰ ਜਾਣਾ ਪੈਂਦਾ ਸੀ ਅਤੇ ਆਪਣੇ ਪੀਣ ਲਈ ਪਾਣੀ ਭੀ ਦੂਰ ਤੋਂ ਭਰਨਾ ਪੈਂਦਾ ਸੀ। ਪਿੰਡ ਵਾਲਿਆਂ ਨੇ ਇਕੱਠੇ ਹੋ ਕੇ ਭਗਤ ਜੀ ਅਗੇ ਬੇਨਤੀ ਕੀਤੀ ਕਿ ਹੇ ਮਹਾਰਾਜ ! ਸਾਡੇ ਇਸ ਪਾਣੀ ਦੇ ਸੰਕਟ ਨੂੰ ਦੂਰ ਕਰੋ। ਮਹਾਰਾਜ ਜੀ ਨੇ

ਕਿਹਾ ਕਿ ਏਥੇ ਇਕ ਛੱਪੜ ਪੁੱਟ ਲਵੋ ਜਦ ਬਰਸਾਤ ਹੋਵੇਗੀ ਉਸ ਵਿਚ ਪਾਣੀ ਇਕੱਠਾ ਹੋ ਜਾਵੇਗਾ, ਤੁਸੀਂ ਵਰਤ ਲਿਆ ਕਰਨਾ।

ਪਿੰਡ ਵਾਲਿਆਂ ਨੇ ਫੇਰ ਬੇਨਤੀ ਕੀਤੀ ਕਿ ਮਹਾਰਾਜ ! ਬਰਸਾਤ ਤਾਂ ਹਾਲਾਂ ਦੇਰ ਨੂੰ ਹੋਣੀ ਹੈ ਓਦੋਂ ਤਕ ਅਸੀਂ ਬੜੀ ਤਕਲੀਫ ਵਿਚ ਰਹਾਂਗੇ। ਇਸ ਪਰ ਭਗਤ ਜੀ ਨੇ ਦੈਆ ਦੇ ਘਰ ਵਿਚ ਆਕੇ ਹੁਕਮ ਕੀਤਾ ਕਿ ਅਛਾ ! ਉਸ ਸਰਬ ਸ਼ਕਤੀਮਾਨ ਦਾ ਸਿਮਰਨ ਕਰਕੇ ਅੱਜ ਹੀ ਏਥੇ ਇਕ ਢਾਬ ਪੁਟ ਲਵੋ, ਤੁਹਾਡੇ ਵਰਤਨ ਜੋਗਾ ਪਾਣੀ ਹੁਣੇ ਹੋ ਜਾਵੇਗਾ। ਉਨ੍ਹਾਂ ਪ੍ਰੇਮੀਆਂ ਨੇ ਜਦੋਂ ਹਰੀ ਜਾਪ ਕਰਕੇ ਟੋਆ ਪੁਟਿਆ ਤਾਂ ਹੇਠੋਂ ਅਤੀ ਨਿਰਮਲ ਪਾਣੀ ਨਿਕਲ ਆਇਆ ਜੋ ਅਤੀ ਮਿੱਠਾ ਤੇ ਠੰਡਾ ਸੀ ਨਗਰ ਨਿਵਾਸੀ ਬੜੇ ਪ੍ਰਸੰਨ ਹੋਏ ਅਤੇ ਪਾਣੀ ਦੇ ਦੁਖ ਤੋਂ ਛੁਟਕਾਰਾ ਪਾ ਕੇ ਮਹਾਰਾਜ ਜੀ ਦਾ ਸਿਮਰਨ ਕਰਨ ਲਗੇ।

## ਦੁਖਿਆਰਾ ਕੇਸ਼ੋ

ਇਸੇ ਜ਼ਿਲ੍ਹੇ ਗੁਰਦਾਸਪੁਰ ਵਿਚ 'ਤਾਰਾ' ਨਾਮ ਦਾ ਇਕ ਨਗਰ ਹੈ। ਓਥੇ ਇਕ 'ਕੇਸ਼ੋ' ਨਾਮ ਦਾ ਖੱਤਰੀ ਰਹਿੰਦਾ ਸੀ, ਉਸ ਦਾ ਖੂਨ ਵਿਗੜ ਜਾਣ ਕਰਕੇ ਵੱਡਾ ਰੋਗ (ਕੋੜ੍ਹ) ਹੋ ਗਿਆ, ਜਿਸ ਕਰਕੇ ਉਹ ਹਰ ਸਮੇਂ ਅਤਿਅੰਤ ਦੁਖੀ ਰਹਿਣ ਲੱਗਾ। ਘਰ ਦੇ ਸਾਰੇ ਜੀਵ ਉਸ ਤੋਂ ਘ੍ਰਿਣਾ ਕਰਨ ਲਗ ਪਏ। ਇਕ ਦਿਨ ਇਸ ਨੇ ਆਪਣੀ ਇਸਤਰੀ ਪਾਸੋਂ ਇਸ਼ਨਾਨ ਕਰਨ ਲਈ ਪਾਣੀ ਮੰਗਿਆ ਤਾਂ ਉਸ ਨੇ ਅਗੋਂ ਕਈ ਗੱਲਾਂ ਸੁਣਾਈਆਂ। ਜਿਸ ਨਾਲ ਉਹ ਬੜਾ ਕਲਪਿਆ ਤੇ ਆਖਣ ਲਗਾ ਸੱਚ ਹੈ ਕਿ–

ਜਗਤ ਮਹਿ ਝੂਠੀ ਦੇਖੀ ਪ੍ਰੀਤਿ ॥

ਸੱਚ ਮੁੱਚ ਇਹ ਸਾਕ ਸਬੰਧੀ ਮਤਲਬ ਅਤੇ ਸੁਖ ਦੇ ਸਾਥੀ ਹੁੰਦੇ ਹਨ। ਇਹ ਅਤਿਅੰਤ ਦੁਖੀ ਦਿਲ ਨਾਲ ਆਪਣੇ ਘਰੋਂ ਨਿਕਲਿਆ ਤੇ ਸੰਸਾਰ ਵਲੋਂ ਬਹੁਤ ਉਪਰਾਮ ਹੋ ਗਿਆ। ਉਸ ਨੇ ਵਿਚਾਰਿਆ ਕਿ ਹੁਣ

ਜੀਉਣ ਦਾ ਕੋਈ ਹੱਜ ਨਹੀਂ ਮਰਨਾ ਹੀ ਬੇਹਤਰ ਹੈ। ਇਹ ਵਿਚਾਰ ਕੇ ਖੂਹ ਵਿਚ ਛਾਲ ਮਾਰ ਕੇ ਦੁਖੀ ਜੀਵਨ ਦਾ ਅੰਤ ਕਰ ਲੈਣ ਦਾ ਇਰਾਦਾ ਕਰ ਲਿਆ। ਉਹ ਇਕ ਖੂਹ ਤੇ ਜਾ ਕੇ ਖੜਾ ਹੋ ਗਿਆ ਅਤੇ ਛਾਲ ਮਾਰਨ ਹੀ ਲੱਗਾ ਸੀ ਕਿ ਇਕ ਪਾਸੇ ਤੋਂ ਅਵਾਜ਼ ਆਈ ਠਹਿਰ ਜਾ ! ਕੇਸ਼ੋ ਓਥੇ ਹੀ ਠਹਿਰ ਗਿਆ ਅਤੇ ਅਵਾਜ਼ ਮਾਰਨ ਵਾਲੇ ਨੂੰ ਆਖਣ ਲਗਾ ਭਰਾਵਾ ਤੂੰ ਬੜਾ ਭਾਰਾ ਪਾਪ ਕੀਤਾ ਹੈ। ਮੈਂ ਇਸ ਸੰਸਾਰ ਦੇ ਦੁਖਾਂ ਤੋਂ ਛੁਟਕਾਰਾ ਪਾਉਣ ਲੱਗਾ ਸੀ, ਤੂੰ ਉਸ ਵਿਚ ਰੁਕਾਵਟ ਪਾ ਕੇ ਬਹੁਤ ਬੁਰਾ ਕੰਮ ਕੀਤਾ ਹੈ। ਉਸ ਅਵਾਜ਼ ਮਾਰਨ ਵਾਲੇ ਨੇ ਕਿਹਾ ਭਲੇ ਲੋਕ ਆਤਮਘਾਤ ਕਰਨਾ ਬੜਾ ਭਾਰਾ ਪਾਪ ਹੈ। ਜੇ ਤੂੰ ਸਰੀਰ ਕਰਕੇ ਇਹਨਾਂ ਸੰਸਾਰਕ ਦੁਖਾਂ ਤੋਂ ਛੁਟਕਾਰਾ ਪਾ ਭੀ ਲੈਂਦਾ ਤਾਂ ਤੇਰੀ ਆਤਮਾ ਨੂੰ ਬਹੁਤ ਸਜ਼ਾ ਭੁਗਤਣੀ ਪੈਣੀ ਸੀ। ਉਸ ਦੁਖਿਆਰੇ ਨੇ ਕਿਹਾ ਕਿ ਲੋਕ ਮੈਨੂੰ ਆਪਣੇ ਪਾਸ ਭੀ ਖੜਾ ਨਹੀਂ ਹੋਣ ਦਿੰਦੇ। ਇਸ ਕਰਕੇ ਅਤਿਅੰਤ ਦੁਖੀ ਹਾਂ।

ਉਸ ਅਜਨਬੀ ਆਦਮੀ ਨੇ ਕਿਹਾ ਕਿ ਜੇ ਤੈਨੂੰ ਕਿਤੇ ਟਿਕਾਣਾ ਨਹੀਂ ਮਿਲਦਾ ਤਾਂ ਘੁਮਾਣ ਨਗਰ ਵਿਚ ਇਕ ਮਹਾਂ ਪੁਰਸ਼ 'ਭਗਤ ਨਾਮਦੇਵ' ਜੀ ਰਹਿੰਦੇ ਹਨ। ਉਨ੍ਹਾਂ ਪਾਸ ਜਾ ਉਹ ਤੇਰਾ ਦੁਖ ਦੂਰ ਕਰ ਦੇਣਗੇ। ਇਹ ਸੁਣ ਕੇ ਉਹ ਦੁਖੀ ਮਹਾਰਾਜ ਜੀ ਦੀ ਸ਼ਰਨ ਵਿਚ ਆ ਗਿਆ ਤੇ ਆਪਣਾ ਦੁਖ ਰੋ ਰੋ ਕੇ ਸੁਣਾਇਆ। ਮਹਾਰਾਜ ਨੇ ਕਿਹਾ—

ਜੇ ਕੋ ਅਪਨਾ ਦੂਖੁ ਮਿਟਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥

ਭਲੇ ਲੋਕ ! ਆਪਣੇ ਦੁਖਾਂ ਦਾ ਖਾਤਮਾ ਕਰਨ ਲਈ ਉਸ ਵਾਹਿਗੁਰੂ ਦਾ ਜਾਪ ਕਰਿਆ ਕਰ, ਤੇਰੇ ਸਭ ਦੁਖ ਕਲੇਸ਼ ਕਟੇ ਜਾਣਗੇ, ਨਾਲ ਇਸ ਛੱਪੜ ਵਿਚ ਰੋਜ਼ ਇਸ਼ਨਾਨ ਕਰਿਆ ਕਰ। ਉਹ ਦੁਖਿਆਰਾ ਹੁਕਮ ਮੰਨ ਕੇ ਹਰੀ ਭਜਨ ਵਿਚ ਲਗ ਗਿਆ ਤੇ ਉਸ ਸਰੋਵਰ ਪਰ ਇਸ਼ਨਾਨ ਕਰਨ ਦਾ ਨੇਮ ਬਣਾ ਲਿਆ। ਥੋਹੜੇ ਦਿਨਾਂ ਵਿਚ ਹੀ ਉਸਦਾ ਸਾਰਾ ਦੁਖ ਕਟਿਆ ਗਿਆ ਤੇ ਉਹ ਸੁਖੀ ਜੀਵਨ ਬਤੀਤ ਕਰਨ ਲਗਾ।

# ਬਾਦਸ਼ਾਹ ਭਗਤ ਜੀ ਦੇ ਚਰਨਾਂ ਵਿਚ

ਮਹਾਰਾਜ ਜੀ ਦੀ ਇਕ ਜਨਮ ਸਾਖੀ ਵਿਚ ਲਿਖਿਆ ਹੈ ਕਿ ਭਗਤ ਜੀ ਦੀ ਐਸੀ ਕੀਰਤੀ ਫੈਲ ਗਈ ਜੋ ਦਿਲੀ ਦੇ ਬਾਦਸ਼ਾਹ* ਨੇ ਇਹਨਾਂ ਦੇ ਦਰਸ਼ਨ ਕਰਨ ਜੀ ਇੱਛਾ ਪ੍ਰਗਟ ਕੀਤੀ ਅਤੇ ਉਹ ਆਪਣੇ ਅਹਿਲਕਾਰਾਂ ਸਮੇਤ ਘੁਮਾਣਾ ਵਿਖੇ ਆਇਆ। ਮਹਾਰਾਜ ਜੀ ਦੇ ਦਰਸ਼ਨ ਕਰਕੇ ਬੜਾ ਪ੍ਰਸੰਨ ਹੋਇਆ ਤੇ ਆਪਣੇ ਖਜ਼ਾਨੇ ਵਿਚੋਂ ਬਹੁਤ ਸਾਰਾ ਧਨ ਭੇਟਾ ਕਰਨਾ ਚਾਹਿਆ। ਮਹਾਰਾਜ ਨੇ ਇਹ ਆਖ ਕੇ ਨਾਂਹ ਕਰ ਦਿਤੀ ਕਿ ਇਹ ਧਨ ਦੌਲਤ ਪੁਆੜੇ ਜੀ ਜੜ੍ਹ ਹੁੰਦੇ ਹਨ। ਫਕੀਰ ਜਿੰਨਾ ਇਸ ਤੋਂ ਦੂਰ ਰਹੇਗਾ ਉਹ ਉਹਨਾਂ ਹੀ ਸੁਖੀ ਰਹੇਗਾ, ਇਸ ਲਈ ਆਪ ਦੀ ਬੜੀ ਕਿਰਪਾ ਹੈ ਧਨ ਦੀ ਸਾਨੂੰ ਕੋਈ ਜ਼ਰੂਰਤ ਨਹੀਂ। ਚੂੰਕਿ ਬਾਦਸ਼ਾਹ ਕੋਈ ਸੇਵਾ ਕਰਨੀ ਚਾਹੁੰਦਾ ਸੀ ਇਸ ਲਈ ਮਹਾਰਾਜ ਜੀ ਦੀ ਨਾਂਹ ਕਰਨ ਪਰ ਨਕਦ ਮਾਇਆ ਦੀ ਥਾਂ ਮੰਦਰ ਅਤੇ ਤਲਾ ਦੀ ਸਾਰੀ ਇਮਾਰਤ ਆਪਣੇ ਖਜ਼ਾਨੇ ਵਿਚੋਂ ਬਣਾ ਦੇਣ ਦਾ ਹੁਕਮ ਦੇ ਗਿਆ। ਉਸ ਦੇ ਅਹਿਲਕਾਰਾਂ ਨੇ ਇਹ ਇਮਾਰਤਾਂ ਸ਼ੁਰੂ ਕਰ ਦਿਤੀਆਂ, ਮੰਦਰ ਤਾਂ ਸਾਰਾ ਤਿਆਰ ਕਰਾ ਦਿਤਾ ਪਰ ਤਲਾ ਦੀ ਇਕੋ ਬਾਹੀ ਬਣਾ ਕੇ ਚਲੇ ਗਏ।

# ਰਾਧਾ ਖੱਤ੍ਰੀ

ਇਹ ਆਦਮੀ ਪੱਟੀ ਦੇ ਰਹਿਣ ਵਾਲਾ ਸੀ। ਇਸ ਨੂੰ ਕੋਈ ਐਸਾ ਸਰੀਰਕ ਰੋਗ ਲੱਗਾ ਹੋਇਆ ਸੀ ਜੋ ਕਈ ਤਰ੍ਹਾਂ ਦੇ ਇਲਾਜ

*ਉਸ ਜਨਮ ਸਾਖੀ ਵਿਚ ਦਿਲੀ ਦੇ ਇਕ ਬਾਦਸ਼ਾਹ ਦਾ ਨਾਮ ਅਲਾਉਦੀਨ ਲਿਖਿਆ ਹੈ ਪ੍ਰੰਤੂ ਤਾਰੀਖ ਤੋਂ ਪਤਾ ਲਗਦਾ ਹੈ ਕਿ ਅਲਾਉਦੀਨ ਮੁਹੰਮਦ ਤੁਗਲਕ ਤੋਂ ਭੀ ਪਹਿਲਾਂ ਹੋ ਚੁਕਾ ਹੈ। ਇਸ ਦੇ ਸਾਰੇ ਖਾਨਦਾਨ ਖਿਲਜੀ ਦਾ ਰਾਜ ੧੧੨੯ ਤੋਂ ੧੩੨੦ ਈਸਵੀ ਤਕ ਹੋ ਚੁਕਾ ਸੀ। ਅਲਾਉਦੀਨ ਨੇ ੧੨੯੫ ਤੋਂ ੧੩੧੫ ਈਸਵੀ ਤਕ ਰਾਜ ਕੀਤਾ। ਇਸ ਲਈ ਉਪਰ ਲਿਖਿਆ ਵਾਕਿਆ ਖਾਨਦਾਨ ਤੁਗਲਕ ਵਿਚੋਂ ਕਿਸੇ ਬਾਦਸ਼ਾਹ ਜਾਂ ਉਸ ਦੇ ਭੇਜੇ ਹੋਏ ਲਾਹੌਰ ਦੇ ਸੂਬੇ ਦਾ ਹੋਵੇਗਾ।

ਕਰਨ ਪਰ ਭੀ ਆਰਾਮ ਨਾ ਆਇਆ। ਇਕ ਵਾਰ ਇਹ ਲਾਹੌਰ ਦੇ ਸੂਬੇ ਪਾਸ ਗਿਆ ਤੇ ਉਸ ਨੇ ਇਸ ਦੀ ਬੀਮਾਰੀ ਦਾ ਹਾਲ ਪੁੱਛਿਆ। ਇਸ ਨੇ ਆਪਣੀ ਦਰਦ-ਭਰੀ ਵਿਥਿਆ ਸੁਣਾਈ ਅਰ ਦੱਸਿਆ ਕਿ ਮੈਂ ਆਸ ਪਾਸ ਦੇ ਸਾਰੇ ਹਕੀਮਾਂ ਅਤੇ ਵੈਦਾਂ ਦਾ ਇਲਾਜ ਕੀਤਾ ਹੈ ਪਰ ਕੋਈ ਆਰਾਮ ਨਹੀਂ ਆਇਆ।

ਸੂਬੇ ਨੇ ਕਿਹਾ ਜ਼ਿਲਾ ਗੁਰਦਾਸਪੁਰ ਦੇ ਪਿੰਡ 'ਘੁਮਾਣ' ਵਿਖੇ ਇਕ ਬੜੇ ਭਜਨ ਬੰਦਗੀ ਵਾਲੇ ਬਜ਼ੁਰਗ ਰਹਿੰਦੇ ਹਨ, ਜੋ ਬੜੀ ਕਰਨੀ ਵਾਲੇ ਹਨ, ਉਹਨਾਂ ਦੀ ਸ਼ਰਨ ਜਾਓ। ਉਹ ਕੋਈ ਰੇਖ ਵਿਚ ਮੇਖ ਮਾਰਨ ਤਾਂ ਆਪ ਦਾ ਸੰਕਟ ਕੱਟਿਆ ਜਾ ਸਕਦਾ ਹੈ। ਉਹ ਦੁਖੀ ਓਥੋਂ ਚਲ ਕੇ 'ਘੁਮਾਣ' ਵਿਖੇ ਪਹੁੰਚਾ ਤੇ ਮਹਾਰਾਜ ਦੇ ਦਰ ਉਪਰ ਹਾਜ਼ਰ ਹੋਕੇ ਚਰਨਾਂ ਪਰ ਸੀਸ ਧਰ ਦਿਤਾ ਤੇ ਬੇਨਤੀ ਕੀਤੀ ਕਿ ਹੇ ਪ੍ਰਮਾਤਮਾ ਦੇ ਪਿਆਰੇ! ਮਹਾਂ ਪੁਰਸ਼ੋ! ਮੇਰੇ ਦੁਖੀ ਦਾ ਦੁੱਖ ਕੱਟ ਦਿਓ ਮੈਂ ਬੜਾ ਤੰਗ ਆ ਗਿਆ ਹਾਂ। ਮਹਾਰਾਜ ਨੇ ਕਿਹਾ ਭਲੇ ਪੁਰਸ਼ ਇਸ ਸਰੋਵਰ ਵਿਚ ਇਸ਼ਨਾਨ ਕਰੋ ਅਤੇ ਇਕਾਗਰ ਚਿੱਤ ਹੋ ਕੇ ਉਸ ਪ੍ਰਮਾਤਮਾ ਦਾ ਨਾਮ ਜਪੋ ਅਰ ਇਕ ਚਿਤ ਹੋ ਕੇ ਉਸ ਦੀ ਦਰਗਾਹ ਵਿਚ ਅਰਦਾਸ ਕਰੋ। ਉਹ ਦੁਖ ਹਰਤਾ ਤੇਰਾ ਦੁਖ ਦੂਰ ਕਰੇਗਾ। ਉਸ ਦੁਖੀ ਨੇ ਕੁਛ ਦਿਨ ਇਸੇ ਤਰ੍ਹਾਂ ਨਿਤਨੇਮ ਕੀਤਾ, ਜਿਸ ਪਰ ਉਹ ਦੁਖਿਆਰਾ ਬਿਲਕੁਲ ਅਰੋਗ ਹੋ ਗਿਆ—

ਅਉਖਧੁ ਖਾਇਓ ਹਰਿ ਕੋ ਨਾਉ॥
ਸੁਖ ਪਾਇ ਦੁਖ ਬਿਨਸਿਆ ਥਾਉ॥

ਜਦ ਉਹ ਦੁਖੀ ਬਿਲਕੁਲ ਅਰੋਗ ਹੋ ਗਿਆ ਤਾਂ ਮਹਾਰਾਜ ਜੀ ਦੇ ਹਜ਼ੂਰ ਹਾਜ਼ਰ ਹੋ ਕੇ, ਬਹੁਤ ਸਾਰੀ ਮਾਇਆ ਅਗੇ ਰਖ ਕੇ ਆਗਿਆ ਮੰਨਣ ਲਗਾ। ਮਹਾਰਾਜ ਨੇ ਕਿਹਾ ਭਲਿਆ ਲੋਕਾ! ਪ੍ਰਮਾਤਮਾ ਦੇ ਨਾਮ ਤੇ ਜਾਪ ਨੇ ਤੇਰਾ ਸੰਕਟ ਕੱਟ ਦਿਤਾ ਹੈ, ਹੁਣ ਆਪਣੇ ਘਰ ਜਾਹ, ਅਰ ਉਸ ਪ੍ਰਮਾਤਮਾ ਦਾ ਸਿਮਰਨ ਨਾ ਭੁਲ ਜਾਵੀਂ! ਉਸ ਖਤ੍ਰੀ ਨੇ ਕਿਹਾ

ਮਹਾਰਜ ! ਮੇਰੀ ਇਹ ਮਾਇਆ ਪ੍ਰਵਾਨ ਕਰੋ । ਮਹਾਰਾਜ ਨੇ ਕਿਹਾ ਇਹ ਮਾਇਆ ਸਾਡੇ ਕਿਸੇ ਕੰਮ ਨਹੀਂ, ਵਾਪਸ ਲੈ ਜਾ । ਇਸ ਪਰ ਉਸ ਨੇ ਇਹ ਮਾਇਆ ਖਰਚ ਕਰਕੇ ਤਲਾ ਦੀ ਇਕ ਬਾਹੀ ਪੱਕੀ ਤਕ ਬਣਵਾ ਦਿਤੀ ਤੇ ਜਸ ਗਾਉਂਦਾ ਹੋਇਆ ਆਪਣੇ ਨਗਰ ਚਲਾ ਗਿਆ ।

## ਬਹੁਰ ਦਾਸ ਜੀ ਦਾ ਵਿਆਹ

ਭਗਤ ਜੀ ਦਾ ਜੱਸ ਅਗੇ ਮਹਾਂ-ਰਾਸ਼ਟਰ ਦੇਸ਼ ਵਿਚ ਫੈਲ ਚੁਕਾ ਸੀ ਤੇ ਹੁਣ ਪੰਜਾਬ ਵਿਚ ਉਹਨਾਂ ਦੀ ਵਡਿਆਈ ਥਾਂ ਥਾਂ ਹੋ ਰਹੀ ਸੀ। ਅਨੇਕ ਇਸਤਰੀ ਪੁਰਸ਼ ਇਹਨਾਂ ਦੇ ਸ਼ਰਧਾਲੂ ਅਤੇ ਪ੍ਰੇਮੀ ਹੋ ਗਏ ਸਨ। ਲੋਕੀ ਦੂਰ ਦੂਰ ਤੋਂ ਚਲਕੇ ਦਰਸ਼ਨਾਂ ਲਈ ਆਉਂਦੇ ਤੇ ਗੁਣ ਗਾਉਂਦੇ ਵਾਪਸ ਜਾਂਦੇ ਸਨ ।

ਘੁਮਾਣਾਂ ਦੇ ਇਰਦ ਗਿਰਦ ਦੇ ਪ੍ਰੇਮੀ ਤਾਂ ਨਿਤ ਦੇ ਸਤਸੰਗੀ ਬਣ ਗਏ ਸਨ । ਇਹਨਾਂ ਦੇ ਪ੍ਰੇਮ ਦੇ ਖਿੱਚੇ ਹੋਏ 'ਘੁਮਾਣ' ਵਿਖੇ ਹੀ ਰਹਿਣ ਲਗ ਪਏ ਸਨ । ਇਹਨਾਂ ਪ੍ਰੇਮੀਆਂ ਵਿਚੋਂ ਬਹੁਰ ਦਾਸ, 'ਜੱਲੋ' 'ਲੱਧਾ' ਅਤੇ 'ਕੋਸ਼' ਬਹੁਤ ਨਿਕਟਵਰਤੀ ਤੇ ਮੁਖੀ ਪ੍ਰੇਮੀਆਂ ਵਿਚੋਂ ਸਨ, ਜੋ ਰਾਤ ਦਿਨ ਹਰੀ ਸਿਮਰਨ ਤੇ ਭਗਤ ਜੀ ਦੀ ਸੇਵਾ ਵਿਚ ਜੁਟੇ ਰਹਿੰਦੇ ਸਨ ।

ਇਹਨਾਂ ਚੌਹਾਂ ਵਿਚੋਂ ਬਹੁਰ ਦਾਸ (ਬਹੋੜੂ) ਜੀ ਰਾਤ ਦਿਨ ਸੇਵਾ ਵਿਚ ਮਗਨ ਰਹਿੰਦੇ ਸਨ । ਕਈ ਵਾਰ ਤਾਂ ਐਸਾ ਹੁੰਦਾ ਸੀ ਕਿ ਇਹ ਸੇਵਾ ਵਿਚ ਲੀਨ ਹੋਏ ਹੋਏ ਆਪਣੇ ਸਰੀਰ ਦੀ ਸੁਧ ਹੀ ਭੁਲ ਜਾਂਦੇ ਸਨ ਤੇ ਇਹ ਭਜਨੀਕ ਵੀ ਬੜੇ ਸਨ । ਮਹਾਰਾਜ ਇਹਨਾਂ ਦੇ ਪ੍ਰੇਮ ਅਤੇ ਸੇਵਾ ਨੂੰ ਚੰਗੀ ਤਰ੍ਹਾਂ ਜਾਣਦੇ ਸਨ ਅ.ਰ ਬਹੁਰ ਦਾਸ ਜੀ ਪਰ ਸਦਾ ਹੀ ਮੇਹਰ ਦੀ ਨਜ਼ਰ ਰਖਦੇ ਸਨ ।

ਬਹੁਰ ਦਾਸ ਜੀ ਪਰ ਮਹਾਰਾਜ ਜੀ ਦੀ ਇਸ ਲਈ ਭੀ ਵਧੇਰੇ ਕ੍ਰਿਪਾ ਦ੍ਰਿਸ਼ਟੀ ਰਹਿੰਦੀ ਸੀ ਕਿ ਇਸ ਨੂੰ ਪਿੰਡ 'ਭੂਤ ਵਿੰਡ' ਵਿਖੇ ਜੀਵ

ਦਾਨ ਬਖਸ਼ਿਆ ਸੀ। ਇਸ ਦੀ ਗਰੀਬ ਤੇ ਵਿਧਵਾ ਮਾਤਾ ਨੇ ਇਸ ਨੂੰ ਮਹਾਰਾਜ ਦੇ ਹੀ ਅਰਪਨ ਕਰ (ਸੇਵਕ ਬਣਾ) ਦਿਤਾ ਸੀ।

ਇਕ ਦਿਨ ਮਹਾਰਾਜ ਜੀ ਦਾ ਉਪਦੇਸ਼ ਸੁਣਨ ਵਾਸਤੇ ਬੜੀ ਸੰਗਤ ਆਈ ਹੋਈ ਸੀ, ਜਿਸ ਵਿਚ ਪਿੰਡ 'ਮਰੋੜ' ਦੀ ਬਹੁਤ ਸਾਰੀ ਸੰਗਤ ਸੀ। ਇਸ ਸੰਗਤ ਵਿਚ 'ਰਾਧਾ' ਨਾਮ ਦਾ ਆਦਮੀ ਭੀ ਆਇਆ ਹੋਇਆ ਸੀ। ਉਸ ਨੇ ਸੰਗਤ ਵਿਚ ਖੜੋ ਕੇ ਗਲ ਵਿਚ ਪੱਲਾ ਪਾ ਕੇ ਬੇਨਤੀ ਕੀਤੀ ਕਿ ਮਹਾਰਾਜ ! ਮੈਂ ਆਪਣੀ ਪੁਤਰੀ ਦੀ ਕੁੜਮਾਈ ਆਪ ਦੇ ਅਤੀ ਪਰੇਮੀ ਸੇਵਕ ਬਹੁਰ ਦਾਸ (ਬਹੋੜੂ) ਜੀ ਨੂੰ ਕਰਨੀ ਚਾਹੁੰਦਾ ਹਾਂ, ਜੇ ਹੁਕਮ ਕਰੋ ਤਾਂ ਸ਼ਗਨ ਲਗਾ ਦੇਵਾਂ। ਮਹਾਰਾਜ ਨੇ ਜਨਮ ਤੇ ਜ਼ਾਤ ਦੇ ਵਹਿਮ ਨੂੰ ਛੱਡ ਕੇ ਦੋਹਾਂ ਦੀ ਇਕੋ ਜਾਤ ਹਰੀ ਭਗਤ ਅਤੇ ਇਕੋ ਕੰਮ ਮਾਨੁਖ ਮਾਤਰ ਦੀ ਸੇਵਾ ਸਮਝ ਕੇ ਇਸ ਗਲ ਨੂੰ ਪ੍ਰਵਾਨ ਕਰ ਲਿਆ। ਉਸ ਸਮੇਂ ਇਸ ਜੋੜੀ ਦੀ ਉਮਰ ਯੁਬਾ ਅਵਸਥਾ ਵਿਚ ਪਹੁੰਚ ਚੁਕੀ ਸੀ, ਇਸ ਲਈ ਕਾਰਜ ਪਰ ਸਭ ਸੰਗਤ ਬੜੀ ਪ੍ਰਸੰਨ ਹੋਈ। ਦਿਨ ਵਾਰ ਨੀਯਤ ਕਰ ਕੇ ਵਿਆਹ ਕਰ ਦਿਤਾ ਗਿਆ। ਬਹੁਤ ਦਾਸ ਜੀ ਦੀ ਮਾਤਾ ਅਤੇ ਹੋਰ ਪਰੇਮੀਆਂ ਨੂੰ ਇਸ ਸ਼ੁਭ ਕਾਰਜ ਦੀ ਬਹੁਤ ਖੁਸ਼ੀ ਹੋਈ। ਘੁਮਾਨ ਦੇ ਬਾਵਿਆਂ ਦੀਆਂ ਦੋ ਪੱਤੀਆਂ ਇਸ ਬਹੁਤ ਦਾਸ (ਬਹੋੜੂ) ਜੀ ਦੀ ਸੰਤਾਨ ਹਨ, ਤੇ ਹੁਣ ਇਹਨਾਂ ਦੇ ਸਾਕ ਨਾਤੇ ਸ੍ਰੀ ਨਾਮ-ਦੇਵ ਜੀ ਦੀ ਕਸ਼ੱਤਰੀ ਜਾਤੀ ਵਿਚ ਹੁੰਦੇ ਹਨ ਤੇ ਇਸ ਕਸ਼ਤਰੀ ਜਾਤੀ ਨੇ ਇਹਨਾਂ ਨੂੰ ਆਪਣੇ ਬਜ਼ੁਰਗ ਦੇ ਪਰੇਮੀ ਸ਼ਰਧਾਲੂ ਅਤੇ ਸੇਵਕ ਸਮਝ ਕੇ ਆਪਣੇ ਵਿਸ਼ਾਲ ਹਿਰਦੇ ਨਾਲ ਲਗਾ ਕੇ ਭਰਾ ਬਣਾ ਲਿਆ ਹੈ।

## ਅੰਨ੍ਹਿਓਂ ਸੁਜਾਖਾ

ਜਦ ਬਹੁਰ ਦਾਸ ਜੀ ਦੀ ਜੰਞ ਚੜ੍ਹੀ ਤਾਂ ਉਸ ਵਿਚ ਇਕ ਅੰਨ੍ਹਾਂ ਵੀ ਸੀ ਉਹ ਵਿਚਾਰਾ ਰਸਤੇ ਵਿਚ ਠੇਡਾ ਲਗਣ ਕਰਕੇ ਡਿਗ ਪਿਆ ਤੇ ਬੜੀ ਸੱਟ ਲਗੀ। ਮਹਾਰਾਜ ਨੂੰ ਉਸ ਪਰ ਬੜਾ ਤਰਸ ਆਇਆ ਤੇ

ਵਾਹਿਗੁਰੂ ਦਾ ਜਾਪ ਕਰਕੇ ਉਸ ਦੇ ਮੂੰਹ ਪਰ ਹੱਥ ਫੇਰਿਆ ਤੇ ਸਰੋਵਰ ਵਿਚੋਂ ਮੂੰਹ ਧੁਆਇਆ ਤਾਂ ਉਸ ਦੀਆਂ ਅਖਾਂ ਉਸੇ ਵੇਲੇ ਠੀਕ ਹੋ ਗਈਆਂ ਅਰਥਾਤ ਉਹ ਸੁਜਾਖਾ ਹੋ ਗਿਆ।

ਜਾਂ ਐਉਂ ਆਖੋ ਕਿ ਉਹ ਨਾਮ ਤੋਂ ਹੀਨ ਅਗਿਆਨੀ (ਅੰਧਾ) ਸੀ ਅਤੇ ਕਾਮ ਕ੍ਰੋਧ ਆਦ ਵਿਸ਼ਿਆਂ ਦੇ ਟੋਏ ਵਿਚ ਠੇਡੇ ਖਾਂਦਾ ਫਿਰਦਾ ਸੀ। ਮਹਾਰਾਜ ਨੇ ਗਿਆਨ ਦਾ ਹੱਥ ਫੇਰ ਕੇ ਅਤੇ ਨਾਮ ਰੂਪੀ ਅੰਮ੍ਰਿਤ ਦੇ ਛੱਟੇ ਮਾਰ ਕੇ ਸੁਜਾਖਾ ਕਰ ਦਿਤਾ, ਅਰਥਾਤ ਗਿਆਨਵਾਨ ਕਰ ਦਿਤਾ। ਉਹ ਸੁਖ ਦਾ ਜੀਵਨ ਬਤੀਤ ਕਰਨ ਲਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ–

ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥

ਅਰਥਾਤ ਅੰਨੇ ਕੇਵਲ ਉਹੀ ਨਹੀਂ ਜਿਹਨਾਂ ਦੀਆਂ ਅਖਾਂ ਨਾ ਹੋਣ, ਰਸਤੇ ਭੁਲ ਕੇ ਠੇਡੇ ਖਾਂਦੇ ਫਿਰਨ। ਬਲਕਿ ਅਸਲ ਅੰਨ੍ਹੇ ਉਹ ਹਨ ਜੋ ਉਸ ਪ੍ਰਮਾਤਮਾ ਰੂਪੀ ਖਸਮ (ਮਾਲਕ) ਤੋਂ ਘੁਸ (ਭੁਲਕੇ) ਅਗਿ-ਆਨਤਾ ਵਿਚ ਧੱਕੇ ਖਾਂਦੇ ਫਿਰਨ।

## ਬ੍ਰਿਧ ਅਵਸਥਾ

ਮਹਾਰਾਜ ਜੀ ਦੀ ਅਵਸਥਾ ਹੁਣ ਬ੍ਰਿਧ ਹੋ ਚੁੱਕੀ ਪਰ ਉਹ ਉਸ ਪ੍ਰੀਤਮ ਦੇ ਪ੍ਰੇਮ ਰਾਗ ਉਸੇ ਤਰ੍ਹਾਂ ਗਾਉਂਦੇ ਸਨ।

ਰਾਗ ਗੋਂਡ

ਨਾਦ ਭ੍ਰਮੇ ਜੈਸੇ ਮਿਰਗਾਏ ॥ ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥੧॥
ਐਸੇ ਰਾਮਾ ਐਸੇ ਹੇਰਉ ॥ ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥੧॥ਰਹਾਉ॥
ਜਿਉ ਮੀਨਾ ਹੇਰੈ ਪਸੂਆਰਾ ॥ ਸੋਨਾ ਗਢਤੇ ਹਿਰੈ ਸੁਨਾਰਾ ॥੨॥
ਜਿਉ ਬਿਖਈ ਹੇਰੈ ਪਰਨਾਰੀ ॥ ਕਉਡਾ ਡਾਰਤ ਹਿਰੈ ਜੁਆਰੀ ॥੩॥
ਜਹ ਜਹ ਦੇਖਉ ਤਹ ਤਹ ਰਾਮਾ ॥ ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥

ਅਰਥ–ਘੰਡੇ ਹੇੜੇ ਦੀ ਅਵਾਜ਼ ਮਗਰ ਹਰਨ ਹਰ ਵੇਲੇ ਭੌਂਦਾ ਫਿਰਦਾ ਹੈ ਅਤੇ, ਪ੍ਰਾਣ ਤਜਣ ਤਕ ਉਸ ਦਾ ਧਿਆਨ ਨਹੀਂ ਛਡਦਾ। ਹੇ ਮਨ ਤੂੰ ਭੀ ਉਸ ਪਿਆਰੇ ਪ੍ਰਮਾਤਮਾ ਦੇ ਧਿਆਨ ਵਿਚ ਇਸੇ ਤਰ੍ਹਾਂ ਜੁੜ

ਜਾ ਅਤੇ ਉਸ ਵਲੋਂ ਮਨ ਮੋੜਕੇ ਹੋਰ ਪਾਸੇ ਨਾ ਜਾ। ਦੁਤੀਰਾ ਜਾਨਵਰ ਵਾ ਪੰਖੀਆਂ ਨੂੰ ਮਾਰਨ ਵਾਲਾ ਹਿਰੈ ਦੇਖੈ ਚੁਰਾਵੇ।

ਜਿਸ ਤਰ੍ਹਾਂ ਬਗਲਾ ਮਛੀਆਂ ਨੂੰ ਦੇਖਦਾ ਹੈ, ਜਿਸਤਰ੍ਹਾਂ ਸੋਨਾ ਘੜਦਾ ਹੋਇਆ ਸੁਨਿਆਰਾ ਸੋਨੇ ਨੂੰ ਦੇਖਦਾ ਹੈ ਅਥਵਾ ਉਸ ਦਾ ਮਨ ਸੋਨੇ ਦੇ ਧਿਆਨ ਵਿਚ ਲੱਗਾ ਰਹਿੰਦਾ ਹੈ। ਜਿਸ ਤਰ੍ਹਾਂ ਵਿਸ਼ਈ ਪੁਰਸ਼ ਪਰਾਈ ਇਸਤਰੀ ਨੂੰ ਦੇਖਦਾ ਹੈ। ਜਿਸ ਤਰ੍ਹਾਂ ਜੁਆਰੀਆ ਕੌਡੀਆਂ ਸੁਟਦਾ ਹੋਇਆ ਆਪਣੇ ਦਾਅ ਵੇਖਦਾ ਹੈ। ਇਸੇ ਤਰ੍ਹਾਂ ਮੈਂ ਜਿਸ ਜਿਸ ਪਾਸੇ ਨਜ਼ਰ ਮਾਰਦਾ ਹਾਂ। ਉਸੇ ਪਾਸੇ ਵਾਹਿਗੁਰੂ ਹੈ। ਵਾਹਿਗੁਰੂ ਦੇ ਚਰਨ ਨਾਮਦੇਵ ਲਿਤ ਧਿਆਉਂਦਾ ਹੈ।

**ਮਹਾਰਾਜ ਦਾ ਕੋਈ ਭੀ ਸਮਾਂ ਐਸਾ ਨਹੀਂ ਸੀ ਗੁਜ਼ਰਦਾ ਜਦੋਂ ਉਹ ਵਾਹਿਗੁਰੂ ਨੂੰ ਯਾਦ ਨਾ ਕਰਦੇ ਹੋਣ। ਹਰ ਵੇਲੇ ਹਿਰਦੇ ਵਿਚ ਵਾਹਿਗੁਰੂ ਦੀ ਯਾਦ ਅਰ ਮੂੰਹ ਵਿਚ ਉਸ ਦਾ ਸਿਮਰਨ ਰਹਿੰਦਾ ਸੀ। ਉਸ ਸਿਰਜਨਹਾਰ ਦਾ ਨਾਮ ਉਹ ਕਿਸ ਤਰਾਂ ਯਾਦ ਕਰਦੇ ਸਨ, ਇਹ ਇਸ ਸ਼ਬਦ ਤੋਂ ਪ੍ਰਗਟ ਹੋਵੇਗਾ।**

ਰਾਗੁ ਭੈਰਉ

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥
ਨਾਮੇ ਪ੍ਰੀਤਿ ਨਰਾਇਣ ਲਾਗੀ ॥ ਸਹਜ ਸੁਭਾਇ ਭਇਓ ਬੈਰਾਗੀ ॥੧॥ਰਹਾਉ॥
ਜੈਸੀ ਪਰਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥
ਸਾਈ ਪ੍ਰੀਤਿ ਜਿ ਆਪੇ ਲਾਏ ॥ ਗੁਰ ਪਰਸਾਦੀ ਦੁਬਿਧਾ ਜਾਏ ॥
ਕਬਹੁ ਨ ਤੂਟਸਿ ਰਹਿਆ ਸਮਾਇ ॥ ਨਾਮੇ ਚਿਤੁ ਲਾਇਆ ਸਚਿ ਨਾਇ ॥੩॥
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥੧॥੪॥

ਅਰਥ—ਜਿਸ ਤਰ੍ਹਾਂ ਭੁਖੇ ਨੂੰ ਅੰਨ ਨਾਲ ਪ੍ਰੀਤਿ ਹੁੰਦੀ ਹੈ। ਪਿਆਸੇ ਨੂੰ ਜਲ ਨਾਲ ਹੀ ਕੰਮ ਹੁੰਦਾ ਹੈ। ਜਿਸ ਤਰ੍ਹਾਂ ਪੁਰਖ ਦੀ ਕੁਟੰਬ ਪਾਲਣ ਦੀ ਪ੍ਰੀਤਿ ਹੁੰਦੀ ਹੈ। ਇਸੇ ਤਰ੍ਹਾਂ ਨਾਮਦੇਵ ਦੀ ਵਾਹਿਗੁਰੂ ਨਾਲ ਪ੍ਰੀਤੀ ਹੁੰਦੀ ਹੈ। ਜਦ ਨਾਮਦੇਵ ਦੀ ਪ੍ਰੀਤ ਵਾਹਿਗੁਰੂ ਨਾਲ ਲਗ ਗਈ। ਉਹ ਸੁਤੇ ਸਿਧ ਹੀ ਵੈਰਾਗੀ ਹੋ ਗਿਆ। ਜਿਸ ਤਰ੍ਹਾਂ ਪਰਾਏ ਪੁਰਖ ਨਾਲ ਬਿਭਚਾਰੀ ਇਸਤਰੀ ਪਿਆਰ ਕਰਦੀ ਹੈ। ਜਿਸ ਤਰ੍ਹਾਂ ਲੋਭੀ ਪੁਰਸ਼ ਧਨ ਦਾ ਹਿਤਕਾਰੀ ਹੁੰਦਾ ਹੈ। ਕਾਮੀ ਪੁਰਸ਼ ਨੂੰ ਇਸਤਰੀ ਪਿਆਰੀ ਹੁੰਦੀ ਹੈ। ਇਸੇ ਤਰ੍ਹਾਂ ਨਾਮਦੇਵ ਦੀ ਪ੍ਰੀਤਿ ਮੁਰਾਰੀ ਭਾਵ ਵਾਹਿਗੁਰੂ ਨਾਲ ਹੈ। ਅਛੀ ਪ੍ਰੀਤਿ ਏਹੋ ਹੈ ਜੋ ਵਾਹਿਗੁਰੂ ਆਪੇ ਲਾਵੇ। ਗੁਰਾਂ ਦੀ ਕ੍ਰਿਪਾ ਨਾਲ ਦੁਬਿਧਾ ਚਲੀ ਜਾਵੇ। ਨਾਮਦੇਵ ਨੇ ਸਚੇ ਨਾਮ ਨਾਲ ਚਿੱਤ ਲਾ ਲਿਆ ਹੈ। ਉਸੇ ਨਾਲ ਹੀ ਸਮਾ ਰਿਹਾ ਹੈ ਕਦੀ ਨਹੀਂ ਟੁਟੇਗਾ। ਜਿਸ ਤਰ੍ਹਾਂ ਦੀ ਪ੍ਰੀਤਿ ਬਾਲਕ ਅਤੇ ਮਾਤਾ ਦੀ ਹੁੰਦੀ ਹੈ। ਇਸ ਤਰ੍ਹਾਂ ਮੇਰਾ ਮਨ ਵਾਹਿਗੁਰੂ ਨਾਲ ਰੱਤਾ ਹੋਇਆ ਭਾਵ ਰਚਿਆ ਹੋਇਆ ਹੈ। ਨਾਮਦੇਵ ਜੀ ਆਖਦੇ ਹਨ ਕਿ ਮੇਰੀ ਪ੍ਰੀਤਿ ਇੱਕਰ ਹੀ ਵਾਹਿਗੁਰੂ ਨਾਲ ਲੱਗੀ ਹੋਈ ਹੈ। ਮੇਰੇ ਚਿਤ ਵਿਚ ਵਾਹਿਗੁਰੂ ਵਸਦਾ ਹੈ।

ਮਹਾਰਾਜ ਜੀ ਦਾ ਮਨ ਸੰਸਾਰ ਵਲੋਂ ਉਪ੍ਰਾਮ ਹੋ ਚੁੱਕਾ ਸੀ ਤੇ ਅਵਸਥਾ ਉਦਾਸ ਜੇਹੀ ਰਹਿੰਦੀ ਸੀ। ਬਹੁਰ ਦਾਸ ਆਦਿ ਸੇਵਕਾਂ ਨੇ ਕਈ ਵਾਰੀ ਕਾਰਨ ਪੁੱਛਿਆ ਪਰ ਮਹਾਰਾਜ ਨੇ ਇਸ ਦਾ ਕਈ ਵੀ ਉਤਰ ਖੋਹਲ ਕੇ ਨਾ ਦਿੱਤਾ। ਕਦੀ ਕਦੀ ਪ੍ਰਮਾਤਮਾ ਦੀ ਉਸਤਤੀ ਵਿਚ ਸ਼ਬਦ ਗਾਇਨ ਕਰਦੇ ਸਨ ਅਤੇ ਕਦੀ ਕਦੀ ਅਧੀਨ ਹੋਕੇ ਬੇਨਤ੍ਰੀ ਦੇ ਸ਼ਬਦ ਗਾਇਨ ਕਰਨ ਲਗ ਪੈਂਦੇ ਸਨ।

ਰਾਗੁ ਗਉੜੀ

ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ਰਹਾਉ ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥
ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥੧॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

ਅਰਥ–ਹੇ ਵਾਹਿਗੁਰੂ ਤੂੰ ਪਥਰਾਂ ਵਤ ਪਾਪੀ ਤਾਰ ਦਿਤੇ ਹਨ। ਵਾਹਿਗੁਰੂ ਕਹਿੰਦਾ ਹੋਇਆ ਦਾਸ ਕਿਉਂ ਨਾ ਤਰੇ। ਗਨਕਾ ਤਾਰੀ, ਸੁੰਦਰਤਾ ਦੇ ਬਿਨਾਂ ਕੁਬਜਾਂ ਭੀ ਤਾਰੀ। ਅਜਾਮਲ ਹੰਕਾਰੀ ਭੀ ਤਾਰਿਆ। ਚਰਨਾਂ ਨੂੰ ਤੀਰ ਮਾਰਨ ਵਾਲੇ ਭੀ ਮੁਕਤ ਕਰ ਦਿਤੇ। ਮੈਂ ਬਲਿਹਾਰ ਜਾਂਦਾ ਹਾਂ ਜੋ ਵਾਹਿਗੁਰੂ ਕਰੇ। ਦਾਸੀ ਦਾ ਪੁਤਰ ਬਿਦਰ ਤਾਰਿਆ। ਸੁਦਾਮਾ ਭਗਤ ਤਾਰਿਆ ਤੇ ਉਗਰਸੈਨ ਨੂੰ ਰਾਜ ਦਿਤਾ। ਜਪਹੀਨ, ਤਪਹੀਨ ਤੇ ਕੁਲਹੀਨ, ਮੇਰੇ ਸੁਆਮੀ ਨੇ ਸਭ ਤਾਰ ਦਿਤੇ। ਉਹ ਮੈਨੂੰ ਭੀ ਤਾਰੇਗਾ। ਇਸੇ ਤਰ੍ਹਾਂ ਵਾਹਿਗੁਰੂ ਦੇ ਚਰਨਾਂ ਵਿਚ ਲਿਵ ਜੋੜ ਕੇ ਬੇਨਤੀਆਂ ਕਰਦੇ ਰਹਿਣ।

ਇਕ ਵਾਰ "ਬਹੁਰ ਦਾਸ" ਜੀ ਨੇ ਹੱਥ ਜੋੜਕੇ ਅਤੀ ਅਧੀਨਗੀ ਨਾਲ ਪੁੱਛ ਕੀਤੀ ਕਿ ਮਹਾਰਾਜ ਆਪ ਸਦਾ ਉਦਾਸੀਨ ਜੇਹੀ ਅਵਸਥਾ ਵਿਚ ਕਿਉਂ ਰਹਿੰਦੇ ਹੋ। ਜਿਸ ਪਰ ਮਹਾਰਾਜ ਜੀ ਨੇ ਕਿਹਾ ਕਿ ਤੂੰ ਸਾਡਾ ਪ੍ਰੇਮ ਸਨੇਹੀ ਨਿਕਟ ਵਰਤੀ ਸੇਵਕ ਹੈਂ ਇਸ ਲਈ ਤੈਨੂੰ ਦੱਸਦੇ ਹਾਂ ਕਿ ਸਾਡੇ ਬ੍ਰਿਧ ਮਾਤਾ ਪਿਤਾ ਯਾਦ ਕਰਦੇ ਹਨ ਤੇ ਸਾਡਾ ਮਨ ਭੀ ਉਹਨਾਂ ਦੇ ਮਿਲਾਪ ਲਈ ਬੇਹਬਲ ਹੋ ਰਿਹਾ ਹੈ। ਇਸ ਲਈ ਅਸੀਂ ਹੁਣ ਆਪਣੇ ਦੇਸ਼ ਮਹਾਂਰਾਸ਼ਟਰ ਜਾਣਾ ਚਾਹੁੰਦੇ ਹਾਂ।

ਬਹੁਰਦਾਸ ਜੀ ਅਤੇ ਹੋਰ ਪਰੇਮੀਆਂ ਨੂੰ ਇਸ ਵਿਛੋੜੇ ਦੀ ਖਬਰ ਨੇ ਬੜਾ ਦੁਖੀ ਕੀਤਾ ਕਿਉਂਕਿ ਇਹ ਪ੍ਰੇਮੀ ਮਹਾਰਾਜ ਜੀ ਦਾ ਦਰਸ਼ਨ

ਕਰਕੇ, ਬਚਨ ਸੁਣਕੇ ਅਤੇ 'ਚਰਨ ਪਰਸਕੇ ਅਨੰਦ ਪ੍ਰਾਪਤ ਕਰਦੇ ਸਨ। ਇਸ ਲਈ ਸਭ ਦੇ ਕਲੇਜੇ ਵਿਚ ਧੂੰਹ ਪੈਂਦੀ ਸੀ। ਸੱਚ ਮੁਚ ਘੁਮਾਣ ਬਲਕੇ ਉਸ ਦੇ ਇਰਦ ਗਿਰਦ-ਸਗੋਂ ਸਾਰੇ ਜ਼ਿਲਾ ਗੁਰਦਾਸ ਪੁਰ ਨਹੀਂ ਸਾਰੇ ਪੰਜਾਬ ਲਈ ਇਹ ਵਿਛੋੜਾ ਅਤਯੰਤ ਦੁਖਦਾਈ ਸੀ। ਅਖੀਰ ੧ ਮਾਘ ਅਰਥਾਤ ਮਾਘੀ ਵਾਲੇ ਦਿਨ ਬ੍ਰਹਮ ਗਿਆਨੀ ਸ੍ਰੀ ਨਾਮਦੇਵ ਜੀ ਮਹਾਰਾਜ ਅਪਣੇ ਮਨੋਹਰ ਉਪਦੇਸ਼ਾਂ ਦਾ ਸੰਦੇਸ਼ ਦੇਕੇ ਪੰਜਾਬ ਤੋਂ ਵਿਦਾ ਹੋ ਗਏ, ਅਤੇ ਆਪਣੇ ਦੇਸ਼ ਮੈਹਰਾਸ਼ਟਰ ਤੇ ਨਗਰ ਪੰਡਰਪੁਰ ਨੂੰ ਭਾਗ ਲਾਏ। ਮਹਾਰਾਜ ਦੇ ਅਨਿੰਨ ਭਗਤ ਬਹੁਰ (ਬਹੋੜੂ) ਜੀ ਨੇ ਆਪ ਦੀ ਕੋਈ ਨਿਸ਼ਾਨੀ ਰੱਖਕੇ ਮੰਦਰ ਵਿਚ ਯਾਦਗਾਰ ਬਣਾ ਦਿਤੀ। ਇਸ ਵਿਛੋੜੇ ਦੀ ਯਾਦ ਵਿਚ ਹਰ ਸਾਲ ਮਾਘੀ ਵਾਲੇ ਦਿਨ ਇਸ ਸਥਾਨ ਵਿਖੇ ਜਿਸ ਦਾ ਨਾਮ ਹੁਣ ਦੇਹਰਾ ਸਾਹਿਬ ਹੈ ਬੜਾ ਭਾਰੀ ਮੇਲਾ ਲਗਦਾ ਹੈ।

# ਭਗਤ ਜੀ ਪੰਡਰਪੁਰ ਵਿਚ

ਭਗਤ ਜੀ ਘੁਮਾਣਾਂ ਤੋਂ ਚਲਕੇ ਪੜਾਂ ਦਰ ਪੜਾਂ ਅਪਣੇ ਨਗਰ "ਪੰਡਰ ਪੁਰ" ਪਹੁੰਚ ਗਏ, ਕਿਉਂਕਿ ਉਹਨਾਂ ਨੂੰ ਆਪਣੇ ਦੇਸ਼ ਪਹੁੰਚਣ ਦੀ ਬੜੀ ਤਾਂਘ ਸੀ, ਇਸ ਲਈ ਬਹੁਤ ਸਮਾਂ ਕਿਤੇ ਟਿਕੇ ਹੀ ਨਹੀਂ। ਇਹਨਾਂ ਦੇ ਪਹੁੰਚਣ ਤੋਂ ਪਹਿਲਾਂ ਇਹਨਾਂ ਦੇ ਬ੍ਰਿਧ ਮਾਤਾ ਪਿਤਾ ਤੇ ਭੈਣ ਇਹਨਾਂ ਦਾ ਰਾਹ ਤਕ ਰਹੇ ਸਨ। ਇਹਨਾਂ ਦੇ ਚਾਰ ਸਪੁੱਤਰ ਤੇ ਚਾਰ ਨੂੰਹਾਂ, ਇਕ ਪੋਤਰਾ ਇਕ ਸਪੁੱਤਰੀ ਦਰਸ਼ਨਾਂ ਨੂੰ ਤਾਂਘ ਰਹੇ ਸਨ, ਤੇ ਹਰ ਵੇਲੇ ਯਾਦ ਕਰਦੇ ਸਨ। ਜਿਸ ਵੇਲੇ ਮਹਾਰਾਜ ਆਪਣੇ ਘਰ ਪਹੁੰਚੇ, ਸਾਰੇ ਪ੍ਰਵਾਰ ਨੂੰ ਚੰਦ ਚੜ੍ਹ ਗਿਆ ਤੇ ਖੁਸ਼ੀਆਂ ਵਿਚ ਦਿਲ ਉਛਾਲੇ ਮਾਰਨ ਲਗ ਪਿਆ, ਸਭ ਦੇ ਪੈਰਾਂ ਦੀ ਅੱਡੀ ਜ਼ਮੀਨ ਪਰ ਨਹੀਂ ਸੀ ਲਗਦੀ ਸਾਰੇ ਪਿੰਡ ਬਲਕੇ ਇਲਾਕੇ ਵਿਚ ਧੁੰਮ ਪੈ ਗਈ ਕਿ ਬ੍ਰਹਮ ਗਿਆਨੀ ਸ੍ਰੀ ਨਾਮਦੇਵ ਜੀ ਕਈ ਸਾਲਾਂ ਪਿਛੋਂ ਆਪਣੇ ਨਗਰ ਵਾਪਸ

ਆ ਗਏ ਹਨ। ਉਹ ਬ੍ਰਾਹਮਣ ਜਿਨ੍ਹਾਂ ਨੇ ਮਹਾਰਾਜ ਜੀ ਨੂੰ ਅਨੇਕ ਤਰ੍ਹਾਂ ਦੇ ਕਸ਼ਟ ਦਿਤੇ ਸਨ। ਮਹਾਰਾਜ ਜੀ ਦੇ ਦਰਸ਼ਨਾਂ ਨੂੰ ਆਏ ਅਤੇ ਚਰਨਾਂ ਪਰ ਢਹਿ ਕੇ ਆਪਣੇ ਅਪਰਾਧਾਂ ਦੀ ਖਿਮਾਂ ਮੰਗੀ ਅਤੇ ਆਖਿਆ– ਮਹਾਰਾਜ! ਹੁਣ ਕਦੀ ਕਿਤੇ ਬਾਹਰ ਨਾ ਜਾਣਾ। ਮਹਾਰਾਜ ਨੇ ਸਭ ਨੂੰ ਸਤ ਉਪਦੇਸ਼ ਦੇ ਕੇ ਨਿਹਾਲ ਕੀਤਾ ਅਤੇ ਸਭ ਖੁਸ਼ੀ ਖੁਸ਼ੀ ਆਪਣੇ ਘਰਾਂ ਨੂੰ ਗਏ। ਮਹਾਰਾਜ ਦਾ ਸ਼ੁਰੂ ਤੋਂ ਹੁਣ ਤੱਕ ਇਕੋ ਖਿਆਲ ਰਿਹਾ। ਉਹ ਸਰਬ ਵਿਆਪੀ ਵਾਹਿਗੁਰੂ ਦੇ ਸਦਾ ਹੀ ਗੀਤ ਗਾਉਂਦੇ ਰਹੇ। ਉਨ੍ਹਾਂ ਦੇ ਲੂੰ ਲੂੰ ਵਿਚ ਪ੍ਰਮਾਤਮਾ ਰਚਿਆ ਹੋਇਆ ਸੀ ਅਤੇ ਉਹ ਸਭ ਥਾਂ ਉਸੇ ਦਾ ਪਸਾਰਾ ਦੇਖਦੇ ਤੇ ਉਸੇ ਦੀ ਆਵਾਜ਼ ਸੁਣਦੇ ਸਨ। ਉਹਨਾਂ ਇਕ ਦਿਨ ਸ਼ਬਦ ਉਚਾਰਨ ਕੀਤਾ–

ਰਾਗ ਮਾਲੀ ਗਉੜਾ

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥੧॥ਰਹਾਉ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥
ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥

ਅਰਥ–ਹੇ ਭਾਈ ਸਭ ਸਰੀਰ ਰੂਪ ਘੜਿਆਂ ਵਿਚ ਵਾਹਿਗੁਰੂ ਬੋਲ ਰਿਹਾ। ਅਥਵਾ ਸਭ ਥਾਂ ਉਹ ਵਾਹਿਗੁਰੂ ਭਰਪੂਰ ਹੋ ਰਿਹਾ ਹੈ। ਵਾਹਿਗੁਰੂ ਬਿਨਾਂ ਹੋਰ ਕੌਣ ਬੋਲ ਰਿਹਾ ਹੈ। ਤੂੰ ਆਪ ਹੀ ਦਸ–ਕੁੰਚਰ–(ਹਾਥੀ), ਚੀਟੀ–(ਕੀੜੀ), ਅਸਥਾਵਰ–(ਬ੍ਰਿਛ ਆਦਿ), ਜੰਗਮ–(ਕੀੜੇ (ਪਤੰਗੇ) ਆਦਿਕ–

ਜਿਕੁਰ ਇਕ ਮਿਟੀ ਤੋਂ ਅਨੇਕ ਤਰ੍ਹਾਂ ਦੇ ਭਾਂਡੇ ਬਣਦੇ ਹਨ, ਇੱਕੁਰ ਹੀ ਇਹ ਸਭ ਜੀਵ ਇਕ ਹੀ ਮਿੱਟੀ ਤੋਂ ਬਣੇ ਹਨ ਅਤੇ ਇਨ੍ਹਾਂ ਵਿਚ ਇਕ ਹੀ ਵਾਹਿਗੁਰੂ ਸਮਾਇਆ ਹੋਇਆ ਹੈ। ਹੇ ਭਾਈ ਕੇਵਲ ਇਕ ਹੀ ਵਾਹਿਗੁਰੂ ਦਾ ਚਿੰਤਨ ਕਰੋ। ਹੋਰ ਸਾਰੀਆਂ ਆਸਾਂ ਛਡ ਦਿਓ। ਨਾਮਦੇਵ ਜੀ ਆਖਦੇ ਹਨ ਕਿ ਜੇ ਤੁਸੀਂ ਇਸ ਤਰ੍ਹਾਂ ਕਰੋਗੇ ਤਾਂ ਕਾਮਨਾਂ ਤੋਂ ਰਹਿਤ ਹੋ ਜਾਓਗੇ ਅਤੇ ਫਿਰ ਇਹ ਨਹੀਂ ਪਛਾਣਿਆ ਜਾਵੇਗਾ ਕਿ ਕੌਣ ਦਾਸ ਹੈ ਤੇ ਕੌਣ ਸਵਾਮੀ ਹੈ। ਅਰਥਾਤ ਤੁਹਾਡੀ ਵਾਹਿਗੁਰੂ ਨਾਲ ਅਭੇਦਤਾ ਹੋ ਜਾਵੇਗੀ।

ਫੇਰ ਇਕ ਦਿਨ ਬਹੁਤ ਸਾਰੇ ਬ੍ਰਾਹਮਣ (ਜੋ ਹੁਣ ਵਿਰੋਧਤਾ ਛਡ ਕੇ ਦਾਸ ਹੋ ਗਏ ਸਨ) ਦਰਸ਼ਨ ਵਾਸਤੇ ਵਾਸਤੇ ਆਏ ਤਾਂ ਮਹਾਰਾਜ ਨੇ ਸ਼ਬਦ ਉਚਾਰਨ ਕੀਤਾ–

ਆਸਾ ॥
ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨ ਭਾਵਸੀ ॥
ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥
ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥
ਝੂਠੀ ਮਾਇਆ ਦੇਖਿਕੈ ਭੂਲਾ ਰੇ ਮਨਾ ॥੧॥ਰਹਾਉ॥
ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥

ਅਰਥ—ਵਾਹਿਗੁਰੂ ਨੂੰ ਜੋ ਜਾਨਣਗੇ ਉਹ ਆਸਾ ਰੂਪ ਸੰਸਾਰ ਵਿਚ ਨਾ ਭੌਣਗੇ—ਅਰਥਾਤ ਉਨ੍ਹਾਂ ਨੂੰ ਪਦਾਰਥਾਂ ਦੀ ਆਸਾ ਨਹੀਂ ਭਾਉਂਦੀ। ਕਿਉਂਕਿ ਉਹ ਵਾਹਿਗੁਰੂ ਨੂੰ ਯਾਦ ਕਰਦੇ ਹਨ। ਇਸ ਲਈ ਉਨ੍ਹਾਂ ਦਾ ਮਨ ਵਾਹਿਗੁਰੂ ਚਿੰਤਾ ਤੋਂ ਰਹਿਤ ਰਖਦਾ ਹੈ ਯਾ ਰਖੇਗਾ। ਸੰਸਾਰੁ ਸਮੁੰਦਰ ਵਿਸ਼ੇ ਰੂਪ ਜਲ ਨਾਲ ਭਰਿਆ ਪਿਆ ਹੈ। ਹੇ ਮਨ ਤੂੰ ਇਸ ਤਰ੍ਹਾਂ ਤਰੇਂਗਾ, ਜਦ ਤੂੰ ਝੂਠੀ ਮੋਾਇਆ ਦੇਖ ਕੇ ਭੁਲ ਗਿਆ ਹੈਂ। ਵਾਹਿਗੁਰੂ ਨੇ ਮੈਨੂੰ ਛੀਪੇ ਦੇ ਘਰ ਜਨਮ ਦਿਤਾ ਹੈ ਪਰ ਗੁਰਾਂ ਦਾ ਉਪਦੇਸ਼ ਮੈਨੂੰ ਮਿਲ ਗਿਆ ਹੈਂ। ਸੰਤਾਂ ਦੀ ਕ੍ਰਿਪਾ ਕਰਕੇ ਨਾਮ ਵਾਹਿਗੁਰੂ ਮਿਲ ਪਿਆ ਹੈ।

**ਸਰੋਤਿਆਂ ਨੇ ਕਿਹਾ ਧੰਨ ਹੋ! ਮਹਾਰਾਜ ਧੰਨ ਹੋ! ਆਪ ਨੂੰ ਇਸ ਨਿੰਮਰਤਾ ਨੇ ਹੀ ਉਚਤਾ ਦੇ ਸਿੰਘਾਸਣ ਪਰ ਬਿਠਾ ਦਿਤਾ ਹੈ। ਆਪ ਵਿਚ ਇਹ ਗੁਣ ਸ਼ੁਰੂ ਤੋਂ ਹੁਣ ਤਕ ਇਕ ਰਿਹਾ ਹੈ। ਇਸ ਉਚ ਪਦਵੀ ਤੇ ਪਹੁੰਚ ਕੇ ਵੀ ਆਪ ਨੇ ਆਪਣੇ ਨਿਮਰ ਭਾਵ ਦਾ ਤਿਆਗਨ ਨਹੀਂ ਕੀਤਾ, ਸਗੋਂ ਦਿਨੋ ਦਿਨ ਅਧਕ ਹੁੰਦਾ ਗਿਆ ਹੈ। ਇਕ ਦਿਨ ਮਹਾਰਾਜ ਉਸ ਸਰਬ ਵਿਆਪੀ ਪ੍ਰਮਾਤਮਾਂ ਦੇ ਗੁਣ ਗਾਉਂਦੇ ਹੋਏ ਇਸ ਤਰ੍ਹਾਂ ਬੇਨਤੀ ਕਰਨ ਲਗੇ।**

ਰਾਗੁ ਮਲਾਰ
ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥
ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥ ੧ ॥ ਰਹਾਉ ॥
ਜਾਂਚੈ ਘਰਿ ਦਿਗ ਦਿਸੈ ਸਿਰਾਇਚਾ ਬੈਕੁੰਠ ਭਵਨ ॥
ਚਿਤ੍ਰ ਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥
ਜਾਂਚੈ ਘਰਿ ਲਛਿਮੀ ਕੁਆਰੀ
ਚੰਦ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ
ਕੋਟਵਾਲੁ ਸੁ ਕਰਾ ਸਿਰੀ ॥
ਸੁ ਐਸਾ ਰਾਜਾ ਸ੍ਰੀ ਨਰ ਹਰੀ ॥ ੧ ॥
ਜਾਂਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖ ਡਾਂਵੜਾ
ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥
ਜਾਂਕੈ ਘਰਿ ਈਸਰੁ ਬਾਵਲਾ ਜਗਤ੍ਰ ਗੁਰੂ

ਤਤ ਸਾਰਖਾ ਗਿਆਨੁ ਭਾਖੀਲੇ ॥
ਪਾਪੁ ਪੁੰਨੁ ਜਾਂਚੇ ਡਾਂਗੀਆ ਦੁਆਰੇ ਚਿਤ੍ਰ ਗੁਪਤੁ ਲੇਖੀਆ ॥
ਧਰਮ ਰਾਇ ਪਰੁਲੀ ਪ੍ਰਤਿਹਾਰੁ ॥
ਸੋੁ ਐਸਾ ਰਾਜਾ ਸ੍ਰੀ ਗੋਪਾਲੁ ॥ ੨ ॥
ਜਾਂਚੇ ਘਰਿ ਗਣ ਗੰਧਰਬ ਰਿਖੀ
ਬਪੁੜੇ ਢਾਢੀਆ ਗਾਵੰਤ ਆਛੈ ॥
ਸਰਬ ਸਾਸਤ੍ਰ ਬਹੁ ਰੂਪੀਆ ਅਨ ਗਰੂਆ
ਆਖਾੜਾ ਮੰਡਲੀਕ ਬੋਲ ਬੋਲਹਿ ਕਾਛੈ ॥
ਚਉਰ ਢੂਲ ਜਾਂਚੇ ਹੈ ਪਵਣੁ ॥
ਚੇਰੀ ਸਕਤਿ ਜੀਤਿ ਲੈ ਭਵਣੁ ॥
ਅੰਡ ਟੂਕ ਜਾਚੈ ਭਸਮਤੀ ॥
ਸੋੁ ਐਸਾ ਰਾਜਾ ਤ੍ਰਿਭਵਣ ਪਤੀ ॥ ੩ ॥
ਜਾਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ
ਬਾਸਕੁ ਸੇਜ ਵਾਲੂਆ ॥
ਅਠਾਰਹ ਭਾਰ ਬਨਾਸਪਤੀ ਮਾਲਣੀ
ਛਿਨਵੈ ਕਰੋੜੀ ਮੇਘ ਮਾਲਾ ਪਾਣੀ ਹਾਰੀਆ ॥
ਨਖ ਪ੍ਰਵੇਸ ਜਾਚੈ ਸੁਰਸਰੀ ॥
ਸਪਤ ਸਮੁੰਦ ਜਾਂਚੈ ਘੜਥਲੀ ॥ ੧ ॥
ਏਤੇ ਜੀਅ ਜਾਂਚੈ ਵਰਤਣੀ ॥
ਸੋੁ ਐਸਾ ਰਾਜਾ ਤ੍ਰਿਭਵਣ ਧਣੀ ॥ ੪ ॥
ਜਾਂਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ
ਅੰਬਰੀਕੁ ਨਾਰਦੁ ਨੇਜੈ ਸਿਧ ਬੁਧ
ਗਣ ਗੰਧਰਬ ਬਾਨਵੈ ਹੇਲਾ ॥
ਏਤੇ ਜੀਅ ਜਾਂਚੈ ਹਹਿ ਘਰੀ ॥
ਸਰਬ ਵਿਆਪਿਕ ਅੰਤਰ ਹਰੀ ॥
ਪ੍ਰਣਵੈ ਨਾਮਦੇਉ ਤਾਂਚੀ ਆਣਿ ॥
ਸਗਲ ਭਗਤ ਜਾਚੈ ਨੀਸਾਣਿ ॥ ੫ ॥

ਅਰਥ—ਮਾਇਆ ਤੋਂ ਰਹਿਤ ਅਕੁਲ ਗੋਪਾਲ ਰਾਇ ਸੇਵੀਐ ਭਗਤੀ ਦਾਨ ਦਿਓ ਸੰਤ ਜਨ ਮੰਗਦੇ ਹਨ। ਜਿਸ ਦੇ ਘਰ ਦਸੋ ਦਿਸਾਂ ਕਨਾਤਾਂ ਹਨ ਅਤੇ ਬੈਕੁੰਠ ਭਵਨ ਚਿਤ੍ਰਕਾਰੀ ਕੀਤੀ ਹੋਈ ਸ਼ਾਲਾ ਹੈ। ਸਤ੍ਰ ਲੋਕ ਸਮਾਨ ਨਗਰੀਆਂ ਹਨ। ਜਿਸ ਦੇ ਘਰ ਲਛਮੀ ਕਵਾਰੀ ਹੈ ਅਤੇ ਚੰਦ ਸੂਰਜ ਦੀਵੇ ਹਨ ਅਤੇ ਤਮਾਸ਼ ਕਰਨ ਵਾਲਾ ਕਾਲ ਵਿਚਾਰਾ ਕੋਤਵਾਲ ਹੈ। ਜਿਸ ਦੇ ਕਰ (ਡੰਡ) ਸਾਰਿਆਂ ਦੇ ਸਿਰ ਉਪਰ ਹੈ। ਸ੍ਰੋ ਇਕ੍ਰੂਰ ਦਾ ਪ੍ਰਕਾਸ਼ ਸੁਭਾਇਮਾਨ ਨਰਾਂ ਨੂੰ ਹਰਿਆਂ ਕਰਨ ਵਾਲਾ ਵਾਹਿਗੁਰੂ ਹੈ। ਇਸ ਦੇ ਘਰ ਚੌਹ ਮੂੰਹਾਂ ਵਾਲਾ ਬ੍ਰਹਮਾ [ਘੁਮਾਰ] ਸਚੇ ਢਾਲਣ ਵਾਲਾ ਹੈ। ਜਿਸ ਦੇ ਘਰ ਸ਼ਿਵਜੀ ਬੌਰਾ ਜਗਤ ਗੁਰੂ ਤਾਂ ਸਰੇਸ਼ਟ ਗਿਆਨ ਕਰਨ ਵਾਲਾ ਹੈ। ਪਾਪ ਪੁੰਨ ਜਿਸ ਦੇ ਬੂਹੇ ਪਰ ਚੋਬਦਾਰ ਹਨ। ਚਿਤ੍ਰ ਗੁਪਤ [ਚਿੱਤ ਦੀ ਗੁਪਤ ਗਲ ਲਿਖਣ ਵਾਲਾ] ਮੁਨਸ਼ੀ ਹੈ ਅਤੇ ਧਰਮ ਰਾਜਾ ਅਦਾਲਤੀ ਹੈ। ਸੋ ਇਸ ਤਰ੍ਹਾਂ ਦਾ ਰਾਜਾ ਸ੍ਰੀ ਗੋਪਾਲ ਹੈ। ਜਿਸ ਦੇ ਘਰ ਸ਼ਿਵ ਜੀ ਦੇ/ਗਣ ਅਤੇ ਦੇਵਤਿਆਂ ਦੇ ਰਾਗੀ ਰਿਖੀ ਵਿਚਾਰੇ ਅਛੇ ਗਵਯੇ ਹਨ। ਸਾਰੇ ਸ਼ਾਸਤਰ ਸਾਂਗੀ ਅਤੇ ਬੜਾ ਭਾਰਾ ਅਖਾੜਾ ਦੇਵਤਿਆਂ ਦੈਂਤਾਂ ਤੇ ਮੰਡਲਾਂ ਵਾਲਿਆਂ ਦਾ ਹੈ। ਜਿਹੜੇ ਬੜੇ ਸੁੰਦਰ ਬੋਲਦੇ

ਹਨ। ਜਿਸ ਦੇ ਘਰ ਪੌਣ [ਹਵਾ] ਚੋਰੀ ਕਰਨ ਵਾਲੀ ਅਤੇ ਸ਼ਕਤੀ ਦਾਸੀ ਹੈ। ਜਿਸ ਨੇ ਸਾਰੇ ਲੋਕ ਜਿਤ ਲਏ ਹਨ। ਸਾਰਾ ਭਰਤ ਖੰਡ ਚੁਲਾ ਹੈ। ਸੋ ਇਕੁਰ ਦਾ ਰਾਜਾ ਤਿੰਨ ਲੋਕ ਦਾ ਪਤੀ ਹੈ ਅਤੇ ਹਜ਼ਾਰ ਫਣਾਂ ਵਾਲਾ ਬਾਸ਼ਕ ਨਾਗ ਸੇਜਾ ਅਤੇ [ਵਾਲੂਆਂ] ਸੇਜ ਬੰਦ ਹੈ। ਅਠਾਰਹ ਭਾਰ ਬਨਾਸਪਤੀ ਮਾਲਣੀ ਹੈ ਅਤੇ ਛਿਆਨਵੇਂ ਕ੍ਰੋੜ ਮੇਘਾਂ ਦੀਆਂ ਪਾਲਾਂ ਪਾਣੀ ਭਰਨ ਵਾਲੀਆਂ [ਝੀਉਰੀਆਂ] ਹਨ। ਜਿਸ ਦੇ ਘਰ ਨੌਂਹਾਂ ਦਾ ਖੁੜਕਾ ਗੰਗਾ ਹੈ ਅਤੇ ਸਤ ਸਮੁੰਦਰ ਘੜੇ ਦੀ ਥਾਂ [ਘੜੇਥਦੀ] ਹੈ। ਜਿਸ ਦੇ ਘਰ ਇਤਨੇ ਜੀਵ ਭਾਵ ਨੌਕਰ ਹਨ ਸੋ ਇਕੁਰ ਦਾ ਰਾਜਾ ਤਿੰਨਾਂ ਲੋਕਾਂ ਦਾ ਧਨੀ ਹੈ। ਜਿਸ ਦੇ ਨਿਕਟਵਰਤੀ ਅਰਜਨ, ਧ੍ਰੂ, ਪ੍ਰਹਿਲਾਦ, ਅੰਬਰੀਕ, ਨਾਰਦ, ਨੇਜੇ, ਬੁਧ. ਗਣਧਰਬ, ਗੰਬਾਨਵੇ ਕ੍ਰੋੜ ਦੀ ਲੀਲ੍ਹਾ ਹੈ, ਇਤਨੇ ਜੀਅ ਜਿਸ ਦੇ ਘਰ ਹਨ। ਸਾਰਿਆਂ ਵਿਚ ਵਿਆਪਕ ਹਰੀ ਹੈ। ਨਾਮਦੇਵ ਜੀ ਆਖਦੇ ਹਨ ਮੈਨੂੰ ਉਸੇ ਦੀ ਸੁਗੰਧ ਹੈ। ਜਿਸ ਦੇ ਅਗੇ ਸਾਰੇ ਭਗਤ ਪ੍ਰਵਾਨ ਹਨ।

ਮਹਾਰਾਜ ਦੀ ਅਵਸਥਾ ਹੁਣ ੮੦ ਸਾਲ ਦੀ ਬ੍ਰਿਧ ਹੋ ਗਈ ਤੇ ਸਰੀਰ ਕਮਜ਼ੋਰ ਹੋ ਗਿਆ ਸੀ, ਇਸ ਲਈ ਕਿਤੇ ਬਾਹਰ ਜਾ ਕੇ ਪ੍ਰਚਾਰ ਨਹੀਂ ਸੀ ਕਰ ਸਕਦੇ। ਆਪਣੇ ਘਰ ਵਿਚ ਅਥਵਾ ਕਿਸੇ ਨਜ਼ਦੀਕੀ ਮੰਦਰ ਜਾਂ ਅਸਥਾਨ ਵਿਚ ਧਰਮ ਵਿਚਾਰ ਕਰਦੇ ਸਨ।

## ਅੰਤਮ ਸਮਾਂ

ਜਾਣੀਜਾਣ ਮਹਾਰਾਜ ਜੀ ਨੂੰ ਮਾਲੂਮ ਸੀ ਕਿ ਅੰਤਮ ਸਮਾਂ ਨੇੜੇ ਆ ਪਹੁੰਚਿਆ ਹੈ, ਪਰ ਉਨ੍ਹਾਂ ਦੀ ਅਵਸਥਾ ਇਹ ਸੀ–

'ਜਿਸ ਮਰਨੇ ਤੇ ਜਗ ਡਰੈ ਮੇਰੇ ਮਨ ਅਨੰਦ ॥'

ਉਹ ਉਸ ਅੰਤਮ ਸਮੇਂ ਨੂੰ ਖੁਸ਼ੀ ਨਾਲ ਉਡੀਕ ਰਹੇ ਸਨ। ਅੰਤ ਉਹ ਦਿਨ ਆ ਗਿਆ ਅਰਥਾਤ ਮਹਾਰਾਜ ਸ਼ਰੋਮਣੀ ਭਗਤ ਸ੍ਰੀ ਨਾਮ-ਦੇਵ ਜੀ ਸ਼ਨਿਚਰਵਾਰ ਹਾੜ ਵਦੀ ਤਰੌਦਸੀ, ਬਿਕ੍ਰਮੀ ਸੰਮਤ ੧੪੦੭, ਸਾਲਵਹਨ ੧੨੭੨, ਮੁਤਾਬਿਕ ੩ ਜੁਲਾਈ ੧੩੫੦ ਈਸਵੀ ਨੂੰ ਪੰਡਰ ਵਿਖੇ ਸੱਚਖੰਡ ਪਧਾਰੇ। ਉਹਨਾਂ ਦੀ ਸਮਾਧ ਪੰਡਰ ਪੁਰ ਦੇ ਮੰਦਰ ਦੇ ਚੜ੍ਹਦੇ ਪਾਸੇ ਬਣਾਈ ਗਈ। ਇਸ ਦਰਵਾਜ਼ੇ ਦਾ ਨਾਮ ਨਾਮਦੇਵ ਦਵਾਰ ਕਰਕੇ ਪ੍ਰਸਿੱਧ ਹੈ।

ਪੌੜੀਆਂ ਉਤਰਦਿਆਂ ਹੀ ਸਜੇ ਹੱਥ ਸ੍ਰੀ ਨਾਮਦੇਵ ਦੀ ਮਰਹੱਟੀ ਪੁਸ਼ਾਕ ਵਿਚ ਮੂਰਤੀ ਸਥਾਪਨ ਹੈ ਤੇ ਭਗਤ ਜੀ ਦੀ ਕਸ਼ੱਤਰੀ ਜ਼ਾਤੀ ਦਾ ਪੁਰਸ਼ਨ ਓਥੇ ਪੁਜਾਰੀ ਨੀਯਤ ਹੈ।

# ਭਗਤ ਜੀ ਦਾ ਪਰਵਾਰ

ਭਗਤ ਜੀ ਦੇ ਘਰ ਦੀ ਦਾਸੀ 'ਜਾਨਾ ਬਾਈ' ਜੀ ਦਾ ਇਕ ਮਰਹੱਟੀ ਅਭੰਗ ਇਸ ਪ੍ਰਕਾਰ ਹੈ–

ਗੋਣਾਈ, ਰਾਹਾਈ, ਦੋਘਿ ਸਾਸੂ ਸੂਨਾ। ਦਾਮਾ, ਨਾਮਾ,
ਜਾਨਾ ਬਾਪ ਲੇਕ, ਨਾਦਾ, ਮਹਾਦਾ, ਗੌਦਾ, ਵਿਠਾ ਚੌਘੇ
ਪੁਤ੍ਰ। ਜਨਮਲੇ ਪਵਿਤ੍ਰ ਤਯਾਚੇ ਵੰਸੀ ਲਾਡਾਈ,
ਗੋਡਾਈ, ਯੇਸ਼ਾ, ਸਾਖ ਰਾਈ ਚੌਘੀ ਸੂਨਾ ਯਾਹੀ ਨਾਮ
ਯਾਚਿਆ ਲਿੰਬਾਈ ਤੇ ਲੇਕੀ ਆਊ ਬਾਨੀ ਬਹਿਣੀ।
ਵੇਡੀ ਪਿਸ਼ੀ ਜਨੀ ਨਾਮਯਾਹੀ !

ਅਰਥ–ਗੋਣਾ (ਬਾਈ) ਰਾਜਾ (ਬਾਈ) ਦੋਵੇਂ ਨੂੰਹ ਸੱਸ। ਦਾਮ (ਸ਼ੇਟ) ਨਾਵ (ਦੇਵ) ਪਿਤਾ ਪੁਤਰ।

ਨਰਾਇਣ (ਦਾਸ) ਮਹਾਂ ਦੇਵ, ਗੋਬਿੰਦ (ਦਾਸ) ਵਿਠਲ (ਦਾਸ) ਚਾਰੇ ਪੁੱਤਰ ਜਿਨ੍ਹਾਂ ਨੇ ਪਵਿਤਰ ਵੰਸ਼ ਵਿਚ ਜਨਮ ਲਿਆ।

ਲਾਡਾਬਾਈ, ਗੋਡਾਈ, ਯੇਸ਼ਾਈ, ਸਾਕਰਾਈ ਚਾਰੇ ਨੂੰਹਾਂ। ਪੁੱਤਰੀ ਲਿੰਬਾ ਬਾਈ, ਭੈਣ ਆਊ ਬਾਈ, ਜਾਨਾ ਬਾਈ, ਟਹਿਲਣ।

ਇਸ ਅਭੰਗ ਤੋਂ ਪਤਾ ਲਗਾ ਕਿ ਮਹਾਰਾਜ ਜੀ ਦੇ ਪਰਵਾਰ ਦੇ ਦਾਸੀ ਸਮੇਤ ੧੫ ਜੀਵ ਸਨ–

੧. ਪਿਤਾ–ਦਾਮਸ਼ੇਟ।
੨. ਮਾਤਾ–ਗੋਣਾ ਬਾਈ।
੩. ਆਪ–ਭਗਤ ਨਾਮਦੇਵ ਜੀ
੪. ਪਤਨੀ–ਰਾਜਾ ਬਾਈ

ਚਾਰ ਪੁੱਤਰ

੫. ਨਰਾਇਣ ਦਾਸ
੬. ਗੋਬਿੰਦ ਦਾਸ
੭. ਮਹਾਂ ਦੇਵ
੮. ਵਿਠਲ ਦਾਸ

ਚਾਰ ਨੂੰਹਾਂ

੯. ਲਾਡਾ ਬਾਈ
੧੦. ਗੋਡਾਈ
੧੧. ਯੇਸ਼ਾਈ
੧੨. ਸਾਕਾਰਾਈ
੧੩. ਆਊ ਬਾਈ [ਭੈਣ]
੧੪. ਲਿੰਬਾ ਬਾਈ [ਸਪੁੱਤਰੀ]
੧੫. ਜਾਨਾ ਬਾਈ [ਟਹਿਲਣ]

ਹਨ। ਜਿਸ ਦੇ ਘਰ ਪੌਣ [ਹਵਾ] ਚੌਰੀ ਕਰਨ ਵਾਲੀ ਅਤੇ ਸ਼ਕਤੀ ਦਾਸੀ ਹੈ। ਜਿਸ ਨੇ ਸਾਰੇ ਲੋਕ ਜਿਤ ਲਏ ਹਨ। ਸਾਰਾ ਭਰਤ ਖੰਡ ਚੁਲਾ ਹੈ। ਸੋ ਇਕੁਰ ਦਾ ਰਾਜਾ ਤਿੰਨ ਲੋਕ ਦਾ ਪਤੀ ਹੈ ਅਤੇ ਹਜ਼ਾਰ ਫਣਾਂ ਵਾਲਾ ਬਾਸ਼ਕ ਨਾਗ ਸੇਜਾ ਅਤੇ [ਵਾਲੂਆਂ] ਸੇਜ ਬੰਦ ਹੈ। ਅਠਾਰਹ ਭਾਰ ਬਨਾਸਪਤੀ ਮਾਲਣੀ ਹੈ ਅਤੇ ਛਿਆਨਵੇਂ ਕ੍ਰੋੜ ਮੇਘਾਂ ਦੀਆਂ ਪਾਲਾਂ ਪਾਣੀ ਭਰਨ ਵਾਲੀਆਂ [ਝੀਉਰੀਆਂ] ਹਨ। ਜਿਸ ਦੇ ਘਰ ਨੌਂਹਾਂ ਦਾ ਖੁੜਕਾ ਗੰਗਾ ਹੈ ਅਤੇ ਸਤ ਸਮੁੰਦਰ ਘੜੇ ਦੀ ਥਾਂ [ਘੜੇਥਦੀ] ਹੈ। ਜਿਸ ਦੇ ਘਰ ਇਤਨੇ ਜੀਵ ਭਾਵ ਨੌਕਰ ਹਨ ਸੋ ਇਕੁਰ ਦਾ ਰਾਜਾ ਤਿੰਨਾਂ ਲੋਕਾਂ ਦਾ ਧਨੀ ਹੈ। ਜਿਸ ਦੇ ਨਿਕਟਵਰਤੀ ਅਰਜਨ, ਧ੍ਰੂ, ਪ੍ਰਹਿਲਾਦ, ਅੰਬਰੀਕ, ਨਾਰਦ, ਨੇਜੇ, ਬੁਧ. ਗਣਧਰਬ, ਗੰਬਾਨਵੇ ਕ੍ਰੋੜ ਦੀ ਲੀਲ੍ਹਾ ਹੈ, ਇਤਨੇ ਜੀਅ ਜਿਸ ਦੇ ਘਰ ਹਨ। ਸਾਰਿਆਂ ਵਿਚ ਵਿਆਪਕ ਹਰੀ ਹੈ। ਨਾਮਦੇਵ ਜੀ ਆਖਦੇ ਹਨ ਮੈਨੂੰ ਉਸੇ ਦੀ ਸੁਗੰਧ ਹੈ। ਜਿਸ ਦੇ ਅਗੇ ਸਾਰੇ ਭਗਤ ਪ੍ਰਵਾਨ ਹਨ।

**ਮਹਾਰਾਜ ਦੀ ਅਵਸਥਾ ਹੁਣ ੮੦ ਸਾਲ ਦੀ ਬਿਧ ਹੋ ਗਈ ਤੇ ਸਰੀਰ ਕਮਜ਼ੋਰ ਹੋ ਗਿਆ ਸੀ, ਇਸ ਲਈ ਕਿਤੇ ਬਾਹਰ ਜਾ ਕੇ ਪ੍ਰਚਾਰ ਨਹੀਂ ਸੀ ਕਰ ਸਕਦੇ। ਆਪਣੇ ਘਰ ਵਿਚ ਅਥਵਾ ਕਿਸੇ ਨਜ਼ਦੀਕੀ ਮੰਦਰ ਜਾਂ ਅਸਥਾਨ ਵਿਚ ਧਰਮ ਵਿਚਾਰ ਕਰਦੇ ਸਨ।**

## ਅੰਤਮ ਸਮਾਂ

**ਜਾਣੀਜਾਣ ਮਹਾਰਾਜ ਜੀ ਨੂੰ ਮਾਲੂਮ ਸੀ ਕਿ ਅੰਤਮ ਸਮਾਂ ਨੇੜੇ ਆ ਪਹੁੰਚਿਆ ਹੈ, ਪਰ ਉਨ੍ਹਾਂ ਦੀ ਅਵਸਥਾ ਇਹ ਸੀ–**

**'ਜਿਸ ਮਰਨੇ ਤੇ ਜਗ ਡਰੈ ਮੇਰੇ ਮਨ ਅਨੰਦ ॥'**

**ਉਹ ਉਸ ਅੰਤਮ ਸਮੇਂ ਨੂੰ ਖੁਸ਼ੀ ਨਾਲ ਉਡੀਕ ਰਹੇ ਸਨ। ਅੰਤ ਉਹ ਦਿਨ ਆ ਗਿਆ ਅਰਥਾਤ ਮਹਾਰਾਜ ਸ਼ਰੋਮਣੀ ਭਗਤ ਸ੍ਰੀ ਨਾਮ-ਦੇਵ ਜੀ ਸ਼ਨਿਚਰਵਾਰ ਹਾੜ ਵਦੀ ਤਰੌਦਸੀ, ਬਿਕ੍ਰਮੀ ਸੰਮਤ ੧੪੦੭, ਸਾਲਵਹਨ ੧੨੭੨, ਮੁਤਾਬਿਕ ੩ ਜੁਲਾਈ ੧੩੫੦ ਈਸਵੀ ਨੂੰ ਪੰਡਰ ਵਿਖੇ ਸੱਚਖੰਡ ਪਧਾਰੇ। ਉਹਨਾਂ ਦੀ ਸਮਾਧ ਪੰਡਰ ਪੁਰ ਦੇ ਮੰਦਰ ਦੇ ਚੜ੍ਹਦੇ ਪਾਸੇ ਬਣਾਈ ਗਈ। ਇਸ ਦਰਵਾਜ਼ੇ ਦਾ ਨਾਮ ਨਾਮਦੇਵ ਦਵਾਰ ਕਰਕੇ ਪ੍ਰਸਿੱਧ ਹੈ।**

**ਪੌੜੀਆਂ ਉਤਰਦਿਆਂ ਹੀ ਸਜੇ ਹੱਥ ਸ੍ਰੀ ਨਾਮਦੇਵ ਦੀ ਮਰਹੱਟੀ ਪੁਸ਼ਾਕ ਵਿਚ ਮੂਰਤੀ ਸਥਾਪਨ ਹੈ ਤੇ ਭਗਤ ਜੀ ਦੀ ਕਸ਼ੱਤਰੀ ਜ਼ਾਤੀ ਦਾ ਪੁਰਸ਼ਨ ਓਥੇ ਪੁਜਾਰੀ ਨੀਯਤ ਹੈ।**

# ਭਗਤ ਜੀ ਦਾ ਪਰਵਾਰ

ਭਗਤ ਜੀ ਦੇ ਘਰ ਦੀ ਦਾਸੀ 'ਜਾਨਾ ਬਾਈ' ਜੀ ਦਾ ਇਕ ਮਰਹੱਟੀ ਅਭੰਗ ਇਸ ਪ੍ਰਕਾਰ ਹੈ–

ਗੋਣਾਈ, ਰਾਹਾਈ, ਦੋਘਿ ਸਾਸੂ ਸੂਨਾ। ਦਾਮਾ, ਨਾਮਾ,
ਜਾਨਾ ਬਾਪ ਲੇਕ, ਨਾਦਾ, ਮਹਾਦਾ, ਗੋਂਦਾ, ਵਿਠਾ ਚੌਘੇ
ਪੁਤ੍ਰ। ਜਨਮਲੇ ਪਵਿਤ੍ਰ ਤਯਾਚੇ ਵੰਸ਼ੀ ਲਾਡਾਈ,
ਗੋਡਾਈ, ਯੇਸ਼ਾ, ਸਾਖ ਰਾਈ ਚੌਘੀ ਸੂਨਾ ਯਾਹੀ ਨਾਮ
ਯਾਚਿਆ ਲਿੰਬਾਈ ਤੇ ਲੇਕੀ ਆਊ ਬਾਣੀ ਬਹਿਣੀ।
ਵੇਡੀ ਪਿਸ਼ੀ ਜਨੀ ਨਾਮਯਾਹੀ!

ਅਰਥ–ਗੋਣਾ (ਬਾਈ) ਰਾਜਾ (ਬਾਈ) ਦੋਵੇਂ ਨੂੰਹ ਸੱਸ। ਦਾਮ (ਸ਼ੇਟ) ਨਾਵ (ਦੇਵ) ਪਿਤਾ ਪੁਤਰ।

ਨਰਾਇਣ (ਦਾਸ) ਮਹਾਂ ਦੇਵ, ਗੋਬਿੰਦ (ਦਾਸ) ਵਿਠਲ (ਦਾਸ) ਚਾਰੇ ਪੁੱਤਰ ਜਿਨ੍ਹਾਂ ਨੇ ਪਵਿਤਰ ਵੰਸ਼ ਵਿਚ ਜਨਮ ਲਿਆ।

ਲਾਡਾਬਾਈ, ਗੋਡਾਈ, ਯੇਸ਼ਾਈ, ਸਾਕਰਾਈ ਚਾਰੇ ਨੂੰਹਾਂ। ਪੁੱਤਰੀ ਲਿੰਬਾ ਬਾਈ, ਭੈਣ ਆਊ ਬਾਈ, ਜਾਨਾ ਬਾਈ, ਟਹਿਲਣ।

ਇਸ ਅਭੰਗ ਤੋਂ ਪਤਾ ਲਗਾ ਕਿ ਮਹਾਰਾਜ ਜੀ ਦੇ ਪਰਵਾਰ ਦੇ ਦਾਸੀ ਸਮੇਤ ੧੫ ਜੀਵ ਸਨ–

੧. ਪਿਤਾ–ਦਾਮਸ਼ੇਟ।
੨. ਮਾਤਾ–ਗੋਣਾ ਬਾਈ।
੩. ਆਪ–ਭਗਤ ਨਾਮਦੇਵ ਜੀ
੪. ਪਤਨੀ–ਰਾਜਾ ਬਾਈ

ਚਾਰ ਪੁੱਤਰ

੫. ਨਰਾਇਣ ਦਾਸ
੬. ਗੋਬਿੰਦ ਦਾਸ
੭. ਮਹਾਂ ਦੇਵ
੮. ਵਿਠਲ ਦਾਸ

ਚਾਰ ਨੂੰਹਾਂ

੯. ਲਾਡਾ ਬਾਈ
੧੦. ਗੋਡਾਈ
੧੧. ਯੇਸ਼ਾਈ
੧੨. ਸਾਕਾਰਾਈ
੧੩. ਆਊ ਬਾਈ [ਭੈਣ]
੧੪. ਲਿੰਬਾ ਬਾਈ [ਸਪੁੱਤਰੀ]
੧੫. ਜਾਨਾ ਬਾਈ [ਟਹਿਲਣ]

## ਕੁਰਸੀ ਨਾਮਾ

ਯਦੂ ਸ਼ੇਟ ਤੋਂ ਲੈਕਰ
ਯਾਦ ਸ਼ੇਟ
।
ਹਰ ਸ਼ੇਟ [ਬਾਜਯਾ ਬਾਈ]
।
ਗੋਪਾਲ ਸ਼ੇਟ [ਗੰਗਾ ਬਾਈ]
।
ਗੋਬਿੰਦ ਸ਼ੇਟ ਰਘੂ ਸ਼ੇਟ
।
ਨਰ ਹਰ ਸ਼ੇਟ [ਲਿੰਬਾ ਬਾਈ] ਜੀਵਾ ਸ਼ੇਟ [ਦਾਸੀ ਬਾਈ]
।
ਦਾਮ ਸ਼ੇਟ [ਗੋਣਾ ਬਾਈ]
।
ਨਾਮ ਦੇਵ [ਰਾਜਾ ਬਾਈ]
।
ਨਾਰਾਇਣ [ਲਾਡਾਈ] ਮਹਾਂ ਦੇਵ [ਗੋਡਾਈ] ਵਿਠਲ [ਸਾਕਰਾਈ] ਗੋਬਿੰਦ ਸ਼ੇਟ [ਯੇਸ਼ਾ]

ਇਸ ਕੁਰਸੀ ਨਾਮੇ ਅਨੁਸਾਰ ਭਗਤ ਜੀ ਦੇ ੧੪ ਜੀਵ ਅਤੇ ੧ ਦਾਸੀ ਸਮੇਤ ਸਭ ੧੫ ਹੋਏ।

# ਪਿਛੋਂ ਪਰਵਾਰ ਦਾ ਹਾਲ

**ਭਗਤ ਜੀ ਦੇ ਸਵਰਗਵਾਸ ਹੋਣ ਤੋਂ ਪਿਛੋਂ ਇਨ੍ਹਾਂ ਦੇ ਮਾਤਾ ਪਿਤਾ, ਨੂੰਹਾਂ ਪੁਤਰ ਦਾਸੀ ਆਦਿ ਸਭ ੧੫ ਜੀਵ ਸਨ। ਕੁਛ ਸਮਾਂ ਪਾ ਕੇ ਇਨ੍ਹਾਂ ਦੇ ਮਾਤਾ ਪਿਤਾ ਜਿਨ੍ਹਾਂ ਦੀ ਆਯੂ ਲਗ ਪਗ ੧੦੦ ਸਾਲ ਦੀ ਸੀ, ਚਲਾਣਾ ਕਰ ਗਏ। ਮਹਾਰਾਜ ਦੇ ਚਾਰ ਸਪੁੱਤਰ ਸਨ। ਜਿਨ੍ਹਾਂ ਵਿਚੋਂ ਕੇਵਲ ਇਕ ਸਪੁੱਤਰ 'ਨਰਾਇਣ' ਦੇ ਘਰ ਪੁਤਰ ਜਨਮਿਆ, ਜਿਸ ਦਾ ਨਾਮ 'ਮੁਕੰਦ' ਸੀ ਅਤੇ ਉਸ ਦੇ ਪੁੱਤਰ ਦਾ ਨਾਮ ਕੇਸ਼ਵ ਸੀ। ਇਸ ਦੇ ਪਿਛੋਂ ਗਿਆਰਾਂ ਪੀੜ੍ਹੀਆਂ ਤਕ ਸੰਤਾਨ ਹੋਈ। ਫੇਰ ਇਹ ਪ੍ਰਨਾਲੀ ਸੰਪੂਰਨ ਹੋ ਗਈ।**

# ਭਗਤ ਜੀ ਪਿਛੋਂ ਘੁਮਾਣਾਂ ਦਾ ਹਾਲ

ਜਦ ਭਗਤ ਜੀ ਆਪਣੇ ਦੇਸ ਪੰਡਰ ਪੁਰ ਚਲੇ ਗਏ ਤਾਂ ਉਹਨਾਂ ਦੇ ਪ੍ਰੇਮੀਆਂ ਅਤੇ ਨਿਕਟ ਵਰਤੀਆਂ ਨੇ ਮਹਾਰਾਜ ਦੇ ਅਨਿਨ ਭਗਤ ਸ੍ਰੀ ਬਹੁਰ ਦਾਸ (ਬਹੜੂ) ਜੀ ਨੂੰ ਦੇਹਰਾ ਸਾਹਿਬ ਦਾ ਮੁਖ ਸੇਵਕ ਜਾਂ ਹੈੱਡ ਪੁਜਾਰੀ ਥਾਪਿਆ। ਵਾਹਿਗੁਰੂ ਦੀ ਕ੍ਰਿਪਾ ਤੇ ਭਗਤ ਜੀ ਦੀ ਬਖਸ਼ਸ਼ ਨਾਲ ਇਨ੍ਹਾਂ ਦੇ ਸੰਤਾਨ ਹੋਈ ਜੋ ਬਾਵੇ ਨਾਂ ਨਾਲ ਸੱਦੀ ਜਾਣ ਲੱਗੀ।

# ਦੇਹੁਰੇ ਸਾਹਿਬ ਦਾ ਹਾਲ

'ਘੁਮਾਣ' ਨਗਰ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ। ਇਹ ਨਗਰ ਸ੍ਰੀ ਨਾਮਦੇਵ ਜੀ ਨੇ ਹੀ ਅਬਾਦ ਕੀਤਾ ਸੀ ਭਗਤ ਜੀ ਇਥੇ ਲਗ ਪਗ ੧੭ ਸਾਲ ਰਹਿ ਕੇ ਮਾਨੁਖ ਮਾਤਰ ਨੂੰ ਹਰੀ ਸਿਮਰਨ ਅਤੇ ਧਰਮ ਦਾ ਜੀਵਨ ਬਤੀਤ ਕਰਨ ਦਾ ਉਪਦੇਸ਼ ਦੇ ਕੇ ਆਧੀਆਂ ਬਿਆਧੀਆਂ, ਉਪਾਧੀਆਂ ਤੋਂ ਬਚਾ ਗਏ। ਫੇਰ ਆਪ ਆਪਣੀ ਜਨਮ ਭੂਮੀ 'ਪੰਡਰ ਪੁਰ' ਨੂੰ ਚਲੇ ਗਏ। ਦੇਹੁਰਾ ਸਾਹਿਬ ਦੀ ਗੁੰਬਜ ਵਾਲੀ ਇਮਾਰਤ ਅਤੇ ਤਲਾ ਦੀ ਇਕ ਬਾਹੀ ਕਿਸੇ ਮੁਸਲਮਾਨ ਸੂਬੇ ਨੇ ਬਣਵਾਈ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਏਥੇ ਆਏ*। ਆਪ ਜਿਸ ਥਾਂ ਦੇਹੁਰੇ ਸਾਹਿਬ ਦੇ ਅੰਦਰ ਬੈਠੇ। ਉਹ ਯਾਦਗਾਰ ਵਾਲੀ ਬਾਰਾਂਦਰੀ ਸਰਦਾਰ ਸ਼ਾਮ ਸਿੰਘ ਜੀ ਨੇ ਬਣਵਾਈ। ਜਿਥੇ ਤਦੋਂ ਤੋਂ ਹੀ ਪੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਹੁੰਦੇ ਹਨ ਅਤੇ ਨਾਲ ਖੰਡੇ ਵਾਲਾ ਨਿਸ਼ਾਨ ਸਾਹਿਬ ਝੂਲਦਾ ਹੈ। ਬਾਹਰ ਜਿਥੇ ਸਤਿਗੁਰਾਂ ਦਾ ਘੋੜਾ ਬੱਝਾ

---

*੧. 'ਗੁਰਬਿਲਾਸ ਛੇਵੀਂ ਪਾਤਸ਼ਾਹੀ' ਰਚਿਤ ਗਿਆਨੀ ਤਾਰਾ ਸਿੰਘ ਧਿਆਇ ੧੫ ਸਫਾ ੪੩੪।

੨. 'ਤਾਰੀਖ ਗੁਰੂ ਖਾਲਸਾ' ਹਿੱਸਾ ਪਹਿਲਾ, ਜਿਲਦ ਦੂਸਰੀ, ਪ੍ਰਸੰਗ ੪੦ ਪੰਨਾ ੬੪੨।

੩. 'ਜਨਮ ਸਾਖੀ ਭਗਤ ਨਾਮਦੇਵ ਜੀ' ਰਚਤ ਬਾਵਾ ਪੂਰਨ ਦਾਸ ਮਹੰਤ ਦੇਹੁਰਾ ਸਾਹਿਬ ਘੁਮਾਣ ਸਫਾ ੪੨੪ ਤੋਂ ੪੨੭ ਤਕ।

੪. 'ਖੜਗ ਧਾਰੀ ਹੁਲਾਸ' ਰਚਤ ਭਾਈ ਜੋਧ ਸਿੰਘ ਗਿਆਨੀ ਸਫਾ ੧੨੯ ਤੋਂ ੧੩੧।

ਸੀ। ਯਾਦਗਾਰ ਵਜੋਂ ਥੜਾ ਬਨਿਆ ਹੋਇਆ ਸੀ। ਹੁਣ ਗੁਰਦੁਆਰਾ ਕਾਇਮ ਹੋ ਗਿਆ ਹੈ। ਜਿਸ ਦੀ ਸੇਵਾ ਨਿਹੰਗ ਸਿੰਘ ਕਰਦੇ ਹਨ।

ਦੇਹੁਰਾ ਸਾਹਿਬ ਦੇ ਨਾਲ ਦੇ ਤਲਾ ਦੀ ਜੋ ਇਕ ਬਾਹੀ ਬਾਕੀ ਸੀ, ਉਸ ਨੂੰ ਮਹਾਰਾਣੀ ਚੰਦ ਕੌਰਾਂ ਨੇ ਬਣਵਾ ਕੇ ਸੇਵਾ ਸੰਪੂਰਨ ਕਰਾਈ। ਦੇਹੁਰਾ ਸਾਹਿਬ ਦੇ ਨਾਲ ਜੋ ੨੦੦ ਘੁਮਾਂ ਜ਼ਮੀਨ ਦਸੀ ਜਾਂਦੀ ਹੈ। ਇਹ ਮਿਸਲਾਂ ਦੇ ਵੇਲੇ ਇਕ ਸਿਖ ਸਰਦਾਰ ਨੇ ਦਿਤੀ ਹੋਈ ਹੈ।

ਦੇਹੁਰਾ ਸਾਹਿਬ ਹਰ ਸਾਲ ਲੋਹੜੀ ਅਤੇ ਮਾਘੀ ਵਾਲੇ ਦਿਨ ਬੜਾ ਭਾਰੀ ਮੇਲਾ ਲੱਗਦਾ ਹੈ। ਇਸ ਪਰ ਆਏ ਯਾਤਰੂਆਂ ਲਈ ਰਿਹਾਇਸ਼ ਅਤੇ ਲੰਗਰ ਦਾ ਪ੍ਰਬੰਧ ਨਾ ਹੋਣ ਕਰਕੇ ਸੰਗਤਾਂ ਨੂੰ ਬੜੀ ਤਕਲੀਫ ਹੁੰਦੀ ਸੀ। ਜਿਸ ਨੂੰ ਦੂਰ ਕਰਨ ਲਈ ਸ੍ਰੀ ਨਾਮਦੇਵ ਜੀ ਦੀ ਕਸ਼ੱਤਰੀ ਜਾਤੀ ਦੇ ਸੇਵਕਾਂ ਨੇ ੧੯੧੦ ਈਸਵੀ ਵਿਚ 'ਸ੍ਰੀ ਨਾਮਦੇਵ ਸ਼ਰੋਮਣੀ ਦੀਵਾਨ' ਦੀ ਨੀਂਹ ਰਖੀ ਅਤੇ ਜਾਤੀ ਪਾਸੋਂ ਮਾਇਆ ਇਕੱਤ੍ ਕਰਕੇ ਦੇਹੁਰਾ ਸਾਹਿਬ ਦੇ ਨਾਲ ਯਾਤਰੀਆਂ ਦੀ ਰਿਹਾਇਸ਼ ਲਈ ਬੁੰਗੇ ਬਣਵਾਏ ਤੇ ਗੁਰੂ ਕੇ ਲੰਗਰ ਦਾ ਪ੍ਰਬੰਧ ਕੀਤਾ ਜੋ ਹੁਣ ਤਕ ਚਲ ਰਿਹਾ ਹੈ।

## ਮੇਲੇ ਪਰ ਸਭ ਜ਼ਾਤਾਂ ਦੇ ਆਦਮੀ ਜਾਂਦੇ ਹਨ

ਚੂੰਕਿ ਭਗਤ ਜੀ ਸਾਰੀ ਉਮਰ ਜ਼ਾਤ ਪਾਤ ਤੇ ਊਚ ਨੀਚ ਦੇ ਭੇਦ ਭਾਵ ਨੂੰ ਮਿਟਾਉਣ ਦਾ ਪ੍ਰਚਾਰ ਕਰਦੇ ਰਹੇ, ਇਸ ਲਈ ਉਨ੍ਹਾਂ ਦੇ ਵਿਛੋੜੇ ਦੀ ਯਾਦਗਾਰ ਵਿਚ ਦੇਹੁਰੇ ਸਾਹਿਬ ਜੋ ਮਾਘੀ ਪਰ ਮੇਲਾ ਲਗਦਾ ਹੈ। ਉਸ ਪਰ ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਹਰ ਵਰਣ ਦੇ ਜਾਤ ਦੇ ਆਦਮੀ ਆਉਂਦੇ ਹਨ। ਮਹਾਰਾਜ ਦੇ ਦੇਹੁਰੇ ਸਾਹਿਬ ਦਰਸ਼ਨ ਕਰਕੇ ਪ੍ਰਸ਼ਾਦ ਚੜ੍ਹਾਉਂਦੇ ਹਨ। ਪਰ ਮਾਘੀ ਤੋਂ ਦੋ ਦਿਨ ਪਿਛੋਂ ਪਿੰਡਾਂ ਦੇ ਬਾਲਮੀਕੀ ਤੇ ਹਰੀਜਨ ਟੋਲਿਆਂ ਦੇ ਟੋਲੇ ਬਣ ਕੇ ਆਉਂਦੇ ਤੇ ਆਪਣਾ ਪ੍ਰਸ਼ਾਦ (ਸੁੱਖਣਾਂ) ਮੰਨਤਾਂ ਦੇਹੁਰੇ ਅੰਦਰ ਚੜ੍ਹਾ ਕੇ ਆਪਸ ਵਿਚ ਵੰਡ ਕੇ ਛੱਕ ਲੈਂਦੇ ਤੇ ਢੋਲਕੀਆਂ ਛੈਣਿਆਂ ਨਾਲ "ਜਾਤ ਕਿਸੇ ਪੁਛਣੀ ਨਹੀਂ

ਅਮਲਾਂ ਤੇ ਹੋਣ ਨਬੇੜੇ" ਗਾਉਂਦੇ ਤੇ 'ਕਿਆ ਕਰਉ ਜਾਤੀ, ਕਿਆ ਕਰਉ ਪਾਤੀ' ਦੇ ਸ਼ਬਦ ਪੜ੍ਹਦੇ ਮੁੜ ਜਾਂਦੇ ਹਨ।

## ਯਾਦਗਾਰੀ ਸਥਾਨ

ਮਹਾਂਰਾਸ਼ਟਰ ਅਤੇ ਪੰਜਾਬ ਵਿਚ ਭਗਤ ਜੀ ਦੇ ਕਈ ਯਾਦਗਾਰੀ ਅਸਥਾਨ ਹਨ। ਸਾਨੂੰ ਸਾਰਿਆਂ ਦੇ ਨਾਵਾਂ ਤੇ ਥਾਵਾਂ ਦਾ ਕੋਈ ਪੂਰਾ ਪਤਾ ਨਹੀਂ ਲਗ ਸਕਿਆ, ਫੇਰ ਵੀ ਜੋ ਕੁਛ ਮਾਲੂਮ ਹੋ ਸਕਿਆ ਹੈ। ਹੇਠਾਂ ਦਰਜ ਕਰਦੇ ਹਾਂ।

੧, ਜਨਮ ਅਸਥਾਨ–ਭਗਤ ਜੀ ਦਾ ਜਨਮ ਪੰਡਰ ਪੁਰ ਵਿਖੇ ਹੋਇਆ ਸੀ ਤੇ ਉਥੇ ਹੀ ਉਨ੍ਹਾਂ ਦਾ ਜਨਮ ਅਸਥਾਨ ਹੈ। ਪਰ ਪਤਾ ਨਹੀਂ ਉਹ ਕਿਸ ਮਹੱਲੇ ਜਾਂ ਇਲਾਕੇ ਵਿਚ ਹੈ ਤੇ ਉਸ ਦੀ ਕੀ ਹਾਲਤ ਹੈ।

੨, ਸਮਾਧੀ–ਭਗਤ ਜੀ ਪੰਡਰ ਪੁਰ ਵਿਖੇ ਸਵਰਗਵਾਸ ਹੋਏ ਤੇ ਓਥੋਂ ਦੇ ਮੰਦਰ ਦੇ ਚੜ੍ਹਦੇ ਪਾਸੇ ਆਪ ਦੀ ਸਮਾਧੀ ਹੈ। ਜਿਸਦਾ ਵੇਰਵਾ ਪਿਛੇ ਆ ਚੁਕਾ ਹੈ।

੩, ਅਵੰਡਾ ਨਾਗ ਨਾਥ–ਇਸ ਨਗਰ ਵਿਚ ਉਹ ਮੰਦਰ ਹੈ। ਜਿਸ ਦਾ ਮੂੰਹ ਪੰਡਿਆਂ ਵਲੋਂ ਫਿਰਕੇ ਨਾਮਦੇਵ ਵਲ ਹੋ ਗਿਆ ਸੀ। ਇਹ ਸ੍ਰੀ ਹਜ਼ੂਰ ਸਾਹਿਬ ਦੇ ਪਾਸ ਹੀ ਹੈ।

੪, ਹਰੀ ਨੇ ਛੰਨ ਛਾਈ–ਇਹ ਅਸਥਾਨ ਪੰਡਰ ਪੁਰ ਦੇ ਪਾਸ ਹੀ ਹੈ। ਜੋ ਹੁਣ ਤਕ ਕਾਇਮ ਹੈ। ਦੇਖਣ ਵਾਲੇ ਆਖਦੇ ਹਨ ਕਿ ਇਸ ਦੀ ਬਨਾਵਟ ਬੜੀ ਵਚਿਤਰ ਜੇਹੀ ਹੈ।

੫, ਜਵਾਲਾ ਪੁਰ–ਜ਼ਿਲ੍ਹਾ ਸਹਾਰਨ ਪੁਰ ਹਰਦੁਆਰ ਦੇ ਪਾਸ ਹੀ ਹੈ। ਇਥੇ ਭਗਤ ਜੀ ਦੀ ਯਾਦ ਵਿਚ ਇਕ ਮਠ ਬਣਿਆ ਹੈ।

੬, ਭੂਤ ਵਿੰਡ–ਇਹ ਨਗਰ ਤਹਿਸੀਲ ਅੰਮ੍ਰਿਤਸਰ ਵਿਚ ਹੈ। ਪੰਜਾਬ ਵਿਚ ਭਗਤ ਜੀ ਦਾ ਇਹ ਪਹਿਲਾ ਟਿਕਾਣਾ ਹੈ। ਇਥੇ ਹੀ ਬਹੁਰਦਾਸ ਜੀ ਨੂੰ ਬਾਲ ਬਰੇਸ ਵਿਚ ਪ੍ਰੇਮ ਦੀ ਚੇਟਕ ਲਗੀ ਤੇ ਭਗਤ ਜੀ

ਨੇ ਇਸਨੂੰ ਜੀਵਨ ਬਖਸ਼ਿਆ ਏਥੇ ਭਗਤ ਜੀਦੀ ਯਾਦਗਾਰ ਕਾਇਮ ਹੈ।

੭, ਮਰੜ–ਇਹ ਨਗਰ ਜ਼ਿਲ੍ਹਾ ਗੁਰਦਾਸ ਪੁਰ ਵਿਚ ਹੈ। ਭਗਤ ਜੀ ਨੇ ਕੁਛ ਸਾਲ ਏਥੇ ਠਹਿਰ ਕੇ ਇਸ ਧਰਤੀ ਨੂੰ ਭਾਗ ਲਾਇਆ ਤੇ ਭੱਟੀਵਾਲ ਚਲੇ ਗਏ। ਇਸ ਥਾਂ ਭਗਤ ਜੀ ਦੀ ਯਾਦਗਾਰ ਕਾਇਮ ਹੋਈ। ਇਕ ਰਾਮਗੜ੍ਹੀਏ ਸਰਦਾਰ ਨੇ ਇਥੇ ਹਾਜ਼ਰ ਹੋ ਕੇ ਪੁੱਤਰ ਦੀ ਯਾਚਨਾ ਕੀਤੀ ਜੋ ਪੂਰੀ ਹੋ ਗਈ। ਇਸ ਪਰ ਉਸ ਸਰਦਾਰ ਨੇ ਉਦਮ ਕਰਕੇ ਇਸ ਥਾਂ ਸ਼ਾਨਦਾਰ ਗੁਰਦੁਆਰਾ ਬਣਵਾ ਦਿੱਤਾ। ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅਤੇ ਕੀਰਤਨ ਹੁੰਦਾ ਹੈ। ਹਰ ਮਹੀਨੇ ਮਸਿਆ ਤੇ ਬੜਾ ਭਾਰੀ ਮੇਲਾ ਲਗਦਾ ਹੈ।

੮, ਭੱਟੀਵਾਲ–ਇਹ ਨਗਰ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ। ਇਸ ਥਾਂ ਭਗਤ ਜੀ ਦਾ ਕਾਇਮ ਕੀਤਾ ਹੋਇਆ ਸਰੋਵਰ ਤੇ ਖੂਹ ਹੁਣ ਤੱਕ ਮੌਜੂਦ ਹੈ। ਇਸ ਅਸਥਾਨ ਦਾ ਨਾਮ 'ਨਾਮੇਆਣਾ' ਕਰਕੇ ਪ੍ਰਸਿਧ ਹੈ।

੯, ਸੱਖੋਵਾਲ–ਇਹ ਨਗਰ ਘੁਮਾਣ ਦੇ ਪਾਸ ਹੀ ਹੈ। ਇਹ ਨਗਰ ਭਗਤ ਜੀ ਦੇ ਪ੍ਰੇਮੀ ਲੱਧਾ ਜੀ ਦਾ ਹੈ। ਜਿਥੇ ਉਨ੍ਹਾਂ ਦੀ ਗੱਦੀ ਤੇ ਅਸਥਾਨ ਹੁਣ ਤਕ ਕਾਇਮ ਹੈ।

੧੦, ਤਪਿਤਾਣਾ–ਇਹ ਜਗ੍ਹਾ ਦੇਹਰਾ ਸਾਹਿਬ ਦੇ ਪਾਸ ਹੀ ਹੈ, ਭਗਤ ਜੀ ਪਹਿਲਾਂ ਏਥੇ ਆ ਕੇ ਠਹਿਰੇ ਸਨ ਤੇ ਭਜਨ ਤਪ ਕਰਦੇ ਰਹੇ। ਏਥੇ ਛੋਟਾ ਜਿਹਾ ਸਰੋਵਰ ਹੈ, ਜਿਥੇ ਇਸ਼ਨਾਨ ਕਰਨ ਨਾਲ ਕਈਆਂ ਦੇ ਰੋਗ ਦੂਰ ਹੋ ਗਏ। ਏਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ।

੧੧, ਘੁਮਾਣ–ਏਥੇ ਦੇ ਅਸਥਾਨ ਦਾ ਨਾਮ "ਦੇਹਰਾ ਸਾਹਿਬ" ਹੈ। ਜਿਸ ਦਾ ਵੇਰਵੇ ਸਹਿਤ ਜ਼ਿਕਰ ਅਗੇ ਆ ਚੁਕਾ ਹੈ।

੧੨, ਬਸੀ–ਇਹ ਨਗਰ ਪੈਪਸੂ ਵਿਚ ਹੈ ਏਥੇ ਭਗਤ ਜੀਦੀ ਯਾਦ ਵਿਚ ਇਕ ਸ਼ਾਨਦਾਰ ਤੇ ਸੁੰਦਰ ਮੰਦਰ ਬਣਿਆ ਹੋਇਆ ਹੈ। ਜਿਸ ਦੇ ਉਪਰ ਸੋਨੇ ਦਾ ਕਲਸ ਤੇ ਅਗੇ ਸੁੰਦਰ ਬਗੀਚਾ ਮੰਦਰ ਦੀ ਸ਼ਾਨ ਨੂੰ ਵਧਾ ਰਿਹਾ ਹੈ। ਇਸ ਥਾਂ ਭਗਤ ਜੀ ਦਾ ਜਨਮ ਦਿਨ ਮਨਾਇਆ ਜਾਂਦਾ ਹੈ

ਅਤੇ ਹਰ ਸਾਲ ਬਸੰਤ ਪੰਚਮੀ ਪਰ ਬੜਾ ਸ਼ਾਨਦਾਰ ਸਮਾਗਮ ਕੀਤਾ ਜਾਂਦਾ ਹੈ ਅਤੇ ਨਿਤਾਪ੍ਰਤੀ ਪੂਜਾ ਪਾਠ ਦੀ ਚੰਗੀ ਰੌਣਕ ਹੁੰਦੀ ਹੈ।

## ਅੰਤਮ ਵਿਚਾਰ

ਭਗਤ ਜੀ ਦੇ ਜੀਵਨ ਸਬੰਧੀ ਕਈ ਇਤਿਹਾਸਕਾਰਾਂ ਨੇ ਫਰਜੀ ਪ੍ਰਸੰਗ ਅਤੇ ਮਨ ਉਕਤ ਰਵਾਇਤਾਂ ਲਿਖ ਦਿਤੀਆਂ ਜੋ ਰਾਗੀਆਂ ਰਬਾ-ਬੀਆਂ, ਪ੍ਰਚਾਰਕਾਂ ਅਤੇ ਕਥਾ ਵਾਚਕਾਂ ਨੇ ਕੰਠ ਕਰਕੇ ਪ੍ਰਚਾਰਨੀਆਂ ਸ਼ੁਰੂ ਕਰ ਦਿਤੀਆਂ ਅਤੇ ਉਹ ਆਮ ਆਦਮੀਆਂ ਦੀ ਜ਼ਬਾਨ ਪਰ ਵੀ ਚੜ੍ਹ ਗਈਆਂ। ਅਸੀਂ ਜਦ ਇਨ੍ਹਾਂ ਦੀ ਪੜਤਾਲ ਖੋਜ ਕੀਤੀ ਤਾਂ ਉਹ ਇਤਿ-ਹਾਸ ਦੇ ਪ੍ਰਤਿਕੂਲ, ਭਗਤ ਜੀ ਦੀ ਮੁਖਾਰਬਿੰਦ ਬਾਣੀ ਦੇ ਵਿਰੁੱਧ ਅਤੇ ਕਾਨੂੰਨ ਕੁਦਰਤ ਤੋਂ ਵੀ ਉਲਟ ਸਾਬਤ ਹੋਈਆਂ।

ਅਸੀਂ ਬਹੁਤ ਮਿਹਨਤ ਕਰਕੇ ਇਨ੍ਹਾਂ ਦੀ ਖੋਜ ਦਾ ਸਿੱਟਾ ਪੰਜਾਬ ਯੂਨੀਵਰਸਿਟੀ ਓਰੀਅੰਟਲ ਕਾਲਜ ਲਾਹੌਰ ਦੇ ਮੈਗਜੀਨ ਵਿਚ ਛਪਾ ਦਿਤਾ ਤੇ ਪਿਛੋਂ ਪੁਸਤਕ ਦੇ ਰੂਪ ਵਿਚ ਵੀ ਪ੍ਰਕਾਸ਼ਤ ਕਰ ਦਿਤਾ ਗਿਆ। ਜਿਸ ਨੂੰ ਖੋਜੀਆਂ ਨੇ ਬਹੁਤ ਪਸੰਦ ਕੀਤਾ। ਇਸ ਲਈ ਉਹ ਵਿਚਾਰ ਅਗੇ ਦਰਜ ਕਰਦੇ ਹਾਂ ਤਾਂਕਿ ਪਾਠਕ ਸੱਜਣ ਇਸਨੂੰ ਪੜ੍ਹਕੇ ਇਕ ਮਹਾਨ ਹਸਤੀ ਸਬੰਧੀ ਗਲਤ ਫਹਿਮੀਆਂ ਦੂਰ ਕਰ ਸਕਣ।

## ਜ਼ਾਤ

ਪੁਰਾਣੇ ਲੇਖਕਾਂ ਨੇ ਭਗਤ ਨਾਮਦੇਵ ਜੀ ਦੀ ਜ਼ਾਤ ਛੀਪਾ ਜਾਂ ਛੀਪੀ ਲਿਖੀ ਹੈ। ਪੰਜਾਬ ਵਿਚ ਵੀ ਇਕ ਸ਼ਰੇਣੀ ਇਸ ਨਾਮ ਨਾਲ ਸੱਦੀ ਜਾਂਦੀ ਹੈ ਸਗੋਂ ਏਥੇ ਤਾਂ ਇਹ 'ਛੀਪਾ' ਸ਼ਬਦ ਵਿਗੜ ਕੇ ਛੀਂਬਾ ਬਣ ਗਿਆ ਹੈ। ਦਰਅਸਲ ਛੀਪੀ ਜਾਂ ਛੀਂਬਾ ਕੋਈ ਜ਼ਾਤ ਨਹੀਂ।

ਪੁਰਾਤਨ ਸਮੇਂ ਵਿਚ ਹਰ ਇਕ ਕਸ਼ੱਤ੍ਰੀ ਨੂੰ ਸ਼ਸਤ੍ਰ ਵਿਦਯਾ ਦੇ ਨਾਲ ਹੀ ਸ਼ਿਲਪ ਵਿਦਯਾ (ਦਸਤਕਾਰੀ) ਜ਼ਰੂਰੀ ਸਿਖਣੀ ਪੈਂਦੀ ਸੀ। ਸ਼ਿਲਪ ਵਿਦਯਾ ਵਿਚ ਨਿਪੁੰਨ ਆਦਮੀ ਨੂੰ ਸ਼ਿਲਪਕਾਰ (ਦਸਤਕਾਰ) ਆਖਿਆ ਜਾਂਦਾ ਸੀ। ਬਹੁਤੇ ਸ਼ਿਲਪਕਾਰਾਂ ਨੂੰ ਸ਼ਿਲਪਕਾਰਾਂ ਦੀ ਸ਼ਰੇਣੀ ਆਖਿਆ ਜਾਣ ਲਗਾ। ਹੌਲੀ ਹੌਲੀ 'ਸ਼ਿਲਪਕਾਰ' ਸ਼ਬਦ ਦਾ ਸੰਖੇਪ 'ਸ਼ਿਲਪੀ' ਜਾਂ 'ਛੀਪੀ' ਅਤੇ ਇਸਦਾ ਬਹੁ ਵਚਨ 'ਛੀਪੇ' ਬਣ ਗਿਆ। ਪੰਜਾਬ ਵਿਚ ਇਹ ਸ਼ਬਦ 'ਛੀਪੀ' ਜਾਂ 'ਛੀਪੇ' ਦਾ ਵਿਗੜ ਕੇ 'ਛੀਂਬਾ' ਅਥਵਾ ਛੀਂਬੇ ਬਣ ਗਿਆ।

ਇਕ ਗੱਲ ਇਹ ਵੀ ਹੈ ਕਿ ਸ਼ਿਲਪ ਵਿਦਯਾ ਵਿਚ ਹਰ ਤਰ੍ਹਾਂ ਦੀਆਂ ਦਸਤਕਾਰੀਆਂ ਆ ਜਾਂਦੀਆਂ ਹਨ। ਇਨ੍ਹਾਂ ਵਿਚੋਂ ਕਿਸੇ ਆਦਮੀ ਨੇ ਕਪੜੇ ਸੀਉਣ (Tailoring) ਅਤੇ ਛਾਪਣ (Calico Printer) ਦਾ ਗੁਣ ਪ੍ਰਾਪਤ ਕਰ ਲਿਆ। ਜਿਸ ਪਰ ਕਪੜੇ ਸੀਉਣ ਕਰਕੇ 'ਛੀਪੀ' ਦੀ ਅੱਲ ਨਾਲ ਪ੍ਰਸਿਧ ਹੋ ਗਏ। ਇਸ ਤੋਂ ਸਿਧ ਹੋਇਆ ਕਿ 'ਛੀਪੀ' ਜਾਂ 'ਛੀਪੇ' ਕੋਈ ਜ਼ਾਤ ਨਹੀਂ ਬਲਕਿ ਪੇਸ਼ੇ ਦਾ ਨਾਮ ਹੈ। ਜਿਸ ਤਰ੍ਹਾਂ ਡਾਕਟਰੀ ਦਾ ਕੰਮ ਹਰ ਜ਼ਾਤ ਦੇ ਆਦਮੀ ਕਰਦੇ ਹਨ ਅਤੇ ਵਕਾਲਤ ਪੇਸ਼ਾ ਹਰ ਆਦਮੀ ਕਰਦਾ ਹੈ, ਇਸ ਕਰਕੇ ਵਕੀਲ ਜਾਂ ਡਾਕਟਰ ਕੋਈ ਜ਼ਾਤ ਨਹੀਂ।

ਅੱਜ ਕਲ ਤਾਂ ਆਪਣੇ ਆਪ ਨੂੰ ਖੱਤਰੀ, ਬ੍ਰਾਹਮਣ ਕਹਾਉਣ ਵਾਲੇ, ਕਪੜੇ ਸੀਉਣ, ਛਾਪਣ ਤੇ ਰੰਗਣ ਦੀਆਂ ਦੁਕਾਨਾਂ ਕਰਦੇ ਹਨ ਤੇ ਸਭ ਉਚੀਆਂ ਜ਼ਾਤਾਂ ਸਦਾਉਣ ਵਾਲੇ ਜੁਤੀਆਂ ਤੇ ਬੂਟ ਵੇਚਣ ਦੀਆਂ ਦੁਕਾਨਾਂ ਤੇ ਬਨਾਉਣ ਦੇ ਕਾਰਖਾਨੇ ਖੋਲੀ ਬੈਠੇ ਹਨ, ਪਰ ਉਹ ਚਮਾਰ ਨਹੀਂ ਬਣ ਗਏ। ਇਸਦਾ ਭਾਵ ਇਹ ਹੋਇਆ ਕਿ ਪੇਸ਼ਾ ਹੋਰ ਤੇ ਜ਼ਾਤ ਹੋਰ ਚੀਜ਼ ਹੈ।

ਇਕ ਇਹ ਵੀ ਰਵਾਇਤ ਹੈ ਕਿ ਪਰਸਰਾਮ ਨੇ ਜਦ ਕਸ਼ੱਤ੍ਰੀ ਬੰਸ ਨੂੰ ਨਾਸ ਕਰਨ ਦਾ ਬੀੜਾ ਚੁਕਿਆ ਤਾਂ ਉਸ ਤੋਂ ਡਰ ਕੇ ਕੁਝ ਕਸ਼ੱਤ੍ਰੀ ਇਕ ਮੰਦਰ ਵਿਚ ਲੁਕ ਗਏ ਜਦ ਪਰਸ ਰਾਮ ਨੇ ਆ ਕੇ ਪੁਛਿਆ ਕਿ

ਅੰਦਰ ਕੌਣ ਹੈ ਤਾਂ ਅਗੋਂ ਦਸਿਆ ਗਿਆ। 'ਛਿਪੇ' ਹੈਂ ਅਰਥਾਤ ਲੁਕੇ ਹੋਏ ਹਨ। ਉਸ ਦਿਨ ਤੋਂ ਉਨ੍ਹਾਂ ਕਸ਼ੱਤ੍ਰੀਆਂ ਦੀ ਸੰਤਾਨ ਦੀ ਅੱਲ 'ਛਿਪੇ' ਪੈ ਗਈ ਜੋ ਪਿਛੋਂ ਵਿਗੜ ਕੇ 'ਛੀਪੇ' ਬਣ ਗਈ।

ਇਸ ਸਾਰੀ ਵਿਚਾਰ ਦਾ ਸਿੱਟਾ ਇਹ ਨਿਕਲਿਆ ਛੀਪੇ ਜਾਂ ਛੀਂਬੇ ਕੋਈ ਜ਼ਾਤ ਨਹੀਂ ਬਲਕਿ ਕਿਤੇ ਤਾਂ ਸ਼ਿਲਪਕਾਰ (ਦਸਤਕਾਰ) ਦਾ ਵਿਗੜ ਕੇ 'ਸ਼ਿਲਪੀ' 'ਛੀਪੇ' ਜਾਂ 'ਛੀਂਬੇ' ਹੋ ਗਿਆ । ਕਿਤੇ ਕਪੜੇ ਸੀਉਣ ਤੋਂ 'ਸਿਓਪੀ' ਅਤੇ ਛਾਪਣ ਤੋਂ 'ਛੀਪੀ' ਨਾਮ ਧਰਿਆ ਗਿਆ ਅਤੇ ਕਿਤੇ ਡਰ ਨਾਲ ਲੁਕਣ (ਛਿਪਣ) ਕਰਕੇ ਛਿਪੇ ਜਾਂ ਛੀਪੇ ਅੱਲ ਪੈ ਗਈ।

ਪੰਥ ਦੇ ਪ੍ਰਸਿਧ ਵਿਦਵਾਨ ਸੁਰਗਵਾਸੀ ਸ੍ਰਦਾਰ ਬਹਾਦਰ ਕਾਹਨ ਸਿੰਘ ਜੀ ਆਪਣੀ ਪੁਸਤਕ 'ਛੀਪੀ ਸ਼ਬਦ ਦੀ ਉਤਪਤੀ' ਵਿਚ ਸਪਸ਼ਟ ਲਿਖਦੇ ਹਨ--

'ਛੀਪਾ ਜਾਂ ਛੀਂਬਾ ਸ਼ਬਦ ਨਾਲ ਬੁਲਾਏ ਜਾਣ ਵਾਲੇ ਪੁਰਸ਼ ਛੱਤ੍ਰੀ ਹਨ।' ਰਿਆਸਤ ਅਲਵਰ ਦੇ ਮਸ਼ਹੂਰ ਪੰਡਤ ਨੰਦ ਕਿਸ਼ੋਰ ਜੀ ਆਪਣੀ ਰਚਿਤ ਪੁਸਤਕ 'ਸੂਰਜ ਦੀਆਂ ਕਿਰਨਾਂ' ਵਿਚ ਲਿਖਦੇ ਹਨ।

'ਛੀਪਾ ਅਥਵਾ ਛੀਂਬਾ ਨਾਮ ਨਾਲ ਪ੍ਰਸਿਧ ਆਦਮੀ ਕਸ਼ੱਤ੍ਰੀ ਹਨ।' ਇਸ ਵਿਚਾਰ ਤੋਂ ਸਪਸ਼ਟ ਹੋਇਆ ਕਿ ਕਸ਼ੱਤ੍ਰੀਆਂ ਨੇ ਸ਼ਿਲਪ ਵਿਦਯਾ (ਦਸਤਕਾਰੀ) ਸਿਖੀ ਅਤੇ ਜਿਨ੍ਹਾਂ ਵਿਸੇਸ਼ ਕਰਕੇ ਕਪੜੇ ਸੀਉਣ ਯਾ ਛਾਪਣ ਦਾ ਹੁਨਰ ਪ੍ਰਾਪਤ ਕੀਤਾ। ਉਸ ਸਾਰੇ ਗਰੋਹ ਨੂੰ ਲੋਕਾਂ ਨੇ ਸਿਉਪੀ (ਦਰਜੀ) ਛੀਪੀ ਅਥਵਾ ਛਾਪੇਗਰ ਆਖਣਾ ਸ਼ੁਰੂ ਕਰ ਦਿਤਾ। ਇਹ ਉਨ੍ਹਾਂ ਦਾ ਨਾਮ ਪੇਸ਼ੇ ਅਥਵਾ ਕਿਸੇ ਹੋਰ ਕਾਰਨ ਕਰਕੇ ਪੈ ਗਿਆ। ਪਰ ਇਹ ਉਨ੍ਹਾਂ ਦੀ ਜ਼ਾਤ ਨਹੀਂ। ਉਨ੍ਹਾਂ ਦੀ ਜ਼ਾਤ ਕਸ਼ੱਤ੍ਰੀ, ਖੱਤ੍ਰੀ ਜਾਂ ਛੱਤ੍ਰੀ ਹੈ।

ਹੁਣ ਅਸੀਂ ਆਪਣੇ ਅਸਲੀ ਮਜ਼ਮੂਨ ਵਲ ਆਉਂਦੇ ਹਾਂ ਕਿ ਭਗਤ ਨਾਮਦੇਵ ਜੀ ਦੀ ਜ਼ਾਤ ਕੀ ਸੀ। ਇਸ ਸਬੰਧੀ ਇਕ ਮਰਹੱਟੀ

ਅਭੰਗ ਇਸ ਤਰ੍ਹਾਂ ਹੈ।

ਗੋਣਾਈ, ਦਾਮਸ਼ੇਟੀ ਲਾਲੇਂ ਪਾਣ ਗ੍ਰਹਣ। ਸੰਸਾਰੀ ਅਸੋਨ ਨਰਸੀ ਗਾਵੀਂ
ਗੋਤ੍ਰ ਸੰਗਯਾ ਏਕਾ ਪੂਰਵ ਜਾਂਚੀ ਸਹਿਜ, ਗਾਧਿਕ 'ਭਾਰਦ੍ਵਾਜ' ਦੋ ਨਹੀ ਕੁ ਲੇਂ
ਆਊ ਬਾਈ ਕੰਨਯਾ ਝਾਲੀਂ ਗੋਣਾਈ। ਪਢੇ ਦੇਰ ਨਿਵਾਸੀ ਪੁਤ੍ਰਾ ਸਾਠੀ।

ਅਰਥ–ਗੋਣਾਬਾਈ ਦਾ ਵਿਆਹ ਦਾਮਸ਼ੇਟ ਨਾਲ ਹੋਇਆ। ਉਹ ਨਰਸੀ ਪਿੰਡ ਵਿਚ ਦੋਵੇਂ ਜੀਵ ਰਲ ਕੇ ਰਹਿਣ ਲਗੇ। ਕੁਲ (ਗੋਤ੍ਰ) ਗਾਧਿਕ 'ਭਾਰਦ੍ਵਾਜ' ਸੀ। ਗੋਣਾ ਬਾਈ ਤੇ ਆਊ ਬਾਈ ਜਨਮੀ ਫੇਰ ਉਸ ਨੇ ਪੁਤਰ ਵਾਸਤੇ ਦੇਵ ਦੀ ਸੁਖਣਾ ਸੁਖੀ। 'ਭਾਰਤ ਮਤ ਦਰਪਣ' ਪੁਸਤਕ ਵਿਚ ਲਿਖਿਆ ਹੈ ਕਿ–ਮਹਾਂਰਾਸ਼ਟਰ ਦੇਸ਼ ਦੇ ਸ਼ੋਲਾਪੁਰ ਜ਼ਿਲੇ ਦੇ ਪ੍ਰਸਿਧ ਨਗਰ ਮੰਡਲਪੁਰ ਵਿਖੇ ਦਾਮਸ਼ੇਟ 'ਭਾਰਦਵਾਜ' ਦੀ ਇਸਤ੍ਰੀ ਗੋਣਾ ਬਾਈ' ਦੇ ਗਰਭ ਤੋਂ ਨਾਮਦੇਵ ਜੀ ਪੈਦਾ ਹੋਏ।

ਉਕਤ ਮਰਹਟੀ ਅਭੰਗ ਅਤੇ ਦੂਸਰੀ ਪੁਸਤਕ ਤੋਂ ਸਿੱਧ ਹੋਇਆ ਕਿ ਭਗਤ ਨਾਮਦੇਵ ਜੀ ਦਾ ਗੋਤਰ 'ਭਾਰਦਵਾਜ' ਹੈ ਜਿਥੋਂ ਤਕ ਅਸੀਂ ਖੋਜ ਕੀਤੀ ਹੈ ਇਹ ਗੋਤਰ ਉਚੀ ਕੁਲ ਦੇ ਕਸ਼ੱਤ੍ਰੀਆਂ ਦਾ ਹੈ। ਪੰਡਤ ਜਆਲਾ ਪ੍ਰਸ਼ਾਦ ਜੀ ਆਪਣੀ ਪੁਸਤਕ 'ਜ਼ਾਤ ਭਾਸਕਰ' ਦੇ ਸਫਾ ੧੯੦ ਪਰ ਮਹਾਂਰਾਸ਼ਟਰ ਦੇ ਸੂਰਜ ਬੰਸੀ ਕਸ਼ੱਤ੍ਰੀਆਂ ਦੇ ਗੋਤਰਾਂ ਦੀ ਸੂਚੀ ਵਿਚ 'ਭਾਰਦਵਾਜ' ਦਰਜ ਕਰਦੇ ਹਨ। ਤਾਂਤੇ ਸਿਧ ਹੋਇਆ ਕਿ 'ਭਾਰਦਵਾਜ' ਗੋਤ ਉਚੀ ਕੁਲ ਕਸ਼ੱਤ੍ਰੀਆਂ ਦੀ ਹੈ ਤੇ ਭਗਤ ਨਾਮਦੇਵ ਜੀ ਕਸ਼ੱਤ੍ਰੀ ਹਨ।

ਭਗਤ ਜੀ ਦੇ ਸਮੇਂ ਵਿਚ ਬ੍ਰਾਹਮਣਾਂ ਦਾ ਬੜਾ ਜ਼ੋਰ ਸੀ ਤੇ ਉਹ ਆਪਣੇ ਖਿਆਲ ਅਨੁਸਾਰ ਮਿਥੀ ਹੋਈ ਨੀਵੀਂ ਜ਼ਾਤ ਨੂੰ ਮੰਦਰ ਵਿਚ ਪੂਜਾ ਕਰਨ ਲਈ ਨਹੀਂ ਸੀ ਜਾਣ ਦੇਂਦੇ ਪ੍ਰੰਤੂ ਗੁਰਬਾਣੀ ਤੇ ਇਤਿਹਾਸ ਤੋਂ ਇਹ ਸਿੱਧ ਹੁੰਦਾ ਹੈ ਕਿ ਭਗਤ ਜੀ ਦੇ ਪਿਤਾ ਰੋਜ਼ ਮੰਦਰ ਵਿਚ ਪੂਜਾ ਕਰਨ ਜਾਂਦੇ ਸਨ ਤੇ ਉਨ੍ਹਾਂ ਦੇ ਬਾਹਰ ਜਾਣ ਤੇ ਭਗਤ ਜੀ ਪੂਜਾ ਕਰਨ ਗਏ ਤੇ ਠਾਕੁਰ ਜੀ ਨੂੰ ਦੁੱਧ ਪਿਆ ਕੇ ਆਏ। ਇਸ ਤੋਂ ਸਾਬਤ ਹੁੰਦਾ ਹੈ ਕਿ ਭਗਤ ਜੀ ਉਚੀ ਕੁਲ ਦੇ ਕਸ਼ੱਤ੍ਰੀ ਸਨ।

ਭਗਤ ਜੀ ਦੀ ਇਸ ਕਸ਼ੱਤ੍ਰੀ ਜ਼ਾਤੀ ਵਿਚ ਭਾਈ ਮੋਹਕਮ ਸਿੰਘ ਜੀ ਨੇ ਜਨਮ ਲਿਆ ਅਤੇ ਦਸਮੇਸ਼ ਪਿਤਾ ਜੀ ਦੇ ਹੁਕਮ ਅਗੇ ਸਿਰ ਝੁਕਾ ਕੇ ਅਰ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਧਰਮ ਲਈ ਆਪਾ ਨਿਛਾਵਰ ਕਰਕੇ ਕਸ਼ੱਤ੍ਰਤਾ ਦਾ ਸਬੂਤ ਦਿਤਾ।

ਇਸ ਸ਼ਰੇਣੀ ਵਿਚ ਮਹਾਨ ਕਵੀ ਭਾਈ ਸੰਤੋਖ ਸਿੰਘ ਜੀ ਨੇ ਪੈਦਾ ਹੋ ਕੇ ਸਿੱਖ ਇਤਿਹਾਸ ਦੇ ਸਭ ਤੋਂ ਪਹਿਲਾਂ ਅਲੰਕਾਰਾਂ ਨਾਲ ਭਰਪੂਰ ਉਚੇ ਪਾਏ ਦੀ ਕਵਿਤਾ ਵਿਚ 'ਸੂਰਜ ਪ੍ਰਕਾਸ਼' ਨੂੰ ਨਾਮ ਪਰ ਲਿਖ ਕੇ ਆਪਣੀ ਉਚੀ ਵਿਦਯਾ ਤੇ 'ਸੂਰਜ ਬੰਸੀ' ਕਸ਼ੱਤ੍ਰੀ ਹੋਣ ਦਾ ਸਬੂਤ ਦਿਤਾ।

ਇਸੇ ਜ਼ਾਤੀ ਵਿਚ ਭਾਈ ਸੁਖਾ ਸਿੰਘ ਜੀ ਵਰਗੇ ਪ੍ਰਸਿਧ ਇਤਿ-ਹਾਸਕਾਰ ਪੈਦਾ ਹੋਏ ਤੇ ਉਨ੍ਹਾਂ ਜ਼ਾਤੀ ਦਾ ਨਾਮ ਚਮਕਾਇਆ। ਇਸੇ ਜ਼ਾਤੀ ਦੇ ਨੌਨਿਹਾਲ ਸ਼ਹੀਦ ਕਰਮ ਸਿੰਘ ਜੀ ਨੇ ਸ੍ਰੀ ਪੰਜਾ ਸਾਹਿਬ ਗੱਡੀ ਹੇਠਾਂ ਕੁਰਬਾਨੀ ਦੇ ਕੇ ਸੇਵਾ ਕਮਾਈ। ਗੱਲ ਕੀ ਇਸ ਕਸ਼ੱਤ੍ਰੀ ਜ਼ਾਤੀ ਵਿਚ ਬੇਅੰਤ ਸੂਰਬੀਰ, ਧਰਮੀ, ਭਜਨੀਕ, ਕੁਰਬਾਨੀ ਦੇ ਪੁਤਲੇ ਹੋਏ ਹਨ ਜਿਨ੍ਹਾਂ ਦੇ ਨਾਵਾਂ ਨਾਲ ਇਤਿਹਾਸ ਭਰਿਆ ਪਿਆ ਹੈ।

ਅਜ ਕਲ ਇਸ ਜ਼ਾਤੀ ਦੇ ਅਨੇਕ ਆਦਮੀ ਚੋਟੀ ਦੇ ਬਿਉਪਾਰੀ, ਕਮਾਲ ਦੇ ਦਸਤਕਾਰ, ਪਰਲੇ ਦਰਜੇ ਦੇ ਕਾਨੂੰਨਦਾਨ, ਮਸ਼ਹੂਰ ਡਾਕਟਰ ਕਵੀ ਅਤੇ ਲੇਖਕ ਹਨ। ਇਸ ਤੋਂ ਬਿਨਾਂ ਗੌਰਮਿੰਟ ਦੇ ਸਿਵਲ ਅਤੇ ਮਿਲਟਰੀ ਦੇ ਵਡੇ ਵਡੇ ਅਹੁਦਿਆਂ ਤੇ ਬੜੀ ਜ਼ਿੰਮੇਵਾਰੀ ਦੀਆਂ ਡਿਊ-ਟੀਆਂ ਤੇ ਕੰਮ ਕਰ ਰਹੇ ਹਨ।

ਹੀਨੜੀ ਜਾਤ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥

ਕਈ ਪੁਰਸ਼ ਭਗਤ ਜੀ ਦੇ ਉਕਤ ਨਿੰਮ੍ਰ ਭਾਵਪੂਰਤ ਸ਼ਬਦ ਦੇ ਉਲਟੇ ਅਰਥ ਕਰਦੇ ਹਨ ਜਿਸ ਪਰ ਵਿਚਾਰ ਕਰਨੀ ਬਹੁਤ ਜ਼ਰੂਰੀ ਹੈ।

ਕਈ ਸੱਜਣ ਇਸ ਪੰਗਤੀ ਨੂੰ "ਕਾਹੇ ਕਉ ਪਾਇਆ" "ਜਾਂ ਲਿਆਇਆ" ਵਿਗਾੜ ਕੇ ਪੜ੍ਹਦੇ ਹਨ ਤੇ ਆਪਣੇ ਮਤਲਬ ਦੇ ਅਰਥ

ਕਰਦੇ ਹਨ।

ਪੰਗਤੀ ਦਾ ਪਹਿਲਾ ਹਿੱਸਾ "ਹੀਨੜੀ ਜਾਤ ਮੇਰੀ ਜਾਦਮ ਰਾਇਆ" ਸੰਬੋਧਨ ਰੂਪ ਵਿਚ ਹੈ ਜੋ ਜਾਦਮਾ ਦੇ ਮਾਲਕ "ਸ੍ਰੀ ਕ੍ਰਿਸ਼ਨ" ਜੀ ਨੂੰ ਮੁਖਾਤਬ ਕਰਕੈ ਆਖਿਆ ਗਿਆ ਹੈ। ਦੂਜੇ ਹਿੱਸੇ ਦੇ ਸ਼ਬਦ "ਕਉ" ਅਤੇ ਆਇਆ ਖਾਸ ਧਿਆਨ ਯੋਗ ਹਨ। "ਕਉ" ਸਦਾ ਅਨਯਪੁਰਖ (ਦੂਸਰੇ) ਲਈ ਹੁੰਦਾ ਹੈ।

ਪ੍ਰੋਫੈਸਰ ਸਾਹਿਬ ਸਿੰਘ ਜੀ ਖਾਲਸਾ ਕਾਲਜ ਵਾਲੇ ਆਪਣੀ ਪੁਸਤਕ "ਗੁਰਬਾਣੀ ਵਿਆਕਰਣ" ਦੇ ਸਫਾ ੩੦੪ ਪਰ ਲਿਖਦੇ ਹਨ ਕਿ "ਅਨੱਯਪੁਰਖ" ਦਾ ਚਿੰਨ੍ਹ "ਓ" ਹੁੰਦਾ ਹੈ, ਜੈਸਾ ਕਿ–

ੳ–ਨਿਮਖ ਨ "ਬਿਸਰਉ" ਮਨ ਤੇ ਹਰਿ ਹਰਿ

ਅ–ਕੋਈ ਭਲਾ "ਕਹਉ" ਭਾਵੈ ਬੁਰਾ "ਕਹਉ"

ੲ–ਕਿਤੇ ਪਰਕਾਰਿ ਨ "ਤੂਟਉ" ਪ੍ਰੀਤਿ

ਇਨ੍ਹਾਂ ਪ੍ਰਮਾਣਾਂ ਤੋਂ ਸਪਸ਼ਟ ਹੋਇਆ ਕਿ ਭਗਤ ਜੀ ਨੇ ਛੀਪੇ ਕੇ ਜਨਮਿ ਕਾਹੇ "ਕਉ" ਆਇਆ।

ਆਪਣੇ ਲਈ ਨਹੀਂ ਆਖਿਆ। ਇਸਦੇ ਨਾਲ ਹੀ ਜਦ ਅਗਲਾ ਸ਼ਬਦ (ਆਇਆ) ਪੜ੍ਹਦੇ ਹਾਂ ਤਾਂ ਗੱਲ ਸਪਸ਼ਟ ਹੋ ਜਾਂਦੀ ਹੈ। ਇਹ ਕਿਸੇ ਹੋਰ ਨੂੰ ਆਖ ਰਹੇ ਹਨ।

ਹੁਣ ਪ੍ਰਸ਼ਨ ਇਹ ਰਹਿ ਗਿਆ ਹੈ ਕਿ ਕਿਸ ਨੂੰ ਆਖ ਰਹੇ ਹਨ। ਇਸ ਦੇ ਸਮਝਣ ਲਈ ਪਹਿਲੀ ਪੰਗਤੀ ਫੇਰ ਵਿਚਾਰ ਨਾਲ ਪੜ੍ਹੋ।

ਯਥਾ–ਹੀਨੜੀ ਜਾਤ ਮੇਰੀ ਜਾਦਿਮ ਰਾਇਆ ॥

ਉਹ ਇਸ ਵਿਚ ਜਾਦਵਾਂ ਦੇ ਮਾਲਕ ਸ੍ਰੀ ਕ੍ਰਿਸ਼ਨ ਜੀ ਨੂੰ ਸੰਬੋਧਨ (ਮੁਖਾਤਬ) ਕਰਕੇ ਆਖ ਰਹੇ ਹਨ ਕਿ ਮੇਰੀ ਜ਼ਾਤ (ਮੇਰਾ ਸਰੀਰ) ਅਥਵਾ ਮੈਂ ਜ਼ਾਤੀ ਤੌਰ ਤੇ ਜਾਂ ਮੈਂ ਆਪਣਿਆਂ ਵਿਚ ਹੀ ਹਾਂ ਭਾਵ ਕਮਜ਼ੋਰ ਹਾਂ।

ਜਿਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਉਂਦੇ ਹਾਂ–

ਹਉ ਢਾਡੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥

ਜਿਸ ਤਰ੍ਹਾਂ ਇਸ ਪੰਗਤੀ ਵਿਚ ਜ਼ਾਤ 'ਬੇਦੀ' ਜ਼ਾਤ ਨਹੀਂ ਬਲਕਿ ਮਹਾਰਾਜ ਆਪਣੇ ਆਪ ਨੂੰ 'ਨੀਚ' ਆਖ ਕੇ ਨਿੰਮ੍ਰਤਾ ਪ੍ਰਗਟ ਕਰਦੇ ਹਨ ਇਸੇ ਤਰ੍ਹਾਂ ਭਗਤ ਜੀ 'ਹੀਨੜੀ ਜਾਤ' ਆਪਣੀ ਜ਼ਾਤ (ਕਸ਼ੱਤ੍ਰੀ) ਲਈ ਨਹੀਂ ਬਲਕਿ ਆਪਣੇ ਆਪ ਨੂੰ ਨਿੰਮ੍ਰਤਾ ਭਾਵ ਪ੍ਰਗਟ ਕਰਦੇ ਹਨ।

ਚੂੰਕਿ ਪੰਗਤੀ ਦੇ ਪਹਿਲੇ ਹਿੱਸੇ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਸੰਬੋਧਨ ਕੀਤਾ ਹੈ, ਇਸ ਲਈ ਦੂਜੇ ਹਿੱਸੇ ਵਿਚ 'ਕਉ ਆਇਆ' ਦਸਦਾ ਹੈ ਕਿ ਇਹ ਭੀ ਸ੍ਰੀ ਕ੍ਰਿਸ਼ਨ ਜੀ ਨੂੰ ਆਖਿਆ ਗਿਆ ਹੈ। ਜਿਸ ਦਾ ਭਾਵ ਇਹ ਹੈ ਕਿ ਹੇ ਕ੍ਰਿਸ਼ਨ ਜੀ ਮਹਾਰਾਜ ! ਜੇ ਬ੍ਰਾਹਮਣ ਮੇਰੀ 'ਕਸ਼ੱਤ੍ਰੀ' ਜ਼ਾਤੀ ਨੂੰ ਚੰਗਾ ਨਹੀਂ ਸਮਝਦੇ ਤਾਂ ਤੂੰ ਇਸ ਵਿਚ 'ਕਿਉਂ ਆਇਆ' ਅਰਥਾਤ ਇਕ ਕਸ਼ੱਤ੍ਰੀ ਜ਼ਾਤੀ ਵਿਚ ਜਨਮ ਕਿਉਂ ਲਿਆ।

ਇਸ ਵਿਚਾਰ ਦਾ ਭਾਵ ਇਹ ਹੈ ਕਿ ਉਕਤ ਪੰਗਤੀ ਵਿਚ ਭਗਤ ਜੀ ਨੇ ਛੀਪਾ (ਸ਼ਿਲਪਕਾਰ) ਕਸ਼ੱਤ੍ਰੀ ਜ਼ਾਤੀ ਨੂੰ ਹੀਣਾ (ਨੀਵਾਂ) ਨਹੀਂ ਕਿਹਾ ਬਲਕਿ ਆਪਣੀ ਨਿੰਮ੍ਰਤਾ ਪ੍ਰਗਟ ਕੀਤੀ ਹੈ। ਕਿਉਂਕਿ-

ਆਪਸ ਕਉ ਜੋ ਜਾਣੈ ਨੀਚਾ ॥ ਸੋਈ ਗਨੀਐ ਸਭ ਤੇ ਊਚਾ ॥

ਜੋ ਸ਼ਖਸ ਆਪਣੇ ਆਪ ਨੂੰ ਨਿੰਮ੍ਰ ਭਾਵ ਦੁਆਰਾ ਨੀਵਾਂ ਸਮਝਦਾ ਹੈ। ਉਹ ਸਭ ਤੋਂ ਵੱਡਾ ਅਥਵਾ ਮਹਾਂ ਪੁਰਸ਼ ਹੈ।

## ਮਾਤਾ ਪਿਤਾ

ਪੁਰਾਣੇ ਲਿਖਾਰੀਆਂ ਨੂੰ ਇਹ ਵਹਿਮ ਸੀ ਕਿ ਉਹ ਭਗਤਾਂ ਅਥਵਾ ਵਡੇ ਆਦਮੀਆਂ ਦਾ ਜਨਮ ਸਾਧਾਰਨ ਪੁਰਸ਼ਾਂ ਵਾਂਗ ਨਹੀਂ ਸਨ ਲਿਖਦੇ। ਉਨ੍ਹਾਂ ਦਾ ਖਿਆਲ ਸੀ ਕਿ ਜੇ ਮਹਾਂ ਪੁਰਸ਼ਾਂ ਦਾ ਜਨਮ ਸਾਡੇ ਵਾਂਗ ਹੀ ਹੋ ਗਿਆ ਤਾਂ ਉਨ੍ਹਾਂ ਵਿਚ ਵਾਧਾ ਕੀ ਹੋਇਆ। ਇਸੇ ਖਿਆਲ ਦੇ ਅਧੀਨ ਰਿਸ਼ੀਆਂ ਦਾ ਜਨਮ ਮੱਛੀ, ਹਰਨੀ ਆਦਿ ਦੇ ਗਰਭ ਤੋਂ ਲਿਖ ਦਿਤੇ ਮਹਾਤਮਾ ਯਸੂ ਮਸੀਹ ਦੀ ਪੈਦਾਇਸ਼ ਪਿਤਾ ਤੋਂ ਬਗੈਰ ਤੇ ਭਗਤ

ਕਬੀਰ ਜੀ ਨੂੰ ਗੁਲਾਬ ਦੇ ਫੁੱਲ ਤੋਂ ਉਤਪਨ ਹੋਇਆ ਦਰਜ ਕਰ ਦਿਤਾ।

ਉਕਤ ਖਿਆਲ ਦੇ ਵੱਸ ਵਿਚ ਹੋਏ ਲੇਖਕਾਂ ਵਿਚੋਂ ਭਗਤ ਨਾਮਦੇਵ ਜੀ ਨੂੰ ਕਿਸੇ ਨੇ ਸਿਪੀ ਤੋਂ ਜਨਮ ਧਾਰਨਾ ਲਿਖ ਦਿਤਾ ਅਤੇ ਕਿਸੇ ਨੇ ਲਿਖਿਆ ਕਿ ਭਗਤ ਜੀ ਦੀ ਮਾਤਾ 'ਲਛਮਾਵਤੀ' ਜੀ ਵਿਧਵਾ ਸਨ ਤੇ ਕਿਸੇ ਸਾਧੂ ਨੇ ਉਨ੍ਹਾਂ ਨੂੰ ਪੁਤਰ ਦਾ ਵਰ ਦੇ ਦਿਤਾ। ਇਸ ਲਈ ਭਗਤ ਜੀ ਪਿਤਾ ਤੋਂ ਬਿਨਾਂ ਹੀ ਜਨਮੇ ਅਰ ਉਨ੍ਹਾਂ ਦੇ ਨਾਨੇ 'ਬਾਸਦੇਵ' ਨੇ ਉਨ੍ਹਾਂ ਦੀ ਪ੍ਰਵਰਸ਼ ਕੀਤੀ। ਇਸ ਗੱਲ ਤੋਂ ਇਹ ਪਤਾ ਲਗਾ ਕਿ ਕੁਝ ਲਿਖਾਰੀ ਤਾਂ ਉਨ੍ਹਾਂ ਦੇ ਪਿਤਾ ਦੀ ਹੋਂਦ ਤੋਂ ਇਨਕਾਰੀ ਹਨ ਅਤੇ ਕੁਛ ਮਾਤਾ ਪਿਤਾ ਦੋਹਾਂ ਤੋਂ ਹੀ।

ਪਰ ਖੋਜ ਤੋਂ ਪਤਾ ਲਗਦਾ ਹੈ ਕਿ ਉਕਤ ਗੱਲਾਂ ਬਿਲਕੁਲ ਨਿਰਮੂਲ ਅਤੇ ਮਨ ਉਕਤ ਹਨ। ਮਹਾਂਰਾਸ਼ਟਰ ਦੇਸ਼ ਦੀਆਂ ਪੁਸਤਕਾਂ ਵਿਚ 'ਲਛਮਾਵਤੀ' ਅਤੇ 'ਬਾਵਦੇਵ' ਨਾਮ ਦੇ ਪੁਰਸ਼ ਭਗਤ ਜੀ ਦੇ ਪ੍ਰਵਾਰ ਵਿਚੋਂ ਇਕ ਤਾਂ ਪਾਸੇ ਰਹੇ ਸਮਕਾਲੀਆਂ ਵਿਚੋਂ ਕੋਈ ਨਹੀਂ ਸਨ। ਇਕ ਮਰਹੱਟੀ ਅਭੰਗ ਦੀਆਂ ਤੁਕਾਂ ਇਸ ਤਰ੍ਹਾਂ ਹਨ—

"ਗੋਣਾਈ" ਨਵਸ ਕੇਲਾ ॥ ਦੇਵਾ ਪੁਤ੍ਰ ਦੇਈ ਮਲਾ ॥
ਪੋਟਾ ਆਲੇ ਨਾਮਦੇਵਾ ॥ "ਦਾਮਸ਼ੇਟੀ" ਹਰੁਸ਼ਲਾ ॥

ਜਿਸ ਦਾ ਨਾਵ ਇਹ ਹੈ ਕਿ ਗੋਣਾ ਬਾਈ (ਭਗਤ ਜੀ ਦੀ ਮਾਤਾ) ਨੇ ਪੁਤਰ ਦੀ ਯਾਚਨਾ ਕੀਤੀ ਭਗਤ ਜੀ ਮਾਤਾ ਦੇ ਗਰਭ ਵਿਚ ਆਏ। ਦਾਮਸ਼ੇਟ (ਭਗਤ ਜੀ ਦੇ ਪਿਤਾ) ਬੜੇ ਪ੍ਰਸੰਨ ਹੋਏ।

ਇਸ ਤੋਂ ਭਗਤ ਜੀ ਦੇ ਮਾਤਾ ਪਿਤਾ ਦੇ ਨਾਮ ਸਪਸ਼ਟ ਹਨ। ਫੇਰ ਭਗਤ ਜੀ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਦੇ ਹਨ—

ਦੂਧਿ ਪੀਉ ਗੋਬਿੰਦੇ ਰਾਇ ॥
ਦੂਧ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ "ਬਾਪੁ" ਰਿਸਾਇ ॥

ਫੇਰ ਭਾਈ ਗੁਰਦਾਸ ਜੀ ਲਿਖਦੇ ਹਨ–

ਕੰਮ ਕਿਤੇ ਪਿਉ ਚਲਿਆ ਨਾਮਦੇਵ ਨੂੰ ਆਖ ਸਿਧਾਇਆ ॥

ਇਨ੍ਹਾਂ ਪ੍ਰਮਾਣਾਂ ਤੋਂ ਸਾਫ ਜ਼ਾਹਰ ਹੈ ਕਿ ਭਗਤ ਜੀ ਦੇ ਮਾਤਾ ਪਿਤਾ ਦੋਵੇਂ ਸਨ, ਜਿਨ੍ਹਾਂ ਦੇ ਨਾਮ ਅਸੀਂ ਪਿਛੇ ਲਿਖ ਆਏ ਹਾਂ।

ਪ੍ਰਸਿਧ ਇਤਿਹਾਸਕਾਰ ਮਿਸਟਰ ਮੈਕਾਲਫ ਅਤੇ ਮਹਾਂਰਾਸ਼ਟਰ ਦੇ ਸਭ ਲੇਖਕ ਸਾਡੀ ਇਸ ਗੱਲ ਦੀ ਪ੍ਰੋਤੜ੍ਹਾ ਕਰਦੇ ਹਨ।

## ਜਨਮ ਦੀ ਤਾਰੀਖ

ਸ੍ਰੀ ਨਾਮਦੇਵ ਜੀ ਦੇ ਜਨਮ ਸਬੰਧੀ ਕਈ ਇਤਿਹਾਸਕਾਰਾਂ ਨੇ ਸਖਤ ਗਲਤੀ ਖਾਧੀ ਹੈ। ਕਈਆਂ ਨੇ ਤਾਂ ਸੁਣੀਆਂ ਸੁਣਾਈਆਂ ਤਾਰੀਖਾਂ ਬਗੈਰ ਖੋਜ ਤੋਂ ਲਿਖ ਦਿਤੀਆਂ ਹਨ। ਇਸ ਸਬੰਧੀ ਭਗਤ ਜੀ ਦਾ ਮਰਹੱਟੀ ਅਭੰਗ ਇਸ ਪ੍ਰਕਾਰ ਹੈ–

ਮਾਝੇ ਜਨਮ ਪੱਤ੍ਰ ਬਾਬਾ ਜੀ ਬ੍ਰਾਹਮਣੇ ॥
ਝਿਹਲੋਂ ਤਿਆਰੀ ਖੂਣ ਸਾਰੁ ਐਕਾ ॥
ਅਧਕ ਥਿਆਣਵ ਗਣਿਤ ਅਕਰਾਸ਼ਟੇ ॥
ਓਗਰਵਤਾਂ ਆਦਿਤਯ ਰੋਹਣੀ ਸੀ ॥
ਸ਼ਕਲ ਏਕਾਦਸ਼ੀ ਕਾਰਤਿਕੀ ਰਵਿਵਾਰੀ ॥
ਪ੍ਰਭਵ ਸੰਵਤ ਸਰ ਸਾਲਿਵਾਹਣ ਸ਼ੰਕੇ ॥
ਪ੍ਰਸਵਲੀ ਮਾਤਾ ਮਝ ਮਲ ਮੂਤ੍ਰੀ ॥
ਤਵਹਾਂ ਜਿਵ ਹੋਵਰ ਲਿਹਲੋਂ ਦੋਵੇਂ ॥

ਅਰਥ–ਮੇਰਾ ਜਨਮ ਪਤ੍ਰਾ ਬਾਬਾ ਬ੍ਰਾਹਮਣ ਜੀ ਨੇ ਲਿਖਿਆ– ਉਸ ਦੀ ਸਾਰ ਨਿਸ਼ਾਨੀ ਸੁਣ। ਗਿਆਰਾਂ ਸੌ ਤੋਂ ਉਪਰ ਬਾਨਵੇਂ। ਕੱਤਕ ਦੀ ਸ਼ੁਕਲ ਏਕਾਦਸ਼ੀ। ਐਤਵਾਰ ਦਿਨ। ਸੂਰਜ ਉਦੇ ਸਮੇਂ। ਮੇਰੀ ਮਾਤਾ ਨੇ ਮਲ ਮੂਤ੍ਰ ਤੋਂ ਜਨਮ ਦਿਤਾ।

ਇਸ ਅਭੰਗ ਤੋਂ ਸਿਧ ਹੋਇਆ ਕਿ ਭਗਤ ਜੀ ਦਾ ਜਨਮ ਕਤਕ

ਸੁਦੀ ਏਕਾਦਸ਼ੀ, ਐਤਵਾਰ ਸੂਰਜ ਚੜ੍ਹਨ ਸਮੇਂ ਸਾਲਵਾਹਨ ਸੰ: ੧੧੯੨ ਮੁਤਾਬਕ ੧੩੨੭ ਬਿਕ੍ਰਮੀ ਅਤੇ ੨੬ ਅਕਤੂਬਰ ੧੨੭੦ ਈਸਵੀ ਨੂੰ ਹੋਇਆ।

ਭਗਤ ਰੰਕਾ ਬੰਕਾ ਇਨ੍ਹਾਂ ਦੇ ਸਮਕਾਲੀ ਮੰਨੇ ਗਏ ਹਨ। ਉਨ੍ਹਾਂ ਦੀ ਤਾਰੀਖ ਵੀ ਠੀਕ ਮਿਲਦੀ ਹੈ ਅਤੇ ਵਿਸ਼ੋਭਾ ਖੇਕਰ ਜੀ ਦੀ ਤਾਰੀਖ ਭੀ ਠੀਕ ਮਿਲਦੀ ਹੈ। ਜਿਸ ਤੋਂ ਸਾਡੀ ਉਕਤ ਤਾਰੀਖ ਦੀ ਪ੍ਰੋੜ੍ਹਤਾ ਹੁੰਦੀ ਹੈ।

## ਕੰਮ ਕਾਰ

ਅਸੀਂ ਜ਼ਾਤ ਦੇ ਸਿਰਲੇਖ ਹੇਠ ਸਿਧ ਕਰ ਚੁਕੇ ਹਾਂ ਕਿ ਭਗਤ ਜੀ ਕਸ਼ੱਤ੍ਰੀ ਸਨ। ਇਨ੍ਹਾਂ ਦੇ ਰਿਸ਼ਤੇ ਨਾਤੇ ਜਾਂ ਬਰਾਬਰੀ ਵਾਲੇ ਵਿਸ਼ੇਸ਼ ਕਰਕੇ ਕਪੜੇ ਛਾਪਣ (Calco-Printing) ਤੇ ਕਪੜੇ ਸੀਊਣ (Tailoring) ਦਾ ਕੰਮ ਕਰਦੇ ਸਨ। ਇਸ ਲਈ ਸੀਊਣ ਤੋਂ (ਸ਼ੀਊਪੀ) ਤੇ ਛਾਪਣ ਤੋਂ (ਛੀਪੀ) ਅੱਲ ਪੈ ਗਈ। ਪਰ ਕਈ ਲਿਖਾਰੀ ਤਾਂ ਇਥੋਂ ਤਕ ਵਧੇ ਕਿ ਉਨ੍ਹਾਂ ਛਾਪਣ ਜਾਂ ਰੰਗਣ ਤੇ ਸੀਊਣ ਤੋਂ ਇਲਾਵਾ ਹੋਰ ਕਿਧਰੇ ਵੀ ਇਸ ਜ਼ਾਤੀ ਨਾਲ ਚਮੋੜ ਦਿਤੇ ਤੇ ਭਗਤ ਜੀਦੇ ਨਾਮ ਪਰ ਪ੍ਰਸੰਗ ਲਿਖ ਮਾਰੇ।

ਭਾਵੇਂ ਇਹ ਗੱਲ ਠੀਕ ਹੈ ਕਿ ਕੋਈ ਕੰਮ ਕਰਨਾ ਬੁਰਾ ਨਹੀਂ, ਜੈਸਾ ਕਿ ਆਪਣੇ ਆਪ ਨੂੰ ਬ੍ਰਾਹਮਣ ਜਾਂ ਖੱਤ੍ਰੀ ਉਚ ਜ਼ਾਤੀਆਂ ਸਦਾਉਣ ਵਾਲੇ ਅੱਜ ਕਲ ਚਮੜੇ ਦੀਆਂ ਜੁਤੀਆਂ ਵੇਚਣ ਤੇ ਬਨਾਉਣ ਦੇ ਕੰਮ, ਕਪੜੇ ਦੇ ਉਣਨ ਦਾ ਕਿਤਾ, ਕਪੜੇ ਧੋਣ ਰੰਗਣ ਛਾਪਣ ਤੇ ਸੀਊਣ ਦਾ ਆਮ ਕੰਮ ਕਰਦੇ ਹਨ। ਪਰ ਜਿਸ ਆਦਮੀ ਨੇ ਕੋਈ ਕੰਮ ਨਾ ਕੀਤਾ ਹੋਵੇ। ਉਸ ਦੇ ਨਾਮ ਨਾਲ ਮੜ੍ਹ ਦੇਣਾ ਬੇਇਨਸਾਫੀ ਹੈ।

ਭਗਤ ਜੀ ਦੇ ਪਿਤਾ ਪਿਤਾਮਾ ਤਕੜੇ ਬਿਉਪਾਰੀ ਸਨ ਤੇ ਧਨਵਾਨ ਵੀ ਸਨ, ਜਿਸ ਕਰਕੇ ਭਗਤ ਜੀ ਨੂੰ ਪ੍ਰਵਾਰ ਦੀ ਪਾਲਣਾ ਵਾਸਤੇ ਕਿਸੇ ਕੰਮ ਦੇ ਹੱਥੀਂ ਕਰਨ ਦੀ ਲੋੜ ਨਹੀਂ ਸੀ। ਪਰ ਕਈ ਲਿਖਾਰੀ ਭਗਤ

ਜੀ ਦੇ (ਮਨ ਮੇਰੋ ਗਜ ਜਿਹਬਾ ਮੇਰੀ ਕਾਤੀ) ਵਾਲੇ ਸ਼ਬਦ ਨੂੰ ਅਸ਼ੁਧ ਪੜ੍ਹ ਕੇ ਇਹ ਸਮਝਦੇ ਹਨ ਕਿ ਭਗਤ ਜੀ ਨੇ ਹੱਥੀਂ ਕੰਮ ਕੀਤਾ ਹੈ। ਪਰ ਅਸੀਂ ਸਫਾ ੨੯ ਤੇ ਚੰਗੀ ਤਰ੍ਹਾਂ ਸਮਝਾਇਆ ਹੈ ਕਿ ਇਸ ਸ਼ਬਦ ਵਿਚ ਰਾਂਗਨਿ (ਰਾਂਗਉ) ਸੀਵਨ (ਸੀਵਉ) ਦਾ ਸਾਫ ਅਰਥ ਹੈ, ਹੇ ਰੰਗਣ ਵਾਲਿਓ ! ਤੇ ਸੀਉਣ ਵਾਲਿਓ ! ਇਹ ਸ਼ਬਦ ਅੰਨਯ ਵਾਚਕ ਅਰਥਾਤ ਇਸ ਕੰਮ ਕਰਨ ਵਾਲਿਆਂ ਪ੍ਰਥਾਇ ਉਚਾਰਿਆ ਹੈ।

ਸਾਡੇ ਇਸ ਲੇਖ ਦਾ ਭਾਵ ਇਹ ਹੈ ਕਿ ਭਗਤ ਜੀ ਨੇ ਹੱਥੀਂ ਕੋਈ ਕੰਮ ਨਹੀਂ ਕੀਤਾ। ਸਾਡਾ ਇਹ ਭਾਵ ਹਰਗਿਜ ਨਹੀਂ ਕਿ ਜੇ ਭਗਤ ਜੀ ਨੂੰ ਹੱਥੀਂ ਕੰਮ ਕਰਨ ਵਾਲਾ ਲਿਖ ਦੇਈਏ ਤਾਂ ਉਨ੍ਹਾਂ ਦੀ ਪੋਜ਼ੀਸ਼ਨ ਕਮਜ਼ੋਰ ਹੋ ਜਾਂਦੀ ਹੈ, ਬਲਕਿ ਸਾਡਾ ਭਾਵ ਤਾਂ ਇਹ ਹੈ ਕਿ ਗੁਰਬਾਣੀ ਨੂੰ ਗਲਤ ਪੜ੍ਹ ਕੇ ਉਸ ਦਾ ਭਾਵ ਉਲਟ ਨਾ ਕੀਤਾ ਜਾਵੇ।

## ਮਾਇਕ ਅਵਸਥਾ

ਪੁਰਾਣੇ ਲੇਖਕਾਂ ਦੇ ਗਲਤ ਪ੍ਰਸੰਗਾਂ ਦੇ ਅਧਾਰ ਪਰ ਲੋਗਾਂ ਦੇ ਦਿਲਾਂ ਵਿਚ ਇਹ ਖਿਆਲ ਭਰਿਆ ਪਿਆ ਹੈ ਕਿ ਭਗਤ ਜੀ ਜਾਂ ਉਨ੍ਹਾਂ ਦੇ ਪਿਤਾ ਪਿਤਾਮਾ ਇਕ ਨਿਰਧਨ ਤੇ ਗਰੀਬ ਆਦਮੀ ਸਨ। ਅਸੀਂ ਜਾਣਦੇ ਹਾਂ ਕਿ ਭਗਤ ਜੀ ਪਾਸ (ਨਾਮ ਧਨ) ਅਤੇ ਭਗਤੀ ਦਾ ਭੰਡਾਰ ਇਤਨਾ ਅਖੁਟ ਸੀ ਕਿ ਉਨ੍ਹਾਂ ਪਾਸ ਸੰਸਾਰਕ ਧਨ ਨਾ ਵੀ ਹੋਵੇ ਤਾਂ ਵੀ ਉਨ੍ਹਾਂ ਦੀ ਪੋਜ਼ੀਸ਼ਨ ਬਹੁਤ ਉੱਚੀ ਹੈ, ਪਰ ਅਸੀਂ ਗੁਰਬਾਣੀ ਦੇ ਪ੍ਰਮਾਣਾਂ ਤੋਂ ਸਿੱਧ ਕਰਨਾ ਚਾਹੁੰਦੇ ਹਾਂ ਕਿ ਉਨ੍ਹਾਂ ਪਾਸ ਜਿਥੇ (ਨਾਮ ਧਨ) ਦੇ ਭੰਡਾਰੇ ਭਰਪੂਰ ਸਨ ਓਥੇ ਸੰਸਾਰਕ ਧਨ ਦੀ ਵੀ ਕੋਈ ਪ੍ਰਵਾਹ ਨਹੀਂ ਸੀ।

ਇਹ ਗੱਲ ਤਾਂ ਅਗੇ ਸਪਸ਼ਟ ਕਰ ਚੁਕੇ ਹਾਂ ਕਿ ਭਗਤ ਜੀ ਦੇ ਪੂਜਯ ਪਿਤਾ ਜੀ ਮੰਦਰ ਵਿਚ ਰੋਜ਼ ਪੂਜਾ ਕਰਨ ਜਾਂਦੇ ਸਨ। ਇਸ ਪੂਜਾ ਕਰਨ ਲਈ ਉਨ੍ਹਾਂ ਸਪੈਸ਼ਲ ਚੀਜ਼ਾਂ ਰਖੀਆਂ ਹੋਈਆਂ ਸਨ।

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥

ਪੁਨਾ–ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥

ਉਪਰ ਦੀਆਂ ਪੰਗਤੀਆਂ ਵਿਚ 'ਕਪਲ ਗਊ' ਤੇ 'ਸੋਇਨ ਕਟੋਰੀ' ਦੋ ਚੀਜ਼ਾਂ ਧਿਆਨ ਜੋਗੀਆਂ ਹਨ। ਜੋ ਖਾਸ ਪੂਜਾ ਲਈ ਰਖੀਆਂ ਹੋਈਆਂ ਸਨ।

'ਕਪਲ ਗਊ' ਦਾ ਦੁੱਧ ਪੁਰਾਤਨ ਖਿਆਲਾਂ ਵਾਲੇ ਹਿੰਦੂ ਹਰਗਿਜ ਨਹੀਂ ਸਨ ਪੀਂਦੇ। ਇਹ ਕੇਵਲ ਬ੍ਰਾਹਮਣਾਂ ਦੇ ਪੀਣ ਜਾਂ ਪੂਜਾ ਦੇ ਕੰਮ ਹੀ ਆਉਂਦਾ ਸੀ। ਨਾਮਦੇਵ ਜੀ ਦੀ ਕਪਲ ਗਊ ਦਾ ਦੁੱਧ ਆਪ ਚੋਕੇ ਲਿਆਉਣਾ ਦਸਦਾ ਹੈ ਕਿ ਇਹ 'ਕਪਲ ਗਊ' ਕੇਵਲ ਪੂਜਾ ਦੇ ਦੁੱਧ ਵਾਸਤੇ ਹੀ ਰਖੀ ਹੋਈ ਸੀ। ਦੂਜੇ ਲਿਖਿਆ ਹੈ ਕਿ ਕਪਲ ਗਊ ਦਾ ਦੁੱਧ 'ਸੋਇਨ ਕਟੋਰੀ' ਸੋਨੇ ਦੇ ਭਾਂਡੇ ਵਿਚ ਪਾ ਕੇ ਠਾਕਰ ਜੀ ਦੇ ਅਗੇ ਰਖਿਆ ਗਿਆ। ਸੋਨੇ ਦੇ ਬਰਤਨ ਕੇਵਲ ਪੂਜਾ ਲਈ ਹੀ ਬਣਾਏ ਗਏ ਮਲੂਮ ਹੁੰਦੇ ਹਨ।

ਜਿਸ ਘਰ ਵਿਚ ਕੇਵਲ ਪੂਜਾ ਲਈ 'ਕਪਲ ਗਊ' ਤੇ 'ਸੋਇਨ ਕਟੋਰੀ' ਰਖੀ ਗਈ ਹੋਵੇ ਉਹ ਨਿਰਧਨ ਨਹੀਂ ਸਗੋਂ ਚੰਗੇ ਧਨ ਵਾਲਾ ਹੈ। ਇਹੀ ਕਾਰਨ ਸੀ ਕਿ ਭਗਤ ਜੀ ਨੇ ਸਾਰੀ ਉਮਰ ਕੋਈ ਹੱਥੀਂ ਕੰਮ ਨਹੀਂ ਕੀਤਾ। ਉਹ ਤਾਂ ਹਰ ਸਮੇਂ ਹਰੀ ਸਿਮਰਨ, ਹਰੀ ਉਪਦੇਸ਼ ਅਤੇ ਦੇਸ਼ ਰਟਨ ਵਿਚ ਲਗੇ ਰਹਿੰਦੇ ਸਨ।

## ਭਗਤ ਜੀ ਦੀ ਵਿਦਵਤਾ

ਇਹ ਠੀਕ ਹੈ ਕਿ ਜੇਹੜੇ ਮਹਾਂਪੁਰਸ਼ ਉਸ ਕਰਤਾਰ ਵਲੋਂ ਸੰਸਾਰ ਵਾਸੀਆਂ ਨੂੰ ਸੱਤ ਮਾਰਗ ਦਾ ਉਪਦੇਸ਼ ਦੇਣ ਆਉਂਦੇ ਹਨ, ਉਹ ਧੁਰ ਦਰਗਾਹ ਤੋਂ ਗਿਆਨ ਪ੍ਰਾਪਤ ਕਰਕੇ ਆਉਂਦੇ ਹਨ। ਇਸੇ ਤਰ੍ਹਾਂ ਭਗਤ ਨਾਮਦੇਵ ਜੀ ਉਸ ਦਾਤਾਰ ਵਲੋਂ ਜਗਤ ਵਾਸੀ ਨੂੰ ਅਗਯਾਨ ਅੰਧੇਰੇ ਵਿਚੋਂ ਕੱਢਣ ਵਾਸਤੇ ਆਏ ਸਨ। ਇਸ ਲਈ ਉਹ ਸਰਬ ਗਿਆਨ ਭਰਪੂਰ ਸਨ। ਪਰ ਚੂੰਕਿ ਉਹ ਇਕ ਉੱਚ ਘਰਾਣੇ ਦੇ ਸਪੁਤਰ ਸਨ।

ਇਸ ਲਈ ਉਨ੍ਹਾਂ ਨੂੰ ਅੱਖਰੀ ਵਿਦਯਾ ਸਿਖਾਉਣ ਦਾ ਪੂਰਾ ਪ੍ਰਬੰਧ ਸੀ। ਜਿਸ ਨੂੰ ਉਨ੍ਹਾਂ ਪੂਰਨ ਤੌਰ ਤੇ ਪ੍ਰਾਪਤ ਕੀਤਾ। ਉਹ ਆਪਣੇ ਸਮੇਂ ਅਤੇ ਮਹਾਂਰਾਸ਼ਟਰ ਦੇਸ਼ ਦੇ ਇਕ ਉੱਚੇ ਵਿਦਵਾਨ, ਮੰਨੇ ਪ੍ਰਮੰਨੇ ਲਿਖਾਰੀ ਅਤੇ ਅਨੁਭਵੀ ਕਵੀ ਸਨ।

ਭਗਤ ਜੀ ਨੇ ਇਕ ਵਾਰ ਪ੍ਰੇਮ ਦੇ ਜੋਸ਼ ਵਿਚ 'ਪ੍ਰਣ' ਕਰ ਲਿਆ ਕਿ ਈਸ਼੍ਵਰੀ ਉਸਤਤੀ ਸੌ ਕੋਟੀ ਅਭੰਗ (ਛੰਦ) ਲਿਖਾਂਗਾ। ਉਨ੍ਹਾਂ ਆਪਣੇ ਇਸ ਪ੍ਰਣ ਨੂੰ ਪੂਰਾ ਕੀਤਾ ਅਰਥਾਤ ਸੌ ਕੋਟੀ ਅਭੰਗ ਲਿਖੀ। ਉਹ ਇਤਨੇ ਉਚੇ ਖਿਆਲਾਂ ਵਾਲੀ ਹੱਛੀ ਕਵਿਤਾ ਹੈ। ਜੋ ਉਸ ਪ੍ਰਾਂਤ ਵਿਚ ਕਿੰਨਾ ਚਿਰ ਬੀ. ਏ. ਦੇ ਕੋਰਸ ਵਿਚ ਲੱਗੀ ਰਹੀ।

ਸਰਦਾਰ ਗਿਆਨ ਸਿੰਘ ਜੀ ਰਾੜੇ ਵਾਲੇ, ਪ੍ਰਧਾਨ ਮੰਤ੍ਰੀ ਪੈਪਸੂ ਸਟੇਟਸ ਨੇ ਮਾਰਚ ੧੯੫੧ ਦੇ ਪੰਜਾਬੀ ਦਰਬਾਰ ਪਟਿਆਲਾ ਵਿਖੇ ਆਪਣੇ ਭਾਸ਼ਨ ਵਿਚ ਆਖਿਆ ਕਿ ਬੰਬਈ ਦੀ ਸਰਕਾਰ ਨੇ ਪਿਛੇ ਜਿਹੇ ਆਪਣੇ ਦੇਸ਼ ਦੇ ਪ੍ਰਸਿਧ ਭਗਤ ਨਾਮਦੇਵ ਦੀ ਬਾਣੀ ਨੂੰ ਲੋਕ ਲਾਭ ਲਈ ਚੰਗੀ ਜਾਣ ਕੇ ਵਧੀਆ ਛਪਾਈ ਕਰਾ ਕੇ ਸਸਤੇ ਭਾਅ ਵੇਚੀ। ਇਸ ਤੋਂ ਇਲਾਵਾ ਭਗਤ ਜੀ ਨੇ ਕਈ ਹੋਰ ਪੁਸਤਕਾਂ ਬੜੇ ਉਚੇ ਪਾਏ ਦੀਆਂ ਰਚੀਆਂ ਜਿਨ੍ਹਾਂ ਵਿਚੋਂ ਕੁਛ ਦੇ ਨਾਮ ਇਹ ਹਨ। (੧) ਧਰਮ ਸੰਗਤਾਂ। (੨) ਵੇਦਾਂਤ ਸਾਰ। (੩) ਗੀਤਾ ਭਾਸ਼ਾ। (੪) ਸ੍ਰੀ ਰਾਮਾਨੁਜ। (੫) ਵੇਦਾਂਤ ਸੰਗ੍ਰਹ। (੬) ਭਗਤ ਵਿਜਯ। (੭) ਵੇਦਾਂਤ ਦਿਪ। (੮) ਸੰਤ ਲੀਲਾ। (੯) ਕਥਾ ਕਲਪਤ੍ਰ ਆਦ। ਮ਼ਰਹੱਟੀ ਰਚਨਾ ਦੀ ਅਸੀਂ ਪੂਰੀ ਸੂਚੀ ਨਹੀਂ ਦੇ ਸਕੇ।

ਆਤਮ ਵਿਦਿਆ ਵਿਚ ਉਚੇ ਹੋਣ ਦਾ ਸਭ ਤੋਂ ਵੱਡਾ ਸਬੂਤ ਇਹ ਹੈ ਕਿ ਆਪ ਦੀ ਬਾਣੀ ਨੂੰ ਇਹ ਸੁਭਾਗ ਪ੍ਰਾਪਤ ਹੋਇਆ ਕਿ ਸਤਿਗੁਰ ਅਰਜਨ ਦੇਵ ਜੀ ਮਹਾਰਾਜ ਨੇ ਪ੍ਰਵਾਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਵਿਚ ਦਰਜ ਕਰ ਲਈ ਜੋ ਕਰੋੜਹਾਂ ਮਨੁੱਸ਼ ਮਾਤ੍ਰ ਲਈ ਪੂਜਯ ਸਨਮਾਨ ਯੋਗ ਬਣ ਗਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੧੯ ਰਾਗਾਂ ਵਿਚ ਭਗਤ ਜੀ ਦੇ ੬੦ ਸ਼ਬਦ ਇਸ ਪ੍ਰਕਾਰ ਦਰਜ ਹਨ।

ਭੈਰਉ ੧੧-ਗੌਂਡ ੭-ਆਸਾ ੫-ਰਾਮਕਲੀ ੪-ਸੋਰਠ ੩-ਬਸੰਤ ੩-ਸਾਰੰਗ ੩-ਪ੍ਰਭਾਤੀ ੩-ਮਾਲੀ ਗਉੜਾ ੩-ਟੋਢੀ ੩-ਗੂਜਰੀ ੨-ਤਿਲੰਗ ੨-ਮਲ੍ਹਾਰ ੧-ਬਿਲਾਵਲੁ ੧-ਮਾਰੂ ੧-ਕਾਨੜਾ ੧-ਧਨਾਸਰੀ ੫-ਗਉੜੀ ੧॥

ਇਨ੍ਹਾਂ ਸੰਖੇਪ ਪ੍ਰਮਾਣਾਂ ਤੋਂ ਹੀ ਆਪ ਦੀ ਵਿਦ੍ਵਤਾ ਦਾ ਚੰਗਾ ਪਤਾ ਲਗ ਸਕਦਾ ਹੈ।

## ਦੇਹੁਰਾ ਫਿਰਨਾ

ਦੇਹੁਰਾ ਫਿਰਨ ਵਾਲੇ ਪ੍ਰਸੰਗ ਨੂੰ ਬਹੁਤ ਸਾਰੇ ਲੇਖਕਾਂ ਨੇ ਬੜਾ ਵਿਗਾੜ ਕੇ ਲਿਖਿਆ ਹੈ ਕਿਸੇ ਤਾਂ ਲਿਖ ਦਿਤਾ ਕਿ ਭਗਤ ਜੀ ਜਿਸ ਜ਼ਾਤੀ ਵਿਚੋਂ ਸਨ। ਉਸ ਨੂੰ ਮੰਦਰ ਜਾਣ ਦੀ ਆਗਿਆ ਹੀ ਨਹੀਂ ਸੀ। ਇਸ ਲਈ ਪਾਂਡਿਆਂ ਨੇ ਉਨ੍ਹਾਂ ਨੂੰ ਅੰਦਰ ਹੀ ਨਹੀਂ ਜਾਣ ਦਿਤਾ। ਕਿਸੇ ਨੇ ਲਿਖ ਦਿਤਾ ਕਿ ਚੂੰਕਿ ਭਗਤ ਜੀ ਪ੍ਰੇਮ ਦੇ ਲੋਰ ਵਿਚ ਛੈਣਿਆਂ ਦੀ ਥਾਂ ਚਰਨ ਦਾਸੀਆਂ ਹੀ ਵਜਾਉਣ ਲਗ ਪਏ ਸਨ। ਇਸ ਲਈ ਮੰਦਰ ਵਿਚ ਦਾਖਲ ਨਹੀਂ ਹੋਣ ਦਿਤੇ ਗਏ। ਇਹ ਦੋਨੋਂ ਲੇਖ ਇਕ ਦੂਜੇ ਦਾ ਖੰਡਨ ਕਰਦੇ ਹਨ। ਇਸ ਲਈ ਦੋਨੋਂ ਹੀ ਮੰਨਣ ਦੇ ਯੋਗ ਨਹੀਂ। ਅਸੀਂ ਜ਼ਾਤ ਦੇ ਸਿਰਲੇਖ ਹੇਠ ਚੰਗੀ ਤਰ੍ਹਾਂ ਸਿਧ ਕਰ ਚੁਕੇ ਹਾਂ ਕਿ ਭਗਤ ਜੀ ਦੀ ਜ਼ਾਤੀ 'ਕਸ਼ੱਤ੍ਰੀ' ਸੀ ਤੇ ਇਹ ਭੀ ਸਾਬਤ ਕਰ ਚੁਕੇ ਹਾਂ ਕਿ ਭਗਤ ਜੀ ਦੇ ਪਿਤਾ ਜੀ ਰੋਜ਼ ਨਿੱਤਨੇਮ ਨਾਲ ਜਾ ਕੇ ਪੂਜਾ ਕਰਦੇ ਸਨ। ਜਦ ਇਕ ਦਿਨ ਬਾਹਰ ਜਾਣ ਲਗੇ ਤਾਂ ਭਗਤ ਜੀ ਨੂੰ ਤਾਕੀਦ ਕਰ ਗਏ ਕਿ ਤੂੰ ਮੰਦਰ ਜਾ ਕੇ ਪੂਜਾ ਕਰੀਂ। ਅਗਰ ਭਗਤ ਜੀ ਐਸੀ ਜ਼ਾਤੀ ਵਿਚੋਂ ਹੁੰਦੇ ਜੋ ਮੰਦਰ ਨਹੀਂ ਜਾ ਸਕਦਾ ਸੀ ਤਾਂ ਉਹ ਰੋਜ਼ ਪੂਜਾ ਕਰਨ ਕਿਸ ਤਰ੍ਹਾਂ ਜਾ ਸਕਦੇ ਸਨ। ਦਰਅਸਲ ਗੱਲ ਹੈ ਭਗਤ ਜੀ ਨੂੰ ਮੰਦਰ ਦੇ

ਅੰਦਰ ਜਾਣ ਲਈ ਰੋਕਿਆ ਨਹੀਂ ਬਲਕਿ ਉਹ ਬੜੇ ਅਨੰਦ ਨਾਲ ਮੰਦਰ ਵਿਚ ਦਾਖਲ ਹੋ ਗਏ ਤੇ ਇਕ ਥਾਂ ਬੈਠ ਕੇ ਕੀਰਤਨ ਕਰਨ ਲਗ ਪਏ। ਭਗਤ ਜੀ ਆਪਣੇ ਮੁਖਾਰਬੰਦ ਤੋਂ ਇਸ ਤਰ੍ਹਾਂ ਫੁਰਮਾਉਂਦੇ ਹਨ–

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥

ਤੇ ਬਗੈਰ ਰੁਕਾਵਟ ਤੋਂ ਅੰਦਰ ਜਾ ਕੇ ਬੈਠ ਕੇ ਕੀਰਤਨ ਕਰਨ ਲਗ ਪਿਆ। ਪਰ ਬੈਠੇ ਨੂੰ ਉਠਾ ਦਿਤਾ।

ਫੇਰ ਆਖਦੇ ਹਨ–

"ਭਗਤਿ ਕਰਤ ਮੇਰੇ ਤਾਲ ਛਿਨਾਏ
ਕਿਸ ਪਹਿ ਕਰਉ ਪੁਕਾਰਾ ॥"

ਅਰਥਾਤ ਕੀਰਤਨ ਕਰਦਿਆਂ ਮੇਰੇ ਛੈਣੇ ਖੋਹ ਲਏ ਇਨ੍ਹਾਂ ਪ੍ਰਮਾਣਾਂ ਤੋਂ ਸਾਫ ਸਿਧ ਹੈ ਕਿ ਉਨ੍ਹਾਂ ਨੂੰ ਮੰਦਰ ਅੰਦਰ ਜਾਣ ਤੋਂ ਕਿਸੇ ਨੇ ਨਹੀਂ ਰੋਕਿਆ।

ਮਰਹੱਟੀ ਭਾਸ਼ਾ ਦੀ ਪ੍ਰਸਿਧ ਪੁਸਤਕ 'ਅਭੀਨਵ ਭਗਤ ਵਿਜੈ' ਜਿਸ ਨੂੰ ਮਹਾਪਤੀ ਜੀ ਨੇ ੧੭੧੫ ਈਸਵੀ ਵਿਚ ਲਿਖਿਆ, ਉਸ ਦੀ ੧੯੩੦ ਈਸਵੀ ਵਾਲੀ ਐਡੀਸ਼ਨ ਜੋ ਰਾਮ ਤਤੁ ਪ੍ਰਿੰਟਿੰਗ ਪ੍ਰੈਸ ਬਲਗਾਮ ਵਿਚ ਛਪੀ ਦੇ ਸਫਾ ੧੪੯ 'ਨਾਮਦੇਵ ਜੀ ਨੇ ਦੇਹੁਰਾ ਫਿਰਾਇਆ' ਦੇ ਸਿਰਲੇਖ ਹੇਠ ਲਿਖਦੇ ਹਨ–

ਮਹਾਂ ਸ਼ਿਵਰਾਤਰੀ ਦੇ ਦਿਨ 'ਅਵੰਡਾ ਨਾਗ ਨਾਥ' ਜੀ ਦੇ ਮੰਦਰ ਵਿਚ ਭਗਤ ਜੀ ਗਏ। ਅੰਦਰ ਜਾ ਕੇ ਡੰਡਉਤ ਕੀਤੀ ਅਤੇ ਠਾਕੁਰ ਜੀ ਦੇ ਸਾਹਮਣੇ ਬੈਠ ਕੇ ਕੀਰਤਨ ਕਰਨ ਲਗ ਪਏ। ਉਹ ਕੀਰਤਨ ਵਿਚ ਐਸੇ ਲੀਨ ਹੋਏ ਕਿ ਬਦੇਹ ਮੂਰਤ ਹੋ ਗਏ। ਅਰਥਾਤ ਆਪਣਾ ਆਪ ਭੁਲ ਗਏ। ਇਸ ਪ੍ਰੇਮ ਰਸ ਦੇ ਚੱਖਣ ਵਾਲੇ ਬਹੁਤ ਸਾਰੇ ਆਦਮੀ ਇਕਤ੍ਰ ਹੋ ਗਏ ਤੇ ਭੀੜ ਹੋ ਗਈ। ਇਸ ਪਰ ਬ੍ਰਾਹਮਣਾਂ (ਪੁਜਾਰੀਆਂ) ਨੇ ਭਗਤ ਜੀ ਨੂੰ ਕਿਹਾ ਇਕ ਤਾਂ ਰਾਤ ਬਹੁਤ ਚਲੀ ਗਈ ਹੈ। ਦੂਜੀ

ਭੀੜ ਬਹੁਤ ਹੋ ਗਈ ਹੈ। ਇਸ ਲਈ ਆਪਣਾ ਕੀਰਤਨ ਬੰਦ ਕਰੋ। ਪ੍ਰੰਤੂ ਭਗਤ ਜੀ ਪ੍ਰੇਮ ਦੀ ਤਾਰ ਵਿਚ ਬੱਧੇ ਹੋਏ ਸਨ। ਉਨ੍ਹਾਂ ਨੇ ਕੁਛ ਨਾ ਸੁਣਿਆ ਕੀਰਤਨ ਕਰਦੇ ਰਹੇ।

ਜਿਸ ਪਰ ਪੁਜਾਰੀ ਬਹੁਤ ਗੁਸੇ ਵਿਚ ਆ ਗਏ। ਭਗਤ ਜੀ ਦੇ ਹਥੋਂ ਛੈਣੇ ਖੋਹ ਲਏ ਅਤੇ ਮੰਦਰ ਤੋਂ ਬਾਹਰ ਕੱਢ ਦਿਤਾ। ਸਭ ਖਲਕਤ ਭਗਤ ਜੀ ਦੇ ਨਾਲ ਹੀ ਬਾਹਰ ਚਲੀ ਗਈ। ਭਗਤ ਜੀ ਨੇ ਮੰਦਰ ਦੇ ਪਿਛਲੇ ਪਾਸੇ ਬੈਠ ਕੇ ਕੀਰਤਨ ਕਰਨਾ ਸ਼ੁਰੂ ਕਰ ਦਿਤਾ। ਤਦ ਐਉਂ ਮਲੂਮ ਹੋਇਆ ਕਿ ਅਸਮਾਨ ਤੋਂ ਲੱਖਾਂ ਧੁਜਾਂ ਉਤਰੀਆਂ ਅਰ ਮੰਦਰ ਦਾ ਮੂੰਹ ਫਿਰ ਗਿਆ। ਅਰਥਾਤ ਮੰਦਰ ਦਾ ਦਰਵਾਜ਼ਾ ਪੂਰਬ ਵਲੋਂ ਹਟ ਕੇ ਪੱਛਮ ਵਲ ਹੋ ਗਿਆ। ਜਦ ਬ੍ਰਾਹਮਣਾਂ ਨੇ ਇਹ ਗਲ ਦੇਖੀ ਤਾਂ ਬਹੁਤ ਸ਼ਰਮਿੰਦੇ ਹੋਏ ਤੇ ਭਗਤ ਜੀ ਦੇ ਚਰਨਾਂ ਪਰ ਢਹਿ ਪਏ।

ਇਹ ਗਵਾਈ ਹੈ ਉਨ੍ਹਾਂ ਵਿਦਵਾਨਾਂ ਦੀ ਜੋ ਮਹਾਂਰਾਸ਼ਟਰ ਵਿਚ ਰਹਿੰਦੇ ਹਨ। ਪਰ ਪੰਜਾਬ ਦੇ ਲਿਖਾਰੀ ਸੈਂਕੜਿਆਂ ਕੋਹਾਂ ਤੇ ਬੈਠੇ ਮਨ ਘੜਤ ਕਹਾਣੀਆਂ ਲਿਖ ਛਡਦੇ ਹਨ।

ਉਕਤ ਗਵਾਹੀਆਂ ਤੇ ਭਗਤ ਜੀ ਦੇ ਮੁਖਾਰਬਿੰਦ ਵਾਕਾਂ ਦਾ ਸਾਰ ਇਹ ਹੈ ਕਿ ਭਗਤ ਜੀ ਨੂੰ ਮੰਦਰ ਅੰਦਰ ਜਾਣ ਤੋਂ ਕਿਸੇ ਨਹੀਂ ਰੋਕਿਆ ਬਲਕਿ ਉਹ ਹਸਦੇ ਖੇਲਦੇ ਹਰੀ ਕੀਰਤਨ ਕਰਦੇ ਮੰਦਰ ਅੰਦਰ ਚਲੇ ਗਏ ਅਤੇ ਇਕ ਪਾਸੇ ਬੈਠ ਕੇ ਕੀਰਤਨ ਕਰਨ ਲਗ ਪਏ।

ਫੇਰ ਪ੍ਰਸ਼ਨ ਹੋਵੇਗਾ ਕਿ ਭਗਤ ਜੀ ਨੂੰ ਮੰਦਰ ਵਿਚੋਂ ਉਠਾ ਕਿਉਂ ਦਿਤਾ ਗਿਆ ? ਇਸ ਦਾ ਸਾਫ ਉਤਰ ਹੈ ਕਿ ਇਕ ਤਾਂ ਭਗਤ ਜੀ ਦਾ ਕੀਰਤਨ ਪਾਖੰਡ ਖੰਡਨ ਅਤੇ ਬ੍ਰਾਹਮਣਾਂ ਦੇ ਜ਼ਾਤੀ ਅਹੰਕਾਰ ਨੂੰ ਤੋੜਨ ਵਾਲਾ ਸੀ। ਦੂਜੇ ਭਗਤ ਜੀ ਦੇ ਕੀਰਤਨ ਸੁਣਨ ਲਈ ਸਾਰੀ ਸੰਗਤ ਇਕਤ੍ਰ ਹੋ ਗਈ ਅਤੇ ਪੁਜਾਰੀਆਂ ਦੀ ਆਮਦਨ ਘਟਦੀ ਸੀ।

ਪਰ ਜਦ ਉਸ ਸਿਰਜਨਹਾਰ ਨੇ 'ਅਹੰਕਾਰੀਆਂ ਨਿੰਦਕਾਂ ਪਿਠਿ ਦੇਇ ਨਾਮਦੇਓ ਮੁਖਿ ਲਾਇਆ' ਵਾਲੀ ਕਲਾ ਵਰਤਾਈ ਤਾਂ ਨਾਮਦੇਵ

ਜੀ ਦੀ ਜੈ ਜੈ ਕਾਰ ਹੋਣ ਲਗੀ। ਇਨ੍ਹਾਂ ਦੀ ਉਚਤਾ, ਵਡਪਨ ਅਤੇ ਪ੍ਰਭਤਾ ਸਭ ਥਾਂ ਫੈਲ ਗਈ। ਅਹੰਕਾਰੀਆਂ ਦਾ ਅਹੰਕਾਰ ਟੁਟਾ ਅਤੇ ਸ਼ਰਮਿੰਦੇ ਹੋਏ।

## ਆਤਮਕ ਬਲ ਯਾਂ ਕਰਾਮਾਤਾਂ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਹਾਂ ਵਾਕ ਆਉਂਦਾ ਹੈ–

'ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥'

ਪੁਨਾ ਹਰਿ ਹਰਿ ਜਨ ਦੁਇ ਏਕੁ ਏਕੁ ਹੈ ॥ ਬਿਬ ਬਿਚਾਰ ਕਛੁ ਨਾਹਿ ॥

ਜਦ ਮਾਨੁਖ ਦੀ ਐਸੀ ਅਵਸਥਾ ਹੋ ਜਾਵੇ ਅਰਥਾਤ ਉਹ ਆਪਣੇ ਈਸ਼ਵਰ ਨਾਲ ਇਕ ਮਿਕ ਹੋ ਜਾਵੇ ਜੈਸਾ ਕਿ ਗੁਰਵਾਕ ਅਨੁਸਾਰ ਸ੍ਰੀ ਭਗਤ ਨਾਮਦੇਵ ਜੀ ਦੀ ਅਵਸਥਾ ਹੋ ਗਈ ਸੀ ਤਾਂ ਉਸ ਦੀ ਆਤਮਾ ਬਹੁਤ ਬਲਵਾਨ ਹੋ ਜਾਂਦੀ ਹੈ। ਉਹ ਜੋ ਬੋਲਦਾ ਹੈ। ਉਹ ਵਾਹਿਗੁਰੂ ਵਲੋਂ ਹੁੰਦਾ ਹੈ। ਇਸੇ ਨੂੰ ਹੀ 'ਅਕਾਸ਼ ਬਾਣੀ' ਜਾਂ 'ਇਲਹਾਮ' ਆਖਿਆ ਜਾਂਦਾ ਹੈ। ਐਸੇ ਮਹਾਂ ਪੁਰਸ਼ਾਂ ਦੇ ਮੂੰਹ ਤੋਂ ਜੋ ਵਾਕ ਨਿਕਲਦਾ ਹੈ। ਉਹ ਸੱਤ ਹੋ ਜਾਂਦਾ ਹੈ। ਇਸ ਦੇ ਪ੍ਰਮਾਣ ਲਈ ਸਤਿਗੁਰਾਂ ਦੇ ਜੀਵਨ ਅਤੇ ਗੁਰਸਿਖਾਂ ਦੇ ਅਨੇਕ ਪ੍ਰਸੰਗ ਦਸੇ ਜਾ ਸਕਦੇ ਹਨ।

ਚੂੰਕਿ ਭਗਤ ਨਾਮਦੇਵ ਜੀ ਦੀ ਅਵਸਥਾ ਬਹੁਤ ਉਚੀ ਹੋ ਚੁਕੀ ਸੀ। ਇਸ ਲਈ ਉਨ੍ਹਾਂ ਦੇ ਜੀਵਨ ਵਿਚ ਕਈ ਐਸੇ ਪ੍ਰਸੰਗ ਆਉਂਦੇ ਹਨ। ਜਿਨ੍ਹਾਂ ਦਾ ਹੋਣਾ ਜ਼ਰੂਰੀ ਤੇ ਸਾਧਾਰਨ ਗੱਲ ਸੀ। ਪਰ ਪ੍ਰੇਮ ਤੋਂ ਸੱਖਣੇ ਅਤੇ ਈਸ਼ਵਰ ਭਗਤੀ ਤੋਂ ਕੋਰੇ ਆਦਮੀ ਇਨ੍ਹਾਂ ਗੱਲਾਂ ਪਰ ਕਿੰਤੂ ਕਰ ਦਿੰਦੇ ਹਨ।

ਖਾਲਸਾ ਟਰੈਕਟ ਸੁਸਾਇਟੀ ਅੰਮ੍ਰਿਤਸਰ ਦੇ 'ਭਗਤ ਨਾਮਦੇਵ' ਜੀ ਦੇ ਜੀਵਨ ਦੇ ਟਰੈਕਰਾਂ ਵਿਚ ਕਰਤਾ ਨੇ ਟੀਕਾ ਟਿਪਣੀ ਕੀਤੀ ਹੈ, ਪ੍ਰੰਤੂ ਜੇ ਕਿਧਰੇ ਇਸ ਦਾ ਲੇਖਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਵਿਚਾਰ ਨਾਲ ਪੜ੍ਹ ਲੈਂਦਾ ਤਾਂ

ਇਹ ਲੇਖ ਕਦੀ ਨਾ ਲਿਖਦਾ। ਅਸੀਂ ਸਾਰੇ ਹੀ ਪ੍ਰਸੰਗਾਂ ਨੂੰ ਗੁਰਬਾਣੀ ਦੇ ਅਧਾਰ ਪਰ ਲਿਖਿਆ ਹੈ। ਪਾਠਕ ਸੱਜਣ ਹਰ ਇਕ ਪ੍ਰਸੰਗ ਨਾਲ ਸ਼ਬਦਾਂ ਨੂੰ ਪੜ੍ਹਨ ਤੇ ਆਪਣਾ ਨਿਸਚਾ ਪ੍ਰਪੱਕ ਕਰਨ।

ਇਸ ਪੁਸਤਕ ਦੇ ਵਿਚ ਹੀ ਰਾਗ ਭੈਰਉ ਦਾ ਸ਼ਬਦ ਛਪਿਆ ਹੈ। ਪਾਠਕ ਸੱਜਣ ਇਸ ਨੂੰ ਦੀਰਘ ਵਿਚਾਰ ਨਾਲ ਪੜ੍ਹਨ ਤਾਂ ਪਤਾ ਲਗੇਗਾ ਕਿ ਇਸ ਵਿਚ ਭਗਤ ਜੀ ਦੇ ਜੀਵਨ ਸਬੰਧੀ ਪ੍ਰਸਿਧ ਪ੍ਰਸੰਗਾਂ ਦਾ ਜ਼ਿਕਰ ਹੈ।

ਜਿਸ ਤਰ੍ਹਾਂ–ਦੁਧ ਪਿਉਣਾ, ਗਊ ਜੀਆਉਣੀ, ਦੇਹੁਰਾ ਫਿਰਨਾ,
ਸੇਹਜਾ ਨਿਕਲਣੀ, ਜ਼ਹਿਰ ਦਾ ਅਸਰ ਨਾ ਹੋਣਾ।

# ਭੇਖੀ ਸੰਤ ਤੇ ਘੋੜੀ ਦਾ ਪ੍ਰਸੰਗ

ਪੁਰਾਤਨ ਪੁਸਤਕਾਂ ਵਿਚ ਇਨ੍ਹਾਂ ਪ੍ਰਸੰਗਾਂ ਨੂੰ ਕਈ ਤਰ੍ਹਾਂ ਵਿਗਾੜ ਕੇ ਕਿਸੇ ਹੋਰ ਹੀ ਰੰਗ ਵਿਚ ਲਿਖਿਆ ਗਿਆ ਹੈ। ਪਾਠਕ ਸੱਜਣ ਇਸ ਪੁਸਤਕ ਵਿਚ ਆਏ ਇਨ੍ਹਾਂ ਪ੍ਰਸੰਗਾਂ ਨੂੰ ਪੂਰੀ ਵਿਚਾਰ ਨਾਲ ਪੜ੍ਹਨ।

ਭੇਖੀ ਸੰਤ ਦੇ ਪ੍ਰਸੰਗ ਵਿਚ ਦੇਸ਼ ਪਰ ਭਾਰੂ ਬਗਲੇ ਭਗਤਾਂ ਦਾ ਚੰਗੀ ਤਰ੍ਹਾਂ ਪਾਜ ਖੋਲ੍ਹਿਆ ਗਿਆ ਹੈ ਅਤੇ ਘੋੜੀ ਦੇ ਪ੍ਰਸੰਗ ਵਿਚ ਉਸੇ ਸਰਬ ਵਿਆਪੀ ਨੂੰ ਹਰ ਥਾਂ ਹਾਜ਼ਰ ਨਾਜ਼ਰ ਦੇਖਣ ਦਾ ਉਪਦੇਸ਼ ਦਿਤਾ ਗਿਆ ਹੈ।

# ਮੱਤ ਅਥਵਾ ਧਾਰਮਿਕ ਖਿਆਲ

ਕਈ ਸੱਜਣ ਭਗਤ ਜੀ ਨੂੰ ਬੈਰਾਗੀ ਜਾਂ ਵੈਸ਼ਨੋ ਮਤ ਅਵਲੰਭੀ ਆਖਦੇ ਹਨ, ਪਰ ਅਸੀਂ ਇਸ ਨਾਲ ਸਹਿਮਤ ਨਹੀਂ। ਭਗਤ ਜੀ ਨੇ ਜਿਸ ਵੇਲੇ ਸ੍ਰੀ "ਵਿਸ਼ੋਭਾ ਖੇਚਰ" ਜੀ ਤੋਂ ਦੀਖਯਾ ਲਈ ਤਾਂ ਆਪ ਦੇ ਖਿਆਲ ਵਿਚ ਕਿਸ ਤਰ੍ਹਾਂ ਪਰੀਵਰਤਨ ਆਇਆ। ਇਸ ਸਬੰਧੀ ਆਪ ਇਹ ਵਾਕ ਉਚਾਰਨ ਕਰਦੇ ਹਨ–

ਸਫਲ ਜਨਮੁ ਮੋ ਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨ ਅੰਜਨ ਮੋ ਕਉ ਗੁਰ ਦੀਨਾ ॥ ਰਾਮ ਨਾਮ ਬਿਨੁ ਜੀਵਨ ਮਨ ਹੀਣਾ ॥੧॥ਰਹਾਉ॥
ਨਾਮਦੇਇ ਸਿਮਰਨ ਕਰਿ ਜਾਨਾਂ ॥ ਜਗ ਜੀਵਨ ਸਿਉ ਜੀਉ ਸਮਾਨਾਂ ॥੨॥

**ਇਸ ਮਹਾਂ ਵਾਕ ਵਿਚ ਆਪ ਫੁਰਮਾਉਂਦੇ ਹਨ ਕਿ ਗੁਰੂ ਨੇ ਮੈਨੂੰ ਐਸਾ ਗਿਆਨ ਬਖਸ਼ਿਆ ਹੈ ਕਿ ਰਾਮ ਦੇ ਨਾਮ ਤੋਂ ਬਿਨਾਂ ਜੀਵਨ ਕਿਸੇ ਕੰਮ ਨਹੀਂ । ਮੈਂ ਵਾਹਿਗੁਰੂ ਦਾ ਸਿਮਰਨ ਕਰਕੇ ਜਾਣ ਲਿਆ ਹੈ ਤੇ ਉਸ ਜਗਤ ਦੇ ਜੀਵਨ (ਪ੍ਰਮਾਤਮਾ) ਨਾਲ ਮੇਰਾ ਜੀਵਨ ਸਮਾ ਗਿਆ, ਭਾਵ ਇਕ ਹੋ ਗਿਆ ਹੈ । ਭਗਤ ਜੀ ਹਰ ਥਾਂ ਉਸ ਪ੍ਰਮਾਤਮਾ ਦਾ ਜਲਵਾ ਦੇਖਦੇ ਤੇ ਹਰ ਆਵਾਜ਼ ਵਿਚ ਓਸੇ ਦੀ ਧੁਨੀ ਸੁਣਦੇ ਸਨ ।**

**ਸਭੈ ਘਟ ਰਾਮੁ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥**

**ਉਹ ਤਾਂ ਉਸ ਪ੍ਰਮਾਤਮਾਂ ਤੋਂ ਬੇਮੁਖਾਂ ਦੀ ਸ਼ਕਲ ਵੀ ਦੇਖਣੀ ਪਸੰਦ ਨਹੀਂ ਸੀ ਕਰਦੇ ।**

**ਜੋ ਨ ਭਜੰਤੇ ਨਾਰਾਇਣਾ ॥ ਤਿਨ ਕਾ ਮੈ ਨ ਕਰਉ ਦਰਸਨਾ ॥**

**ਉਹਨਾਂ ਨੂੰ ਜਦ ਗ੍ਰਿਫਤਾਰ ਕਰਕੇ ਬਾਦਸ਼ਾਹ ਦੇ ਪੇਸ਼ ਕੀਤਾ ਗਿਆ ਤੇ ਬਾਦਸ਼ਾਹ ਨੇ ਹਰੀ ਸਿਮਰਨ ਛੱਡ ਦੇਣ ਦਾ ਹੁਕਮ ਕੀਤਾ ਤਾਂ ਉਹਨਾਂ ਕਿਹਾ–**

**ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥**

**ਜਦ ਮਮਤਾ ਦੀ ਮਾਰੀ ਮਾਂ ਨੇ ਪੁਤਰ ਤੋਂ ਰਾਮ ਨਾਮ ਛਡਾ ਕੇ ਜਾਨ ਬਚਾ ਲੈਣ ਲਈ ਕਿਹਾ ਤਾਂ ਭਗਤ ਜੀ ਨੇ ਜੋਸ਼ ਵਿਚ ਆਕੇ ਕਿਹਾ–**

**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥**
**ਪਿੰਡ ਪੜੈ ਤਉ ਹਰਿ ਗੁਨ ਗਾਇ ॥**

**ਉਹ ਹਰੀ ਸਿਮਰਨ ਦੇ ਇਤਨੇ ਆਸ਼ਕ ਸਨ ਕਿ ਜੇ ਕਿਤੇ ਉਨ੍ਹਾਂ ਦੀ ਰਸਨਾਂ ਰਾਮ ਦਾ ਨਾਮ ਨਾ ਜਪੇ ਤਾਂ ਉਸ ਨੂੰ ਆਖਦੇ ਸਨ ਮੈਂ ਤੇਰੇ ਟੋਟੇ ਕਰ ਦਿਆਂਗਾ–**

**ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥**

**ਫੇਰ ਆਖਦੇ ਹਨ ।**

"ਭਗਤ ਕਰਉ ਹਰਿ ਕੇ ਗੁਨ ਗਾਵਉ ॥
ਆਠ ਪਹਰ ਆਪਣਾ ਖਸਮੁ ਧਿਆਵਉ ॥"

ਜੋ ਜਾਤ ਪਾਤ ਵਾਲਿਆਂ ਉਤੇ ਪ੍ਰਸ਼ਨ ਕੀਤੇ ਆਪ ਨੇ ਕਿਹਾ–

ਕਹਾ ਕਰਉ ਜਾਤੀ ਕਹਾ ਕਰਉ ਪਾਤੀ ॥
ਰਾਮ ਕੋ ਨਾਮ ਜਪਉ ਦਿਨੁ ਰਾਤੀ ॥

ਫੇਰ ਫੁਰਮਾਉਂਦੇ ਹਨ–

ਕ੍ਰਿਪਾ ਕਰੀ ਜਨ ਅਪਨੇ ਊਪਰਿ ਨਾਮ ਦੇਉ ਹਰਿ ਗੁਨ ਗਾਏ ॥

ਬਸ ਉਹਨਾਂ ਦੀ ਬਾਣੀ ਉਹਨਾਂ ਦਾ ਜੀਵਨ ਅਤੇ ਉਹਨਾਂ ਦਾ ਅਮਲ ਚੰਗੀ ਤਰਾਂ ਦਸ ਰਹੀ ਹੈ ਕਿ ਉਹਨਾਂ ਦਾ ਮਤ ਕੀ ਸੀ। "ਹਰੀ ਸਿਮਰਨ" ਉਹਨਾਂ ਦਾ ਧਰਮ ਸੀ ਪ੍ਰਮਾਤਮਾ ਦੀ ਯਾਦ ਉਹਨਾਂ ਦਾ ਮਜ਼ਹਬ ਸੀ। ਹਰ ਥਾਂ ਹਰ ਜੀਵ ਤੇ ਹਰ ਦ੍ਰਿਸ਼ ਵਿਚ ਉਸ ਸਰਬ ਵਿਆਪੀ ਦਾ ਜਲਵਾ ਤੱਕਣਾ ਤੇ ਉਸ ਪਰ ਨਿਸਚਾ ਕਰਨਾ।

ਤੁਸੀ ਉਹਨਾਂ ਦਾ ਜੀਵਨ ਦੀਰਘ ਦ੍ਰਿਸ਼ਟੀ ਨਾਲ ਤੱਕੋ, ਉਹਨਾਂ ਦੀ ਬਾਣੀ ਡੂੰਘੀ ਵਿਚਾਰ ਨਾਲ ਪੜ੍ਹੋ ਤਾਂ ਪਤਾ ਲਗੇਗਾ ਕਿ ਕਿਰਮਤ ਪੂਜਾ ਦੇ ਵਿਰੁਧ, ਆਦਮ ਪ੍ਰਸਤੀ ਦੇ ਪ੍ਰਤੀਕੂਲ ਤੇ ਵਹਿਮਾਂ ਪਖੰਡਾਂ ਦੇ ਬਰਖਿਲਾਫ ਉਹ ਸਾਰੀ ਉਮਰ ਜਦੋਜਹਿਦ ਕਰਦੇ ਰਹੇ। ਉਹ ਕੇਵਲ ਸਰਬ ਵਿਆਪੀ ਰਾਮ ਦੇ ਉਪਾਸ਼ਕ ਤੇ ਈਸ਼ੂਰ ਦੇ ਸੱਚੇ ਭਗਤ ਸਨ। ਉਹਨਾਂ ਦੇ ਦਿਲ ਵਿਚ ਸਭ ਲਈ ਪਿਆਰ ਠਾਠਾਂ ਮਾਰਦਾ ਤੇ ਹਮਦਰਦੀ ਕੁੱਟ ਕੁੱਟ ਕੇ ਭਰੀ ਪਈ ਸੀ।

ਬਸ ਇਸ ਤੋਂ ਬਿਨਾਂ ਜੇ ਕੋਈ ਉਹਨਾਂ ਨੂੰ ਬੈਰਾਗੀ, ਵੈਸ਼ਨੋ ਜਾਂ ਕੋਈ ਹੋਰ ਮਤ ਅਵਲੰਬੀ ਲਿਖਦਾ ਹੈ ਤਾਂ ਸਖਤ ਬੇ-ਇਨਸਾਫੀ ਕਰਦਾ ਹੈ-ਵਿਚਾਰ ਗੋਚਰੀ ਗਲ ਤਾਂ ਇਹ ਹੈ ਕਿ ਜ਼ਿਲਾ ਗੁਰਦਾਸ ਪੁਰ ਦੇ ਨਗਰ ਘੁਮਾਣ ਵਿਚ ਲਗ ਪਗ ੧੭ ਸਾਲ ਆਪ ਨੇ ਟਿਕਾਣਾ ਰੱਖਿਆ ਤੇ ਉਪਦੇਸ਼ ਦੇਂਦੇ ਰਹੇ। ਨੇੜੇ ਨੇੜੇ ਦੇ ਅਤੇ ਦੂਰ ਦੁਰਾਡੇ ਤੋਂ ਲੋਕ ਆਕੇ ਉਪਦੇਸ਼ ਸੁਣਕੇ ਉਹਨਾਂ ਨੂੰ ਗ੍ਰਹਿਣ ਕਰਦੇ ਰਹੇ। ਜੇ ਕਿਤੇ ਭਗਤ ਜੀ

ਬੈਰਾਗੀ ਜਾਂ ਵੈਸ਼ਨੋਮਤ ਵਾਲੇ ਹੁੰਦੇ ਤਾਂ ਆਸ ਪਾਸ ਪਿੰਡ ਵਿਚ ਇਹ ਮਤ ਜ਼ਰੂਰ ਫੈਲ ਜਾਂਦਾ, ਜੋ ਕਿਤੇ ਨਜ਼ਰ ਨਹੀਂ ਆਉਂਦਾ। ਇਸ ਨੂੰ ਜਾਣ ਦਿਓ ਖਾਸ ਕਰ ਪਿੰਡ ਘੁਮਾਣ ਵਿਚ ਇਸ ਮਤ ਦੇ ਪੈਰੋਕਾਰ ਕੋਈ ਨਹੀਂ ਦਿਸਦੇ। ਇਸ ਨੂੰ ਵੀ ਜਾਣ ਦਿਓ ਖਾਸ ਕਰ ਪਿੰਡ ਵਿਚ ਰਹਿਣ ਵਾਲੇ "ਬਾ" ਭਗਤ ਜੀ ਦੇ ਦੇਹੁਰੇ ਦੇ ਪੁਜਾਰੀ ਤਾਂ ਸ੍ਰੀ ਨਾਮਦੇਵ ਜੀਨੂੰ ਆਪਣਾ ਗੁਰੂ ਬਜ਼ੁਰਗ ਜਾਂ ਰੂਹਾਨੀ ਆਗੂ ਮੰਨਦੇ ਹਨ। ਉਹਨਾਂ ਵਿਚ ਵੀ ਕੋਈ ਬੈਰਾਗੀ ਜਾਂ ਵੈਸ਼ਨੋ ਮਤ ਵਾਲਾ ਨਹੀਂ, ਉਹਨਾਂ ਵਿਚ ਦਹੁਤੀ ਗਿਣਤੀ ਅੰਮ੍ਰਿਤਧਾਰੀ ਸਿੰਘਾਂ, ਆਰਯਾ ਸਮਾਜੀਆਂ ਜਾਂ ਸਨਾਤਨ ਧਰਮੀਆਂ ਦੀ ਹੈ।

ਭਗਤ ਜੀ ਦੇ ਘੁਮਾਣ ਵਾਲੇ ਦੇਹੁਰਾ ਸਾਹਿਬ ਜਾਓ ਤਾਂ ਦੂਰ ਤੋਂ ਹੀ ਖੰਡੇ ਵਾਲਾ ਨਿਸ਼ਾਨ ਸਾਹਿਬ ਝੂਲਦਾ ਦਿੱਸਦਾ ਹੈ। ਅੰਦਰ ਜਾਓ ਤਾਂ ਬਰਾਂਦਰੀ ਵਿਖੇ ਪੰਜਾਂ ਸ੍ਰੀ ਗੁਰੂ ਗ੍ਰੰਥ ਸਾਹਿਬਾਂ ਦਾ ਪ੍ਰਕਾਸ਼ ਨਜ਼ਰ ਪੈਂਦਾ ਹੈ। ਮਥਾ ਟੇਕ ਕੇ ਹਥ ਕਰੋ ਤਾਂ ਕੜਾਹ ਪ੍ਰਸ਼ਾਦ ਮਿਲਦਾ ਹੈ। ਜਾਤ ਪਾਤ ਦੇ ਵਿਤਕਰੇ ਤੋਂ ਬਗੈਰ ਇਕ ਪੰਗਤ ਵਿਚ ਬੈਠ ਕੇ ਲੰਗਰ ਵਰਤਾ-ਇਤਾ ਜਾਂਦਾ ਹੈ। ਕੀ ਇਹ ਨਿਸ਼ਾਨੀਆਂ ਬਾਰਾਂ ਬੰਦੇ ਤੇ ਚੌਦਾਂ ਚੁਲ੍ਹਿਆਂ ਬੈਰਾਗੀਆਂ ਦੀਆਂ ਹਨ, ਜਾਂ ਵੈਸ਼ਨੋ ਮਤ ਵਾਲਿਆਂ ਦੀਆਂ।

ਹੋਰ ਸੁਣੋ, ਇਸ ਥਾਂ ਮੀਰੀ ਪੀਰੀ ਦੇ ਮਾਲਕ ਸਤਿਗੁਰੂ ਹਰ-ਗੋਬਿੰਦ ਸਾਹਿਬ ਆਪ ਚਲਕੇ ਆਏ। ਮੰਦਰ ਇਕ ਮੁਸਲਮਾਨ ਹਾਕਮ ਨੇ ਬਣਵਾਇਆ। ਅੰਦਰ ਪ੍ਰਕਾਸ਼ ਅਸਥਾਨ ਵਾਲੀ ਬਾਰਾਂਦਰੀ ਸਰਦਾਰ ਸ਼ਾਮ ਸਿੰਘ ਜੀ ਨੇ ਬਣਵਾਈ, ਤਲਾ ਦੀ ਚੌਥੀ ਬਾਹੀ ਮਹਾਰਾਣੀ ਚੰਦ ਕੌਰ ਨੇ ਬਣਵਾਈ। ਜ਼ਮੀਨ ਇਕ ਸਿਖ ਸਰਦਾਰ ਨੇ ਦਿੱਤੀ। ਬਾਹਰ ਦੇ ਬੁੰਗੇ ਅਰ ਬਹੁਤ ਸਾਰੀ ਪੱਥਰ ਦੀ ਸੇਵਾ ਭਗਤ ਜੀ ਦੀ ਕਸ਼ੱਤਰੀ ਬਰਾ-ਦਰੀ ਨੇ ਕਰਾਈ। ਜੇ ਕਿਤੇ ਭਗਤ ਜੀ ਬੈਰਾਗੀ ਜਾਂ ਵੈਸ਼ਨੋ ਹੁੰਦੇ ਤਾਂ ਇਸ ਅਸਥਾਨ ਨਾਲ ਪ੍ਰੇਮ ਕਰਕੇ ਬੈਰਾਗੀ ਜਾਂ ਵੈਸ਼ਨੋ ਜ਼ਰੂਰੀ ਚਲਕੇ ਆਉਂਦੇ ਅਰ ਇਸ ਅਸਥਾਨ ਦੀ ਕੋਈ ਨਾ ਕੋਈ ਸੇਵਾ ਕਰਾਉਂਦੇ।

ਮਾਘੀ ਦੇ ਵਾਰਸ਼ਕ ਮੇਲੇ ਪਰ ਬੇਅੰਤ ਜਥਿਆਂ ਦੇ ਜਥੇ ਤੇ ਸੰਗਤਾਂ ਦਰ-ਸ਼ਨ ਨੂੰ ਆਉਂਦੀਆਂ ਹਨ। ਪਰੰਤੂ ਕਦੀ ਕੋਈ ਵੈਸ਼ਨੋ ਜਾਂ ਬੈਰਾਗੀਆਂ ਦਾ ਟੋਲਾ ਆਉਂਦਾ ਨਹੀਂ ਦੇਖਿਆ ਅਤੇ ਨਾ ਕਦੀ ਕਿਸੇ ਨੂੰ ਅੰਦਰ ਪ੍ਰਸ਼ਾਦ ਲੈ ਜਾਂਦੇ ਤਕਿਆ ਹੈ।

ਇਹਨਾਂ ਸਬੂਤਾਂ ਦੀ ਮੌਜੂਦਗੀ ਵਿਚ ਵੀ ਭਗਤ ਜੀ ਨੂੰ ਕੋਈ ਬੈਰਾਗੀ ਜਾਂ ਵੈਸ਼ਨੋ ਮਤ ਬਵਲੰਭੀ ਆਖੀ ਜਾਵੇ ਤਾਂ ਉਸ ਦੀ ਹਠ ਧਰਮੀ ਨਹੀਂ ਤਾਂ ਹੋਰ ਕੀ ਹੈ।

## ਸੁਰਗਵਾਸ ਹੋਣ ਦੀ ਤਾਰੀਖ ਤੇ ਸਥਾਨ

ਸਾਰੇ ਇਤਿਹਾਸਕਾਰ ਇਸ ਗਲ ਪਰ ਸਹਿਮਤ ਹਨ ਕਿ ਭਗਤ ਜੀ ੯੦ ਸਾਲ ਦੀ ਆਯੂ ਭੋਗ ਕੇ ਤੇ ਜੁਲਾਈ ੧੩੫੦ ਮੁਤਾਬਿਕ ੧੨੭੨ ਸਾਲਵਾਹਨ ਅਤੇ ੧੪੦੭ ਬਿਕ੍ਰਮੀ ਹਾੜ ਵਦੀ ਤਰੌਦਸੀ ਸਨਿਚਰ ਵਾਰ ਨੂੰ ਸੁਰਗਵਾਸ ਹੋਏ।

ਇਹ ਗਲ ਭੀ ਆਮ ਪ੍ਰਸਿਧ ਹੈ ਕਿ ਭਗਤ ਜੀ ਨੇ ਸ੍ਰੀ "ਪੰਡਰ ਪੁਰ" ਵਿਖੇ ਸਰੀਰ ਤਿਆਗਿਆ। ਇਸ ਥਾਂ ਮੰਦਰ ਦੇ ਚੜ੍ਹਦੇ ਪਾਸੇ ਆਪ ਦੀ ਸਮਾਧੀ ਹੈ, ਇਸ ਦਰਵਾਜ਼ੇ ਦਾ ਨਾਮ "ਨਾਮਦੇਵ ਦੁਆਰ ਹੈ।" ਇਸ ਦਰਵਾਜ਼ੇ ਦੀਆਂ ਪੌੜੀਆਂ ਉਤਰਦਿਆਂ ਹੀ ਸੱਜੇ ਹੱਥ ਮਰਹੱਟੀ ਪੁਸ਼ਾਕ ਵਿਚ ਸ੍ਰੀ ਨਾਮਦੇਵ ਜੀ ਦੀ ਮੂਰਤੀ ਸਥਾਪਨ ਹੈ, ਤੇ ਸ੍ਰੀ ਨਾਮਦੇਵ ਜੀ ਦੀ ਕਸ਼ੱਤਰੀ ਜ਼ਾਤੀ ਦਾ ਆਦਮੀ ਓਥੇ ਪੁਜਾਰੀ ਹੈ।

ਘੁਮਾਣਾਂ ਦੇ ਇਕ ਸਜਣ ਨੇ ਆਪਣੀ ਰਚਤ ਜਨਮ ਸਾਖੀ ਵਿਚ ਲਿਖਿਆ ਹੈ ਕਿ ਸ੍ਰੀ ਭਗਤ ਜੀ ਦੀ ਦੇਹ ਦਾ ਸਸਕਾਰ ਘੁਮਾਣ ਵਿਚ ਕੀਤਾ ਗਿਆ ਤੇ ਸੰਗਤਾਂ ਨੂੰ ਇਹ ਆਖਿਆ ਜਾਂਦਾ ਹੈ ਕਿ ਭਗਤ ਜੀਦੀ ਸਮਾਧੀ ਘੁਮਾਣ ਵਿਖੇ ਹੈ ਜੋ ਬਿਲਕੁਲ ਗਲਤ ਹੈ। ਜਿਸ ਲੇਖਕ ਨੇ ਭਗਤ ਜੀ ਦੀ ਸਮਾਧੀ ਘੁਮਾਣ ਵਿਚ ਲਿਖੀ ਹੈ ਉਹ ਦਲੀਲ ਅਜੀਬ ਦੇਂਦੇ ਹਨ। ਉਹ ਲਿਖਦੇ ਹਨ ਭਗਤ ਜੀ ਨੇ ਆਪਣੇ ਪ੍ਰੇਮੀ ਬਹੋਰ ਦਾਸ

ਅਤੇ ਹੋਰ ਨਿਕਟ ਵਰਤੀਆਂ ਨੂੰ ਕਿਹਾ ਕਿ ਸਾਡੇ ਬ੍ਰਿਧ ਪਿਤਾ ਮਾਤਾ ਜੀ ਯਾਦ ਕਰਦੇ ਹਨ। ਅਸੀਂ ਆਪਣੇ ਨਗਰ 'ਪੰਡਰ ਪੁਰ' ਜਾ ਰਹੇ ਹਾਂ। ਉਹ ਲਿਖਾਰੀ ਇਕ ਪਾਸੇ ਤਾਂ ਲਿਖਦੇ ਹਨ ਕਿ ਭਗਤ ਜੀ ਆਪਣਾ ਸਰੀਰ 'ਘੁਮਾਣ' ਦੇ ਮੰਦਰ ਵਿਚ ਛਡ ਗਏ ਅਤੇ ਕੇਵਲ ਆਤਮਾ ਹੀ ਪੰਡਰ ਪੁਰ ਗਈ, ਪਰ ਜਦ ਕੁਛ ਦਿਨ ਬਾਅਦ ਆਤਮਾ ਵਾਪਸ ਆਈ ਤੇ ਸਰੀਰ ਨਾ ਹੋਣ ਕਰਕੇ ਵਾਪਸ ਚਲੀ ਗਈ, ਸੇਵਕਾਂ ਨੂੰ ਆਪਣੀ ਭੁਲ ਪਰ ਬਹੁਤ ਪਸਚਾਤਾਪ ਹੋਇਆ।

ਦੂਜੇ ਪਾਸੇ ਇਹੋ ਲੇਖਕ ਹਨ ਕਿ ਭਗਤ ਜੀ ਜਿਸ ਵੇਲੇ ਘੁਮਾਣ ਤੋਂ ਚਲਕੇ ਪੰਡਰ ਪੁਰ ਗਏ ਤਾਂ ਆਪਣੇ ਮਾਤਾ ਪਿਤਾ ਜੀ ਦੇ ਚਰਨਾਂ ਪਰ ਮਥਾ ਟੇਕਿਆ। ਸੱਜਣ ਮਿਤਰ ਤੇ ਪ੍ਰੇਮੀ ਦਰਸ਼ਨਾਂ ਨੂੰ ਆਏ। ਭਗਤ ਜੀ ਨੇ ਉਹਨਾਂ ਨੂੰ ਉਪਦੇਸ਼ ਕੀਤਾ, ਉਹ ਬੜੇ ਪ੍ਰਸੰਨ ਹੋਏ। ਇਸ ਲੇਖ ਵਿਚ ਲੇਖਕ ਜੀ ਪਹਿਲੇ ਲੇਖ ਨੂੰ ਆਪ ਹੀ ਗਲਤ ਸਾਬਤ ਕਰ ਗਏ। ਜਦ ਭਗਤ ਜੀ ਦਾ ਸਰੀਰ ਘੁਮਾਣ ਵਿਚ ਸੀ ਤੇ ਕੇਵਲ ਆਤਮਾ ਹੀ ਪੰਡਰ ਪੁਰ ਗਈ ਤਾਂ ਉਹਨਾਂ ਦੇ ਸੱਜਣ ਮਿੱਤਰ ਅਰ ਪ੍ਰੇਮੀਆਂ ਨੇ ਦਰਸ਼ਨ ਕਿਸ ਚੀਜ਼ ਦੇ ਕੀਤੇ ਅਰ ਮਾਤਾ ਦੇ ਚਰਨਾਂ ਪਰ ਮਥਾ ਟੇਕਣ ਵਾਲਾ 'ਸੀਸ' ਪਰੇਮੀਆਂ ਨੂੰ ਉਪਦੇਸ਼ ਕਰਨ ਵਾਲੀ 'ਰਸਨਾ' ਤੇ ਦਰਸ਼ਨ ਦੇਣ ਤੇ ਕਰਨ ਵਾਲੇ ਨੇਤਰ ਕਿਥੋਂ ਆ ਗਏ।

ਇਹ ਗਲ ਬਿਲਕੁਲ ਨਿਸਚਤ ਹੈ ਕਿ ਭਗਤ ਜੀ ੫੫ ਸਾਲ ਦੀ ਆਯੂ ਵਿਚ ਪੰਜਾਬ ਆਏ, ੧੮ ਸਾਲ ਇਥੇ ਟਿਕ ਕੇ ਪੰਡਰ ਪੁਰ ਵਾਪਸ ਚਲੇ ਗਏ ਤੇ ੭ ਸਾਲ ਹੋਰ ਰਹਿਕੇ ੮੦ ਸਾਲ ਦੀ ਅਵਸਥਾ ਵਿਚ ਪੰਡਰ ਪੁਰ ਵਿਖੇ ਹੀ ਸੁਰਗਵਾਸ ਹੋ ਗਏ। ਇਸ ਤੋਂ ਇਹ ਗਲ ਵੀ ਸਿਧ ਹੋ ਗਈ ਕਿ 'ਘੁਮਾਣ' ਵਿਖੇ ਉਹਨਾਂ ਦਾ ਸਸਕਾਰ ਯਾ ਅੰਤ:ਮ ਸਮਾਧੀ ਆਖਣੀ ਸਚਾਈ ਨਹੀਂ। ਬਾਕੀ ਅਸੀਂ ਇਹ ਗਲ ਮੰਨਦੇ ਹਾਂ 'ਘੁਮਾਣ' ਦੀ ਉਹ ਧਰਤੀ ਮਹਾਨ ਪਵਿਤਰ ਅਤੇ ਮੰਨਣ ਯੋਗ ਹੈ, ਜਿਥੇ ਇਕ ਮਹਾਨ ਆਤਮਾ ਨੇ ੧੭ ਸਾਲ ਨਿਵਾਸ ਕਰਕੇ ਅਨੇਕ ਜੀਵਾਂ ਦਾ

ਉਧਾਰ ਕੀਤਾ।

ਇਤਿਹਾਸ ਤੋਂ ਤਾਂ ਇਹ ਗਲ ਵੀ ਸਪਸ਼ਟ ਹੈ ਕਿ ਛੇਵੇਂ ਪਾਤ-ਸ਼ਾਹ ਸਤਿਗੁਰੂ ਹਰਿਗੋਬਿੰਦ ਸਾਹਿਬ ਜਦ 'ਹਰਿਗੋਬਿੰਦ ਪੁਰਾ' ਵਸਾਉਣ ਲਗੇ ਤਾਂ ਉਹ ਘੁਮਾਣ ਵਿਖੇ ਭਗਤ ਜੀ ਦੇ ਅਸਥਾਨ ਪਰ ਆਏ। ਸਤਿ-ਗੁਰੂ ਜੀ ਦੇ ਚਰਨ ਪੈਣ ਨਾਲ ਇਹ ਅਸਥਾਨ ਹੋਰ ਵੀ ਪਵਿਤਰ ਅਤੇ ਮਾਨਨੀਯ ਹੋ ਗਿਆ। ਉਹਨਾਂ ਦੀ ਯਾਦਗਾਰ ਵਿਚ ਉਸ ਥਾਂ ਪੰਜਾਂ ਸ੍ਰੀ ਗੁਰੂ ਗ੍ਰੰਥ ਸਾਹਿਬਾਂ ਦਾ ਪ੍ਰਕਾਸ਼ ਹੁੰਦਾ ਹੈ ਤੇ ਖੰਡੇ ਵਾਲਾ ਨਿਸ਼ਾਨ ਸਾਹਿਬ ਝੂਲਦਾ ਹੈ।

ਇਸ ਲਈ ਇਹ ਅਸਥਾਨ ਮਹਾਨ ਪਵਿਤਰ ਅਤੇ ਮਾਨਤਾ ਦੇ ਯੋਗ ਹੈ, ਇਸ ਦੀ ਜਿੰਨੀ ਵੀ ਮਾਨ ਪ੍ਰਤਿਸ਼ਟਾ ਅਤੇ ਪੂਜਾ ਕੀਤੀ ਜਾਵੇ ਥੋੜੀ ਹੈ।

## ਇਕ ਇਤਿਹਾਸਕ ਗੁੰਝਲ

ਜਸਟਸ ਭਿੱਡੇ ਨੇ ਇਹ ਵਹਿਮ ਕੀਤਾ ਸੀ ਕਿ ਪੰਜਾਬ ਵਿਚ ਦਸੇ ਜਾਂਦੇ ਭਗਤ ਨਾਮਦੇਵ ਜੀ ਸਾਡੇ ਮਹਾਂਰਾਸ਼ਟਰ ਦੇ ਨਾਮਦੇਵ ਜੀ ਨਹੀਂ। ਰਣਜੀਤ ਸਿੰਘ 'ਖੜਗ' ਸ਼ਿਮਲੇ ਵਾਲਿਆਂ, ਮਿਸਟਰ ਮੈਕਾਲਫ, ਭਈ ਸਾਹਿਬ ਭਾਈ ਕਾਹਨ ਸਿੰਘ ਜੀ, ਸੰਤ ਸੰਪੂਰਨ ਸਿੰਘ ਜੀ ਐਮ. ਏ ਪੀ ਐਚ ਡੀ., ਭਾਰਤ ਮਤ ਦਰਪਨ ਤੇ ਭਗਤ ਜੀ ਦੀ ਹਸਤ ਲਿਖਤ ਤੀਰਥਾਵਲੀ ਦੇ ਲੇਖਾਂ ਅਤੇ ੧੯੧੯ ਦੇ ਕਾਂਗਰਸ ਅੰਮ੍ਰਿਤਸਰ ਸੈਸ਼ਨ ਸਮੇਂ ਲੋਕਮਾਨਯ ਤਿਲਕ ਜੀ ਦੇ ਭਾਸ਼ਨ ਅਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੀ ਬਾਣੀ ਦਾ ਹਵਾਲਾ ਦੇਕੇ ਸਾਬਤ ਕੀਤਾ ਕਿ ਮਹਾਂਰਾਸ਼ਟਰ ਵਾਲੇ ਭਗਤ ਨਾਮਦੇਵ ਜੀ ਹੀ ਪੰਜਾਬ ਵਿਚ ਆਏ ਤੇ ੧੮ ਸਾਲ ਰਹਿ ਕੇ ਪੰਡਰ ਪੁਰ ਵਾਪਸ ਚਲੇ ਗਏ।

 **ਸਮਾਪਤ** 

